GURŪ-CHIṄTAN

*by*

GIANI SANT SINGH MASKEEN



ਪਹਿਲੀ ਵਾਰ ਮਾਰਚ 1979

ਤੀਜੀ ਵਾਰ ਫ਼ਰਵਰੀ 1993

ਚੌਥੀ ਵਾਰ ਫ਼ਰਵਰੀ 2000

ਪੰਜਵੀਂ ਵਾਰ ਫ਼ਰਵਰੀ 2005

ਛੇਵੀਂ ਵਾਰ ਜਨਵਰੀ 2008

**ਮੁੱਲ : 75-00 ਰੁਪਏ**

*ਮਿਲਣ ਦੇ ਪਤੇ :*

**ਗੁਰ ਜੋਤੀ ਐਂਟਰਪ੍ਰਾਈਜ਼ਜ਼**

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

*ਪ੍ਰਕਾਸ਼ਕ :*

ਗੁਰ ਜੋਤੀ ਐਂਟਰਪ੍ਰਾਈਜ਼ਜ਼

ਰੋਡ ਨੰ: 2, ਅਲਵਰ - 301 001

ਫ਼ੋਨ : 0144-2344312, 2331313

E-mail : gurjyoti@sancharnet.in

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਲੇਖ-ਸੂਚੀ

ੴ ਸਤਿਗੁਰ ਪ੍ਰਸਾਦਿ॥

# 'ਗੁਰੂ-ਚਿੰਤਨ' ਬਾਰੇ

ਮੈਂ ਇਹ ਪੁਸਤਕ 'ਗੁਰੂ-ਚਿੰਤਨ' ਲਿਖਤ ਗਿ: ਸੰਤ ਸਿੰਘ ਮਸਕੀਨ ਵਾਚੀ ਹੈ। ਮਸਕੀਨ ਜੀ ਨੇ ਇਸ ਪੁਸਤਕ ਵਿਚ ਸੱਠ ਤੋਂ ਵੱਧ ਲੇਖ ਲਿਖੇ ਹਨ। ਐਸੇ ਜ਼ਰੂਰੀ ਲੇਖਾਂ ਦੀ ਪੁਸਤਕ ਵੇਖਣ ਵਿਚ ਬਹੁਤ ਹੀ ਘੱਟ ਆਈ ਹੈ। ਇਹ ਲੇਖ ਗੁਣੀਆਂ, ਗਿਆਨੀਆਂ, ਲਿਖਾਰੀਆਂ ਅਤੇ ਲੈਕਚਰਾਰਾਂ ਦੀ ਲੋੜ ਪੂਰੀ ਕਰਦੇ ਹਨ।

ਇਹ ਲੇਖ ਵਰਤਮਾਨ ਯੁਗ ਦੇ ਸਿੱਖਾਂ ਦੀ ਨਿੱਤ ਦੀ ਲੋੜ ਨੂੰ, ਜਿਹੜੀ ਕਿ ਰੋਜ਼ਾਨਾ ਸਿੱਖ ਜਨਤਾ ਦੇ ਵਿਚਾਰਾਂ ਦੀ ਵਿਚਾਰ ਅਧੀਨ ਬਣੀ ਰਹਿੰਦੀ ਹੈ, ਪੂਰਾ ਕਰਦੇ ਹਨ। ਇਨ੍ਹਾਂ ਲੇਖਾਂ ਵਿਚ ਬੜੇ ਵਿਸਥਾਰ ਨਾਲ ਦਰਸਾਏ ਗਏ ਵਿਸ਼ਿਆਂ ਨੂੰ ਆਪਣੇ ਨਿਸ਼ਚਿਤ ਦਾਇਰੇ ਵਿਚ ਰਹਿੰਦੇ ਹੋਏ ਮਜ਼ਮੂਨ ਨੂੰ ਬੜੀ ਸਫ਼ਲਤਾ ਨਾਲ ਨਿਭਾਉਣ ਦਾ ਯਤਨ ਕੀਤਾ ਗਿਆ ਹੈ।

ਭਾਸ਼ਾਵਲੀ ਬਹੁਤ ਚੰਗੀ ਅਤੇ ਹਰ ਇਕ ਨੂੰ ਬੜੀ ਸੁਖੈਨਤਾ ਨਾਲ ਸਮਝ ਵਿਚ ਆ ਜਾਣ ਵਾਲੀ ਵਰਤੀ ਗਈ ਹੈ। ਦੱਸੇ ਗਏ ਵੀਚਾਰ ਬੜੇ ਅਲੌਕਿਕ ਹਨ। ਦਿੱਤੀਆਂ ਗਈਆਂ ਤਸ਼ਬੀਹਾਂ ਬੜੀਆਂ ਹੀ ਢੁਕਵੀਆਂ ਹਨ।

ਇਹ ਲੇਖ ਗੁਰਮਤਿ ਦੀਆਂ ਬੜੀਆਂ ਗੋਝ ਗੱਲਾਂ ਨੂੰ ਸਮਝਣ ਲਈ ਬੜੇ ਸਹਾਈ ਹੋਣਗੇ।

ਸਾਰਿਆਂ ਲੇਖਾਂ ਵਿਚ ਸ਼ਬਦਾਵਲੀ ਅਤੇ ਵਿਚਾਰਾਂ ਦੀ ਨਵੀਨਤਾ ਨੂੰ ਕਾਇਮ ਰੱਖਣ ਲਈ ਨਿਆਰਾ-ਪਨ ਦੇਣ ਦਾ ਬੜਾ ਉਚੇਚਾ ਯਤਨ ਕੀਤਾ ਹੈ। ਬਾਰ ਬਾਰ ਉਹੀ ਖ਼ਿਆਲਾਂ ਨੂੰ ਦੁਹਰਾਇਆ ਨਹੀਂ ਗਿਆ, ਜਿਸ ਤੋਂ ਮਸਕੀਨ ਜੀ ਦੀ ਸ਼ਬਦਾਵਲੀ ਦੇ ਕੋਸ਼-ਭੰਡਾਰ ਦਾ ਚੰਗੀ ਤਰ੍ਹਾਂ ਪਤਾ ਚਲਦਾ ਹੈ।

ਗੁਰਮਤਿ ਦੀ ਸਹੀ ਤਸਵੀਰ ਦਰਸਾਉਣ ਲਈ ਮਸਕੀਨ ਜੀ ਨੇ ਕਿਸੀ ਸੰਸਾਰੀ ਲੋਕ-ਲਾਜ ਦੀ ਅਤੇ ਉਸਤਤ ਨਿੰਦਿਆ ਦੀ ਉੱਕੀ ਹੀ ਪਰਵਾਹ ਨਹੀਂ

ਕੀਤੀ। ਇਹ ਗੁਣ ਆਮ ਲਿਖਾਰੀਆਂ ਵਿਚ ਨਹੀਂ ਪਾਇਆ ਜਾਂਦਾ।

ਹਰੇਕ ਲੇਖ ਨੂੰ ਦੂਜੀਆਂ ਭਾਸ਼ਾਵਾਂ ਦੇ ਹਵਾਲੇ ਤੇ ਉਦਾਹਰਣਾਂ ਦੇ ਕੇ ਵੀ ਸ਼ਿੰਗਾਰਿਆ ਗਿਆ ਹੈ, ਜਿਸ ਤੋਂ ਮਸਕੀਨ ਜੀ ਦੀ ਅਨਮਤਾਂ ਦੇ ਗਿਆਨ ਸੰਬੰਧੀ ਜਾਣਕਾਰੀ ਦਾ ਵੀ ਪੂਰਾ ਪੂਰਾ ਪਤਾ ਚਲਦਾ ਹੈ।

ਅੰਤ ਵਿਚ ਮੇਰੀ ਹਾਰਦਿਕ ਇੱਛਾ ਹੈ ਕਿ ਸਤਿਗੁਰੂ, 'ਮਸਕੀਨ' ਜੀ ਨੂੰ ਲੰਬੀ ਉਮਰ ਬਖ਼ਸ਼ਣ ਅਤੇ ਉਨ੍ਹਾਂ ਦੇ ਗਿਆਨ ਵਿਚ ਵਾਧਾ ਕਰਨ ਤਾਕਿ ਸਿੱਖ ਮਤਿ ਅਤੇ ਸਿੱਖ ਜਗਤ ਨੂੰ ਗੁਰਮਤਿ ਸੰਬੰਧੀ ਸਹੀ ਗਿਆਨ ਅਤੇ ਸੇਧ ਮਿਲਦੀ ਰਹੇ।

**ਸਾਧੂ ਸਿੰਘ ਭੌਰਾ**
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ।

ਸ੍ਰੀ ਅੰਮ੍ਰਿਤਸਰ
28-2-1979

ੴ ਸਤਿਗੁਰ ਪ੍ਰਸਾਦਿ ॥

# ਸੰਖੇਪ ਜੀਵਨ ਤੇ ਕੁਝ ਵੀਚਾਰ

## ਗਿਆਨੀ ਸੰਤ ਸਿੰਘ ਜੀ ਮਸਕੀਨ ਦਾ ਜਨਮ

ਪਾਕਿਸਤਾਨ ਦੇ ਸੂਬਾ ਸਰਹੱਦ ਦੇ ਜ਼ਿਲ੍ਹਾ ਬੰਨੂੰ ਦੇ ਕਸਬਾ ਲੱਕ ਮਰਵਤ ਵਿਚ ਪਿਤਾ ਸ: ਕਰਤਾਰ ਸਿੰਘ ਜੀ ਅਤੇ ਮਾਤਾ ਰਾਮ ਕੌਰ ਜੀ ਦੇ ਗ੍ਰਿਹਿ ਵਿਖੇ 1934 ਵਿਚ ਆਪ ਜੀ ਦਾ ਜਨਮ ਹੋਇਆ।

## ਵਿੱਦਿਆ

ਖ਼ਾਲਸਾ ਸਕੂਲ ਵਿਚ ਪ੍ਰਾਇਮਰੀ ਪਾਸ ਕਰ ਕੇ ਗੌਰਮਿੰਟ ਹਾਈ ਸਕੂਲ ਵਿਚ ਦਾਖ਼ਲ ਹੋਏ ਪਰ 1947 ਵਿਚ ਦੇਸ਼-ਵੰਡ ਹੋਣ ਦੇ ਕਾਰਨ ਮੈਟ੍ਰਿਕ ਦਾ ਇਮਤਿਹਾਨ ਨਾ ਦੇ ਸਕੇ ਤੇ ਅਲਵਰ (ਰਾਜਿਸਥਾਨ) ਵਿਚ ਆ ਕੇ ਵਸੇ। ਸੰਨ 1952 ਵਿਚ ਆਪ ਜੀ ਦੇ ਪਿਤਾ ਜੀ ਦਾ ਦੇਹਾਂਤ ਹੋ ਗਿਆ। ਪਿਤਾ ਜੀ ਦੇ ਵਿਛੋੜੇ ਦਾ ਇਹਨਾਂ ਦੇ ਦਿਲ ਤੇ ਭਾਰੀ ਅਸਰ ਹੋਇਆ ਤੇ ਆਪ ਬਹੁਤ ਉਦਾਸ ਰਹਿਣ ਲੱਗ ਪਏ। ਮਾਂ ਦੇ ਇਕਲੌਤੇ ਪੁੱਤਰ ਹਨ। ਮਾਤਾ ਅਤੇ ਸੰਬੰਧੀਆਂ ਨੇ ਬਹੁਤ ਸਮਝਾਇਆ ਪਰ ਆਪ ਜੀ ਉਦਾਸੀਨਤਾ ਵਿਚ ਹੀ ਘਰੋਂ ਨਿਕਲ ਪਏ। ਬਿਹੰਗਮ ਬਿਰਤੀ ਵਿਚ ਕਈ ਚੰਗੇ ਚੰਗੇ ਮਹਾਂ ਪੁਰਸ਼ਾਂ ਦੀ ਅਤੇ ਵਿਦਵਾਨਾਂ ਦੀ ਸੰਗਤ ਕਰ ਕੇ ਵਿੱਦਿਆ ਪ੍ਰਾਪਤ ਕੀਤੀ। ਗਿਆਨੀ ਬਲਵੰਤ ਸਿੰਘ ਜੀ ਨਿਰਮਲੇ ਸੰਤਾਂ ਪਾਸੋਂ ਗੁਰਬਾਣੀ ਦੇ ਅਰਥ ਤੇ ਗੁਰਮਤਿ ਦੀ ਜਾਣਕਾਰੀ ਹਾਸਲ ਕੀਤੀ। ਫਿਰ ਆਪ ਕਥਾ ਕਰਨ ਵਿਚ ਪਰਵਿਰਤ ਹੋ ਗਏ।

## ਅਨੰਦ ਕਾਰਜ

ਪੰਜ ਸਾਲਾਂ ਪਿਛੋਂ ਆਪ ਅਲਵਰ ਆਏ। ਮਾਤਾ ਅਤੇ ਪਰਵਾਰ ਨੂੰ ਵੇਖ ਕੇ ਬਹੁਤ ਖ਼ੁਸ਼ੀ ਹੋਈ। ਕੁਝ ਦਿਨ ਆਪ ਘਰ ਹੀ ਠਹਿਰੇ। ਮਾਤਾ ਅਤੇ ਪਰਵਾਰ ਨੇ ਸ਼ਾਦੀ ਕਰਾਉਣ ਲਈ ਪ੍ਰੇਰਨਾ ਕੀਤੀ। ਆਪ ਜੀ ਨੇ ਭੀ 'ਸਗਲ ਧਰਮ ਮਹਿ ਗ੍ਰਿਹਸਤ ਪ੍ਰਧਾਨ ਹੈ' ਸਮਝ ਕੇ ਸ਼ਾਦੀ ਦੀ ਪ੍ਰਵਾਨਗੀ ਦੇ ਦਿੱਤੀ। ਸੰਨ 1958 ਵਿਚ ਆਪ ਜੀ ਦੀ ਸ਼ਾਦੀ ਸੁਭਾਗਜ ਅਤੇ ਸੁਸ਼ੀਲ ਬੀਬੀ ਸੁੰਦਰ ਕੌਰ ਜੀ ਨਾਲ ਹੋ ਗਈ। ਅਲਵਰ ਵਿਚ ਹੀ ਆਪ ਜੀ ਨੇ ਆਪਣਾ ਪੱਕਾ ਟਿਕਾਣਾ ਕਰਨ ਦਾ ਮਨ ਬਣਾ ਲਿਆ।

## ਰਹਿਣੀ-ਬਹਿਣੀ ਅਤੇ ਜੀਵਨ

ਮਸਕੀਨ ਜੀ ਦਾ ਨਵੇਂ ਢੰਗ ਦਾ ਸਾਦਾ ਲਿਬਾਸ, ਸਿਰ ਤੇ ਕਾਲੀ ਦਸਤਾਰ, ਗਲ ਵਿਚ

ਖੁੱਲ੍ਹਾ ਕੁੜਤਾ, ਉਪਰ ਜਵਾਹਰ ਜਾਕਟ ਤੇ ਤੇੜ ਖੁੱਲ੍ਹਾ ਪਜਾਮਾ ਅਤੇ ਨਵੀਨ ਢੰਗ ਨਾਲ ਇਕੋ ਮੋਢੇ ਤੇ ਦੋਹਰੀ ਚਾਦਰ ਰੱਖਣੀ, ਇਹ ਲਿਬਾਸ ਮਸਕੀਨ ਜੀ ਦਾ ਹੀ ਨਹੀਂ ਬਲਕਿ ਅੱਜ ਵੀ ਇਨ੍ਹਾਂ ਦੀ ਸੰਸਥਾ ਦੇ ਵਿਦਿਆਰਥੀਆਂ ਅਤੇ ਗਿਆਨੀਆਂ ਦਾ ਭੀ ਇਹੋ ਹੀ ਲਿਬਾਸ ਦੇਖਣ ਵਿਚ ਆਉਂਦਾ ਹੈ, ਜਿਸ ਲਿਬਾਸ ਵਿਚ ਕੋਈ ਬਨਾਵਟ ਅਤੇ ਪਖੰਡ ਦੀ ਝਲਕ ਨਹੀਂ ਪੈਂਦੀ। ਆਪ ਜੀ ਦੇ ਜੀਵਨ ਦੇ ਭੀ ਕੁਝ ਅਨੋਖੇ ਨਿਯਮ ਹਨ, ਜੋ ਘਟ ਹੀ ਗੁਣੀ-ਗਿਆਨੀਆਂ ਅਤੇ ਕਥਾ-ਵਾਚਕਾਂ ਵਿਚ ਨਜ਼ਰ ਆਉਂਦੇ ਹਨ। ਜਿਥੇ ਜਾਂਦੇ ਹਨ ਆਪਣੀ ਰਿਹਾਇਸ਼ ਗੁਰਦੁਆਰੇ ਵਿਚ ਰੱਖਣੀ, ਭਾਵੇਂ ਕੋਈ ਕਿਤਨਾ ਭੀ ਸ਼ਰਧਾਲੂ ਆਪਣੇ ਘਰ ਠਹਿਰਨ ਲਈ ਆਖੇ, ਕਿਸੇ ਦੇ ਘਰ ਉਤਾਰਾ ਨਹੀਂ ਕਰਨਾ। ਪ੍ਰਸ਼ਾਦਾ ਭੀ ਗੁਰਦੁਆਰੇ ਲੰਗਰ ਵਿਚੋਂ ਹੀ ਛਕਣਾ। ਜੇ ਕੋਈ ਪ੍ਰੇਮੀ ਬਹੁਤਾ ਹੀ ਆਖੇ ਤੇ ਮਜਬੂਰ ਕਰੇ ਤਾਂ ਕਿਸੇ ਦੇ ਘਰ ਜਾਣਾ, ਉਹ ਭੀ ਇਕੱਲਿਆਂ ਨਹੀਂ ਜਾਣਾ, ਪੰਜ ਸੱਤ ਵਿਦਿਆਰਥੀਆਂ ਅਤੇ ਸੇਵਾਦਾਰਾਂ ਨੂੰ ਨਾਲ ਲੈ ਕੇ ਜਾਣਾ। ਆਪ ਜੀ ਦੇ ਨਾਲ ਹਰ ਵੇਲੇ ਦੋ ਚਾਰ ਵਿਦਿਆਰਥੀ ਤੇ ਸੇਵਾਦਾਰ ਜ਼ਰੂਰ ਰਹਿੰਦੇ ਹਨ।

## ਨਿੱਤ ਕਿਰਿਆ

ਅੰਮ੍ਰਿਤ ਵੇਲੇ ਉੱਠਣਾ, ਇਸ਼ਨਾਨ ਕਰਨਾ, ਨਿੱਤਨੇਮ ਉੱਚਾ ਤੇ ਬੜੇ ਵੱਜਦ ਵਿਚ ਕਰਨਾ, ਉਪਰੰਤ ਸਿਮਰਨ ਵਿਚ ਲੀਨ ਹੋ ਜਾਂਦੇ, ਫਿਰ ਤਿਆਰ ਹੋ ਕੇ ਗੁਰਦੁਆਰੇ ਪੁਜ ਜਾਣਾ ਤੇ ਕੁਝ ਸਮਾਂ ਕੀਰਤਨ ਜ਼ਰੂਰ ਸੁਣਨਾ। ਮਸਕੀਨ ਜੀ ਕਹਿੰਦੇ ਹਨ, ਕੀਰਤਨ ਵਿਚੋਂ ਹੀ ਮੈਨੂੰ ਬਖ਼ਸ਼ਿਸ਼ ਮਿਲਦੀ ਹੈ। ਜੋ ਮੈਂ ਕਥਾ ਵਿਚ ਕਹਿੰਦਾ ਹਾਂ ਉਸ ਦਾ ਗੁਰੂ ਕੇ ਸ਼ਬਦ ਵਿਚੋਂ ਹੀ ਮੈਨੂੰ ਸੁਝਾ ਮਿਲਦਾ ਹੈ। ਗੁਰਵਾਕ ਅਨੁਸਾਰ, 'ਹਉ ਆਪਹੁ ਬੋਲ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ' ਅਥਵਾ 'ਬੋਲਾਇਆ ਬੋਲੀ ਖਸਮ ਦਾ' ਇਸ ਤੇ ਆਪ ਜੀ ਦਾ ਦ੍ਰਿੜ ਨਿਸ਼ਚਾ ਹੈ। ਇਸ ਤਰ੍ਹਾਂ ਫਿਰ ਆਪ ਗੁਰਵਾਕ ਦੀ ਕਥਾ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ ਹਨ।

## ਕਥਾ ਦਾ ਢੰਗ ਅਤੇ ਪ੍ਰਭਾਵ

ਆਪ ਜੀ ਦੀ ਕਥਾ ਦਾ ਢੰਗ ਪੁਰਾਤਨ ਗਿਆਨੀਆਂ ਕਥਾ-ਵਾਚਕਾਂ ਨਾਲੋਂ ਨਵੀਨ ਅਤੇ ਅਨੋਖਾ ਹੈ। ਜਿਸ ਮਜ਼ਮੂਨ ਨੂੰ ਸ਼ੁਰੂ ਕਰਦੇ ਹਨ ਉਸ ਦੀ ਪ੍ਰੋੜ੍ਹਤਾ ਲਈ ਅਨੇਕ ਉਦਾਹਰਣ ਦੇ ਕੇ ਫਿਰ ਆਪਣੇ ਟਿਕਾਣੇ ਆ ਜਾਂਦੇ ਹਨ। ਮਜ਼ਮੂਨ ਨੂੰ ਬੜੇ ਸੋਹਣੇ ਢੰਗ ਨਾਲ ਨਿਭਾਉਂਦੇ ਹਨ ਜਿਸ ਨੂੰ ਸੁਣ ਕੇ ਵਿਦਵਾਨ ਭੀ ਅਸ਼ ਅਸ਼ ਕਰ ਉੱਠਦੇ ਹਨ। ਆਪ ਜੀ ਦੀ ਜ਼ਬਾਨ ਵਿਚ ਮਿਠਾਸ, ਬੋਲਣ ਵਿਚ ਸਰਲਤਾ, ਕਹਿਣ ਵਿਚ ਜ਼ੋਰ ਹੈ, ਕੋਈ ਅਜਿਹਾ ਸਰੋਤਾ ਨਹੀਂ ਹੁੰਦਾ ਜੋ ਅਸਰ ਨਾ ਕਬੂਲੇ। ਸਰੋਤਿਆਂ ਦੀਆਂ ਬਿਰਤੀਆਂ ਤੇ ਨੇਤਰ ਇਕ-ਟਕ ਮਸਕੀਨ ਜੀ ਵੱਲ ਜੁੜੇ ਹੋਏ ਹੁੰਦੇ ਹਨ ਭਾਵ ਸਰੋਤੇ ਇਕ ਤਰ੍ਹਾਂ ਨਾਲ ਬੁੱਤ ਬਣ ਕੇ ਬੈਠੇ ਹੋਏ ਹੁੰਦੇ ਹਨ। ਆਪ ਜੀ ਦੀ ਕਥਾ ਦਾ ਅਸਰ ਸਰੋਤਿਆਂ ਤੇ, ਭਾਵੇਂ ਪੜ੍ਹੇ ਹੋਏ ਹੋਣ ਤੇ ਭਾਵੇਂ ਅਨਪੜ੍ਹ ਹੋਣ, ਜਾਦੂ ਵਾਂਗ ਹੁੰਦਾ ਹੈ। ਵੱਡੀ ਖ਼ੁਸ਼ੀ ਦੀ ਗੱਲ ਹੈ ਕਿ ਸਿੱਖ ਜਗਤ ਨੂੰ ਇਕ ਅਜਿਹਾ ਵਕਤਾ ਮਿਲਿਆ ਹੈ ਜੋ ਆਪ ਸਿੱਖੀ ਦੇ ਨਿਯਮਾਂ ਵਿਚ ਪਰਪੱਕ ਹੈ ਅਤੇ ਸਿੱਖੀ ਦਾ ਮੁਦਈ ਬਣ ਕੇ ਦੇਹਧਾਰੀ ਗੁਰੂਆਂ ਤੇ ਪਖੰਡੀ ਸਾਧਾਂ ਸੰਤਾਂ ਦੇ ਪਖੰਡ ਨੂੰ ਅਤੇ ਨਰਕਧਾਰੀਆਂ ਦੀਆਂ ਝੂਠੀਆਂ ਦੁਕਾਨਾਂ ਦੇ ਪਾਜ ਨੂੰ ਸੰਗਤਾਂ ਸਾਹਮਣੇ ਪਾਸ਼ ਪਾਸ਼ ਕਰ ਦੇਂਦਾ ਹੈ। ਗੁਰਦੁਆਰਿਆਂ ਦੇ ਪ੍ਰਧਾਨਾਂ, ਸਕੱਤਰਾਂ ਆਦਿ ਦੀਆਂ ਕਮਜ਼ੋਰੀਆਂ ਨੂੰ ਭੀ ਬੜੇ ਬੇ-ਲਿਹਾਜ਼ ਹੋ ਕੇ ਮਸਕੀਨ ਜੀ ਪ੍ਰਗਟ ਕਰ

ਦਿੰਦੇ ਹਨ। ਸੰਕੋਚ ਨਹੀਂ ਕਰਦੇ। ਇਹ ਸੱਚ ਕਹਿਣ ਦੀ ਬਹਾਦਰੀ ਮਸਕੀਨ ਜੀ ਤੋਂ ਬਿਨਾਂ ਹੋਰ ਕਿਸੇ ਕਥਾ-ਵਾਚਕ, ਗੁਣੀ-ਗਿਆਨੀ ਵਿਚ ਘਟ ਹੀ ਵੇਖਣ ਵਿਚ ਆਈ ਹੈ ਕਿਉਂਕਿ ਮਸਕੀਨ ਜੀ ਦਾ ਆਪਣਾ ਜੀਵਨ ਮਹਾਨ ਉੱਚਾ ਹੈ ਇਸ ਲਈ ਸੱਚਾਈ ਪ੍ਰਗਟ ਕਰਨੋ ਸੰਕੋਚ ਨਹੀਂ ਕਰਦੇ। ਮਸਕੀਨ ਜੀ ਗ਼ੈਰ ਧਰਮਾਂ ਦੀਆਂ ਸਭਾਵਾਂ ਵਿਚ ਭੀ ਜਦੋਂ ਜਾ ਕੇ ਬੋਲਦੇ ਹਨ ਉਹ ਭੀ ਮਸਕੀਨ ਜੀ ਦਾ ਭਾਸ਼ਨ ਸੁਣ ਕੇ ਚਕ੍ਰਿਤ ਹੋ ਜਾਂਦੇ ਹਨ।

## ਮਸਕੀਨ ਜੀ ਦੀ ਕਥਾ ਦੀਆਂ ਭਾਰਤ ਤੋਂ ਬਾਹਰ ਪ੍ਰਦੇਸਾਂ ਵਿਚ ਭੀ ਧੁੰਮਾਂ

ਮਸਕੀਨ ਜੀ ਨੂੰ ਸਾਰੇ ਸਾਲ ਵਿਚ ਆਪਣੇ ਘਰ ਠਹਿਰਨ ਦਾ ਬਹੁਤ ਹੀ ਥੋੜ੍ਹਾ ਸਮਾਂ ਮਿਲਦਾ ਹੈ। ਗੁਰਪੁਰਬਾਂ ਅਤੇ ਵਿਸ਼ੇਸ਼ ਸਮਾਗਮਾਂ ਤੇ ਭਾਰਤ ਤੋਂ ਬਿਨਾਂ ਬਾਹਰਲੇ ਦੇਸਾਂ ਵਿਚ ਕਾਬਲ ਕੰਧਾਰ, ਕੁਵੈਤ, ਸਿੰਘਾਪੁਰ, ਮਲੇਸ਼ੀਆ, ਇੰਗਲੈਂਡ, ਈਰਾਨ, ਕੈਨੇਡਾ, ਅਮ੍ਰੀਕਾ ਆਦਿ ਦੇਸਾਂ ਤੋਂ ਭੀ ਸੱਦਾ-ਪੱਤਰ ਆਉਂਦੇ ਹਨ। ਜਿਥੇ ਇਕ ਵੇਰ ਹੋ ਆਉਂਦੇ ਹਨ, ਉਥੇ ਸੰਗਤਾਂ ਦੀ ਖਿੱਚ ਇਤਨੀ ਵਧ ਜਾਂਦੀ ਹੈ ਕਿ ਉਹ ਲੋਚਦੇ ਰਹਿੰਦੇ ਹਨ ਕਿ ਮਸਕੀਨ ਜੀ ਕਦੋਂ ਆਂਵਦੇ ਹਨ। ਮਸਕੀਨ ਜੀ ਪ੍ਰਦੇਸਾਂ ਵਿਚ ਭੀ ਦੇਹਧਾਰੀ ਪਖੰਡੀਆਂ ਦੇ ਪਾਜ ਉਘੇੜਨ ਤੋਂ ਸੰਕੋਚ ਨਹੀਂ ਕਰਦੇ। ਕਈ ਥਾਵਾਂ ਤੇ ਦੰਭੀ ਇਨ੍ਹਾਂ ਤੇ ਆਪਣਾ ਅਸਰ ਪਾਉਣ ਲਈ ਵੀ ਕਈ ਢੰਗ ਵਰਤਦੇ ਹਨ, ਪਰ ਮਸਕੀਨ ਜੀ ਉਨ੍ਹਾਂ ਦੇ ਜਾਲ ਵਿਚ ਨਹੀਂ ਫਸਦੇ। ਆਪ ਤੇ ਸਤਿਗੁਰੂ ਜੀ ਦੀ ਮਹਾਨ ਕਿਰਪਾ ਹੈ।

## ਮੇਰੀ ਜਾਣ-ਪਛਾਣ

ਲਗ ਪਗ ਬਾਰਾਂ ਤੇਰ੍ਹਾਂ ਸਾਲ ਹੋਏ ਮੈਂ ਭਾਈ ਜੈਮਲ ਸਿੰਘ ਜੀ ਦੀ ਪੋਤੀ ਦੀ ਸ਼ਾਦੀ ਤੇ ਬੰਬਈ ਗਿਆ। ਮਸਕੀਨ ਜੀ ਭੀ ਬੰਬਈ ਗਏ ਹੋਏ ਸਨ ਕਿਉਂਕਿ ਭਾਈ ਜੈਮਲ ਸਿੰਘ ਜੀ ਦੇ ਨਾਲ ਮਸਕੀਨ ਜੀ ਦਾ ਬਹੁਤ ਪ੍ਰੇਮ ਹੈ। ਇਸ ਤੋਂ ਪਹਿਲਾਂ ਮੈਂ ਮਸਕੀਨ ਜੀ ਦਾ ਨਾਮ ਹੀ ਸੁਣਿਆ ਹੋਇਆ ਸੀ, ਦਰਸ਼ਨ ਨਹੀਂ ਸਨ ਕੀਤੇ ਹੋਏ ਅਤੇ ਪਹਿਲੀ ਵੇਰ ਹੀ ਆਪ ਜੀ ਦੀ ਰਸਨਾ ਤੋਂ ਕਥਾ ਸੁਣਨ ਦਾ ਸੁਭਾਗਜ ਸਮਾਂ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰੇ ਮੈਨੂੰ ਪ੍ਰਾਪਤ ਹੋਇਆ। ਕਥਾ ਦਾ ਮੇਰੇ ਤੇ ਬਹੁਤ ਹੀ ਪ੍ਰਭਾਵ ਪਿਆ। ਕਥਾ ਪਿਛੋਂ ਮਿਲੇ, ਫ਼ਤਿਹ ਬੁਲਾਈ, ਮੈਂ ਪੁੱਛਿਆ, ਤੁਸੀਂ ਕਦੇ ਸ੍ਰੀ ਅੰਮ੍ਰਿਤਸਰ ਸਾਹਿਬ ਵੀ ਆਉਂਦੇ ਹੁੰਦੇ ਹੋ ਕਿ ਨਹੀਂ? ਕਹਿਣ ਲੱਗੇ, ਜਾਈਦਾ ਤਾਂ ਹੈ, ਪਰ ਦਰਸ਼ਨ ਕਰ ਕੇ ਆ ਜਾਈਦਾ ਹੈ। ਮੈਂ ਬੇਨਤੀ ਕੀਤੀ ਇਸ ਸਾਲ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਰਪੁਰਬ ਤੇ ਦਰਸ਼ਨ ਜ਼ਰੂਰ ਦੇਵੋ। ਬੇਨਤੀ ਪ੍ਰਵਾਨ ਕਰ ਲਈ। ਆਪ ਜੀ ਨੇ ਇਕ ਹਫ਼ਤੇ ਦਾ ਸਮਾਂ ਦਿੱਤਾ। ਆਏ, ਸੰਗਤਾਂ ਨੂੰ ਨਿਹਾਲ ਕੀਤਾ। ਸੰਗਤਾਂ ਗਦ ਗਦ ਹੋਈਆਂ ਕਹਿਣ—ਮਸਕੀਨ ਜੀ ਨੂੰ ਕੁਝ ਸਮਾਂ ਹੋਰ ਰਖੋ ਪਰ ਆਪ ਜੀ ਅਗਲੇ ਦਿਤੇ ਪ੍ਰੋਗਰਾਮ ਕਾਰਨ ਨਾ ਠਹਿਰ ਸਕੇ। ਸੰਗਤਾਂ ਨੇ ਅਗਲੇ ਗੁਰਪੁਰਬ ਲਈ ਆਵਣ ਵਾਸਤੇ ਬੇਨਤੀ ਕੀਤੀ, ਸੋ ਪ੍ਰਵਾਨ ਕਰ ਲਈ। ਸ੍ਰੀ ਦਰਬਾਰ ਸਾਹਿਬ ਵਲੋਂ ਸਿਰੋਪਾ ਅਤੇ ਕੁਝ ਮਾਇਆ ਪ੍ਰਬੰਧਕਾਂ ਦੇਣੀ ਚਾਹੀ। ਆਪ ਜੀ ਨੇ ਸਿਰੋਪਾ ਤਾਂ ਲੈ ਲਿਆ ਪਰ ਮਾਇਆ ਮੋੜ ਦਿੱਤੀ ਤੇ ਕਿਹਾ ਮਾਇਆ ਦੀ ਲੋੜ ਸੰਗਤਾਂ ਪੂਰੀ ਕਰ ਦੇਂਦੀਆਂ ਹਨ ਇਸ ਲਈ ਸਤਿਗੁਰਾਂ ਦੇ ਦਰਬਾਰ ਤੋਂ ਮਾਇਆ

ਨਹੀਂ ਲੈਣੀ। ਸੋ ਕਿਤਨੇ ਸਾਲ ਹੋ ਗਏ ਹਨ ਮਸਕੀਨ ਜੀ ਨੂੰ ਆਉਂਦਿਆਂ ਨੂੰ, ਸ੍ਰੀ ਦਰਬਾਰ ਸਾਹਿਬ ਤੋਂ ਮਾਇਆ ਆਪ ਨਹੀਂ ਲੈਂਦੇ। ਸਿਰੋਪਾ ਸਤਿਗੁਰਾਂ ਦੀ ਬਖ਼ਸ਼ਿਸ਼ ਸਮਝ ਕੇ ਲੈ ਲੈਂਦੇ ਹਨ।

ਇਸ ਤਰ੍ਹਾਂ ਸਤਿਗੁਰੂ ਜੀ ਨੇ ਜੋ ਆਪ ਜੀ ਨੂੰ ਤਿਆਗ ਦਾ ਗੁਣ ਬਖ਼ਸ਼ਿਆ ਹੈ ਘਟ ਹੀ ਗੁਣੀਆਂ-ਗਿਆਨੀਆਂ ਤੇ ਕਥਾ-ਵਾਚਕਾਂ ਵਿਚ ਵੇਖਣ ਵਿਚ ਆਉਂਦਾ ਹੈ। ਮਸਕੀਨ ਜੀ ਮਾਇਆ ਦੇ ਪਿਛੇ ਨਹੀਂ ਪੈਂਦੇ, ਜੋ ਸੁਤੇ-ਸਿਧ ਆ ਜਾਏ ਉਸ ਵਿਚ ਸੰਤੁਸ਼ਟ ਰਹਿੰਦੇ ਹਨ। ਆਪ ਜੀ ਵਿਚ ਉਦਾਰਤਾ ਦਾ ਬਹੁਤ ਵੱਡਾ ਗੁਣ ਹੈ ਜੋ ਮਾਇਆ ਆਉਂਦੀ ਹੈ ਕੁਝ ਅਲਵਰ ਵਿਚ ਚਲ ਰਹੇ ਖ਼ਾਲਸਾ ਮਿਡਲ ਸਕੂਲ ਤੇ ਖ਼ਰਚ ਕਰ ਦੇਂਦੇ ਹਨ, ਕਈ ਵਿਧਵਾਵਾਂ ਤੇ ਯਤੀਮਾਂ ਲੋੜਵੰਦਾਂ ਦੀ ਸਹਾਇਤਾ ਕਰ ਦਿੰਦੇ ਹਨ। ਜੋ ਫਿਰ ਵੀ ਬਚ ਰਹੇ ਉਹ ਸਾਲ ਵਿਚ ਇਕ ਬੜਾ ਭਾਰੀ ਗੁਰਮਤ ਸਮਾਗਮ ਅਲਵਰ ਵਿਚ ਕਰ ਕੇ ਗੁਣੀਆਂ-ਗਿਆਨੀਆਂ, ਕੀਰਤਨੀਆਂ ਦੀ ਭੇਟਾ ਅਤੇ ਲੰਗਰ ਕਰ ਕੇ ਸੰਗਤਾਂ ਦੀ ਪ੍ਰਸੰਨਤਾ ਪ੍ਰਾਪਤ ਕਰਦੇ ਹਨ।

ਅੱਜ ਕਿਤਨੇ ਸਾਲ ਹੋ ਗਏ ਹਨ ਮਸਕੀਨ ਜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਰਪੁਰਬ ਤੇ ਸ੍ਰੀ ਅੰਮ੍ਰਿਤਸਰ ਆਂਵਦੇ ਹਨ ਤੇ ਦੀਵਾਲੀ ਤਕ ਪੰਦਰਾਂ ਵੀਹ ਦਿਨ ਮੰਜੀ ਸਾਹਿਬ ਦੇ ਹਾਲ ਵਿਚ ਕਥਾ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ ਹਨ। ਸੰਗਤਾਂ ਭੀ ਇਸ ਤਰ੍ਹਾਂ ਹੁੰਮ ਹੁਮਾ ਕੇ ਤੇ ਉਤਸ਼ਾਹ ਨਾਲ ਆਉਂਦੀਆਂ ਹਨ ਕਿ ਮੰਜੀ ਸਾਹਿਬ ਦਾ ਹਾਲ ਡਕਾ-ਡਕ ਭਰਿਆ ਹੋਇਆ ਹੁੰਦਾ ਹੈ ਤੇ ਦੂਰ ਦੂਰ ਬੈਠੀਆਂ ਸੰਗਤਾਂ ਕਥਾ ਦਾ ਅਨੰਦ ਮਾਣਦੀਆਂ ਹਨ 'ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪ੍ਰਵਾਣਿ'। ਸੰਗਤਾਂ ਨੂੰ ਐਨੀ ਭਾਰੀ ਖਿੱਚ ਹੁੰਦੀ ਹੈ ਕਿ ਕੁਝ ਮਿੰਟਾਂ ਵਿਚ ਹੀ ਹਾਲ ਭਰ ਜਾਂਦਾ ਹੈ।

## ਪੁਸਤਕ ਬਾਰੇ

ਬਹੁਤ ਲੰਮੇ ਸਮੇਂ ਤੋਂ ਸੰਗਤਾਂ ਦੀ ਇਹ ਮੰਗ ਸੀ ਕਿ ਮਸਕੀਨ ਜੀ ਨੂੰ ਕੋਈ ਪੁਸਤਕ ਜ਼ਰੂਰ ਲਿਖਣੀ ਚਾਹੀਦੀ ਹੈ, ਭਾਵੇਂ ਬਹੁਤ ਸਾਰੇ ਸ਼ਰਧਾਲੂ ਜਿਥੇ ਜਾਂਦੇ ਹਨ, ਮਸਕੀਨ ਜੀ ਦੀ ਕਥਾ ਟੇਪ ਕਰ ਲੈਂਦੇ ਹਨ, ਪਰ ਉਹ ਟੇਪ ਜਿਨ੍ਹਾਂ ਪਾਸ ਹੁੰਦੇ ਹਨ ਉਨ੍ਹਾਂ ਨੂੰ ਹੀ ਲਾਭ ਪ੍ਰਾਪਤ ਹੋ ਸਕਦਾ ਹੈ, ਦੂਜਿਆਂ ਨੂੰ ਨਹੀਂ। ਸੰਗਤਾਂ ਦੀ ਇਸ ਮੰਗ ਨੂੰ ਮੁਖ ਰਖ ਕੇ ਮਸਕੀਨ ਜੀ ਨੇ ਇਹ ਪੁਸਤਕ 'ਗੁਰੂ-ਚਿੰਤਨ' ਮਜ਼ਮੂਨਾਂ ਦਾ ਇਕ ਗੁਲਦਸਤਾ ਲਿਖੀ ਹੈ, ਜਿਸਦੇ ਪੜ੍ਹਨ ਨਾਲ ਗੁਰੂ ਚੇਤੇ ਆਵੇਗਾ।

ਜਿਵੇਂ ਗੁਲਦਸਤੇ ਵਿਚ ਜੜੀਆਂ ਨਵੀਆਂ ਤੇ ਨਰੋਈਆਂ ਟਹਿਣੀਆਂ ਦੀ ਹਰਿਆਵਲ ਤੇ ਤਰ੍ਹਾਂ ਤਰ੍ਹਾਂ ਦੇ ਫੁੱਲਾਂ ਦੀ ਚਮਕ-ਦਮਕ ਦਾ ਪ੍ਰਭਾਵ ਤੇ ਸੁਗੰਧੀ ਲੈ ਕੇ ਅਨੇਕਾਂ ਮਨੁੱਖ ਦਿਮਾਗ਼ ਵਿਚ ਭਰੀ ਬਦਬੂ ਨੂੰ ਦੂਰ ਕਰ ਕੇ ਸੁਗੰਧੀ ਦਾ ਅਨੰਦ ਮਾਣਦੇ ਹਨ, ਇਸੇ ਤਰ੍ਹਾਂ ਇਸ 'ਗੁਰੂ-ਚਿੰਤਨ' ਪੁਸਤਕ ਰੂਪ ਗੁਲਦਸਤੇ ਵਿਚ ਮਸਕੀਨ ਜੀ ਵਲੋਂ ਜੜੀਆਂ ਸਾਖੀਆਂ, ਉਦਾਹਰਣਾਂ ਤੇ ਦਲੀਲਾਂ, ਨਵੇਂ ਤੇ ਪਵਿੱਤਰ ਖ਼ਿਆਲਾਂ-ਰੂਪ ਫੁੱਲਾਂ ਦਾ ਅਸਰ ਤੇ ਭਗਤੀ-ਰੂਪ ਸੁਗੰਧੀ ਲੈ ਕੇ ਸ਼ਰਧਾਲੂ ਵਿਸ਼ੇ ਵਿਕਾਰਾਂ ਦੀ ਦੁਰਗੰਧੀ ਦੂਰ ਕਰ ਕੇ ਆਪਣੇ ਜੀਵਨ ਨੂੰ ਉੱਚਾ ਤੇ ਸੁੱਚਾ ਬਣਾ ਕੇ ਅਸਲੀ ਜ਼ਿੰਦਗੀ ਦਾ ਮਨੋਰਥ ਹਾਸਲ ਕਰਨਗੇ। ਪੁਸਤਕ ਵਿਚ ਭਾਵੇਂ ਲੇਖ ਛੋਟੇ ਹਨ ਪਰ ਵਿਚਾਰ ਇਨ੍ਹਾਂ ਵਿਚ ਬਹੁਤ ਮਹਾਨ ਤੇ ਉੱਚੇ ਹਨ। ਜੋ ਇਸ ਪੁਸਤਕ ਵਿਚ ਨਵੀਨਤਾ ਪਾਈ ਜਾਂਦੀ ਹੈ ਇਹ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਗੱਲ ਹੈ।

ਇਸ ਦੇ ਪੜ੍ਹਨ ਨਾਲ ਦੇਸਾਂ ਪ੍ਰਦੇਸਾਂ ਵਿਚ ਬੈਠੇ ਸ਼ਰਧਾਲੂਆਂ ਤੇ ਭਾਰੀ ਉਪਕਾਰ ਹੋਵੇਗਾ। ਜਿਥੇ ਮਸਕੀਨ ਜੀ ਆਪ ਨਹੀਂ ਪੁਜ ਸਕਣਗੇ ਉਥੇ ਇਸ ਪੁਸਤਕ ਨੂੰ ਪੜ੍ਹ ਕੇ ਪ੍ਰੇਮੀ ਪੂਰਾ ਪੂਰਾ ਲਾਭ ਉਠਾਉਣਗੇ। ਇਸ ਪੁਸਤਕ ਦੀ ਹਰ ਇਕ ਘਰ ਵਿਚ ਲੋੜ ਉਤਪੰਨ ਹੋਣੀ ਚਾਹੀਦੀ ਹੈ ਤਾਕਿ ਪੜ੍ਹਨ ਵਾਲਿਆਂ ਨੂੰ ਗੁਰੂ ਚੇਤੇ ਆਵੇ।

ਅਖ਼ੀਰ, ਸਤਿਗੁਰਾਂ ਦੇ ਚਰਨਾਂ ਵਿਚ ਮੇਰੀ ਦੋਵੇਂ ਹੱਥ ਜੋੜ ਕੇ ਅਰਦਾਸ ਹੈ ਕਿ ਹੇ ਸਤਿਗੁਰੂ, ਇਸ ਆਪਣੇ ਮਹਾਨ ਸੇਵਕ ਮਸਕੀਨ ਜੀ ਨੂੰ ਚਿਰੰਜੀਵਤਾ ਤੇ ਸਿੱਖੀ ਦਾਨ ਬਖ਼ਸ਼ ਕੇ ਇਸ ਨਾਲੋਂ ਭੀ ਵਧੇਰੀ ਸ਼ਕਤੀ ਬਖ਼ਸ਼ੋ ਕਿ ਉਹ ਸਿੱਖੀ ਦਾ ਪ੍ਰਚਾਰ ਇਸ ਨਾਲੋਂ ਭੀ ਵਧ ਤੋਂ ਵਧ ਕਰ ਸਕਣ ਅਤੇ ਸਿੱਖੀ ਆਦਰਸ਼ ਸਿੱਖ ਸੰਗਤਾਂ ਨੂੰ ਪੁਚਾਉਂਦੇ ਰਹਿਣ। ਗੁਰਵਾਕ ਅਨੁਸਾਰ:

ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ॥
ਹੀਰਾ ਕਿਸਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਿਹ॥

**ਵਲੋਂ—ਗਿਆਨੀ ਚੇਤ ਸਿੰਘ**
ਸਾਬਕਾ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ
ਤੇ ਜਥੇਦਾਰ ਅੰਮ੍ਰਿਤ ਪ੍ਰਚਾਰ,
ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

ਮਿਤੀ : ੨੭-੨-੧੯੭੯

# ਮੁੱਖ-ਬੰਧ

ਵਲੋਂ :—ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ
ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ।

ਸਿੱਖ ਇਕ ਪ੍ਰਚਾਰਕ ਧਰਮ ਹੈ। ਇਸ ਧਰਮ ਦਾ ਪ੍ਰਚਾਰਕ ਹੋਣਾ ਇਕ ਬਹੁਤ ਵੱਡੀ ਮਾਣ ਵਾਲੀ ਗੱਲ ਹੈ। ਸਿੱਖ ਸਮਾਜ ਵਿਚ ਪ੍ਰਚਾਰਕ ਦਾ ਸਤਿਕਾਰ ਵੀ ਬਹੁਤ ਹੈ। ਉਸ ਦੀਆਂ ਸੰਸਾਰਕ ਲੋੜਾਂ ਵੀ ਸੰਗਤਾਂ ਆਪੇ ਹੀ ਪੂਰੀਆਂ ਕਰ ਦੇਂਦੀਆਂ ਹਨ। ਬਸ਼ਰਤੇ ਕਿ ਸ਼ਬਦ ਦੇ ਸਹੀ ਅਰਥਾਂ ਵਿਚ ਗੁਰਮਤਿ ਦਾ ਪ੍ਰਚਾਰਕ ਹੋਵੇ। ਦੂਜਿਆਂ ਨੂੰ ਗੁਰਮਤਿ ਦੇ ਉਪਦੇਸ਼ ਕਰਨ ਵਾਲਾ ਹੋਵੇ ਪਰ ਆਪ ਕਰਣੀ-ਹੀਣ ਹੋਵੇ ਉਸ ਬਾਰੇ ਗੁਰਬਾਣੀ ਦਾ ਫ਼ੁਰਮਾਣ ਹੈ :

ਅਵਰ ਉਪਦੇਸੈ ਆਪਿ ਨ ਕਰੈ॥
ਆਵਤ ਜਾਵਤ ਜਨਮੈ ਮਰੈ॥
(ਪੰ: ੨੬੯)

ਭਗਤ ਕਬੀਰ ਜੀ ਕਰਣੀ-ਹੀਣ ਪ੍ਰਚਾਰਕ ਬਾਰੇ ਫ਼ੁਰਮਾਉਂਦੇ ਹਨ :

ਕਬੀਰ ਅਵਰਹ ਕਉ ਉਪਦੇਸਤੇ ਮੁਖ ਮਹਿ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥
(ਪੰ: ੧੩੬੯)

ਜਿਸ ਪੁਰਸ਼ ਵਿਚ ਕਹਿਣੀ ਤੇ ਕਰਣੀ ਦਾ ਸੁਮੇਲ ਹੈ ਉਥੇ ਹੀ ਪੂਰੀ ਮਤਿ ਹੈ, ਨਹੀਂ ਤਾਂ ਕਰਣੀ-ਹੀਣ ਪੁਰਸ਼ ਹਮੇਸ਼ਾਂ ਘਾਟੇ ਵਿਚ ਹੀ ਰਹਿੰਦਾ ਹੈ :

ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥
(ਪੰ: ੨੫)

ਸੂਰਬੀਰ ਬਚਨ ਕੇ ਬਲੀ ਉਹ ਪੁਰਖ ਹਨ ਜਿਨ੍ਹਾਂ ਦੀ ਕਹਿਣੀ ਵਿਚ ਕਰਣੀ ਇਕ-ਮਿਕ ਹੋਈ ਹੁੰਦੀ ਹੈ, ਉਨ੍ਹਾਂ ਦੇ ਅੰਦਰ ਨਿਰੰਕਾਰ ਵੱਸਦਾ ਹੈ, ਜਿਸ ਕਰਕੇ ਉਨ੍ਹਾਂ ਦੀ ਸਿਖਿਆ ਸੰਸਾਰ ਨੂੰ ਤਾਰ ਦੇਂਦੀ ਹੈ :

ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥
ਤਿਸ ਕੀ ਸੀਖ ਤਰੈ ਸੰਸਾਰੁ ॥
(ਪੰ: ੨੬੯)

ਜੋ ਵਿਦਵਾਨ ਹੋਣ ਦੇ ਨਾਲ ਨਾਲ ਪ੍ਰਮੇਸਰ ਦੇ ਨਾਮ-ਰਸ ਵਿਚ ਜੁੜਿਆ ਹੋਇਆ ਹੈ ਉਸ ਵਿਦਵਾਨ ਦੇ ਉਪਦੇਸ਼ ਨੂੰ ਸੁਣ ਕੇ ਮੁਰਦਾ ਦਿਲ ਬੰਦੇ ਜ਼ਿੰਦਾ ਹੋ ਉਠਦੇ ਹਨ :

ਰਾਮ ਨਾਮ ਸਾਰੁ ਰਸੁ ਪੀਵੈ ॥
ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥
(ਪੰ: ੨੭੪)

ਸਿੱਖ ਇਤਿਹਾਸ ਵਿੱਚ ਕਰਣੀ ਪ੍ਰਧਾਨ ਬੇਅੰਤ ਮਹਾਂ ਪੁਰਖ ਗੁਰਸਿੱਖ ਹੋ ਗੁਜ਼ਰੇ ਹਨ, ਜਿਨ੍ਹਾਂ ਨੇ ਆਪੋ ਆਪਣੇ ਸਮੇਂ ਜ਼ਿੰਦਗੀ ਦਾ ਬੇਸ਼ਤਰ ਹਿੱਸਾ ਗੁਰਮਤਿ ਪ੍ਰਚਾਰ ਵਿਚ ਲਾਇਆ। ਵਰਤਮਾਨ ਸਮੇਂ ਵਿਚ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਇਕ ਅਜਿਹੀ ਸ਼ਖ਼ਸੀਅਤ ਸਨ, ਜਿਨ੍ਹਾਂ ਦੇ ਮਨ ਬਾਣੀ ਸਰੀਰ ਵਿਚ ਗੁਰਮਤਿ ਦਾ ਪ੍ਰਵੇਸ਼ ਸੀ। ਉਨ੍ਹਾਂ ਦੇ ਪ੍ਰਚਾਰ ਦਾ ਸਦਕਾ ਅਨੇਕਾਂ ਅਨਮਤੀ ਤੇ ਭੁੱਲੜ ਸਿੱਖ ਮੁੜ ਗੁਰਮਤਿ ਦੀ ਰੌਸ਼ਨੀ ਵਿਚ ਆਏ। ਦਾਸ ਨੂੰ ਆਪ ਦੇ ਸਤਿਸੰਗ ਦੁਆਰਾ ਹੀ ਗੁਰਮਤਿ-ਵਿਦਿਆ ਦੀ ਦਾਤ ਪ੍ਰਾਪਤ ਹੋਈ ਹੈ।

ਅਜੋਕੇ ਸਮੇਂ ਗੁਰਮਤਿ ਦੇ ਮਹਾਨ ਵਿਦਵਾਨ, ਦਾਰਸ਼ਨਿਕ ਤੇ ਗੁਰਮਤਿ ਦੇ ਧਾਰਨੀ ਗੁਰਮੁਖਿ, ਗਿਆਨੀ ਸੰਤ ਸਿੰਘ ਜੀ 'ਮਸਕੀਨ' ਹਨ ਜਿਨ੍ਹਾਂ ਨੇ ਗੁਰਮਤਿ ਪ੍ਰਚਾਰ ਨੂੰ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਬਣਾਇਆ ਹੋਇਆ ਹੈ। ਉਨ੍ਹਾਂ ਦੀ ਜ਼ਿੰਦਗੀ ਤੇ ਇਸ ਪੁਸਤਕ ਬਾਰੇ ਅਗਲੇ ਪੰਨਿਆਂ ਤੇ ਪਾਠਕ ਸੰਖੇਪ ਵਾਕਫ਼ੀਅਤ ਪੜ੍ਹਨਗੇ।

## ਗਿਆਨੀ ਸੰਤ ਸਿੰਘ ਜੀ 'ਮਸਕੀਨ'

ਸਤਿਕਾਰ ਯੋਗ ਪਿਤਾ ਸ: ਕਰਤਾਰ ਸਿੰਘ ਜੀ ਦੇ ਘਰ ਪੂਜਯ ਮਾਤਾ ਰਾਮ ਕੌਰ ਜੀ ਦੀ ਕੁੱਖੋਂ ਗਿਆਨੀ ਸੰਤ ਸਿੰਘ ਜੀ 'ਮਸਕੀਨ' ਦਾ ਜਨਮ ਕਸਬਾ ਲੱਕ ਮਰਵਤ ਜ਼ਿਲ੍ਹਾ ਬੰਨੂੰ ਸੂਬਾ ਸਰਹੱਦ (ਪਾਕਿਸਤਾਨ) ਵਿਖੇ ਅਕਤੂਬਰ ੧੯੩੪ ਈ: ਨੂੰ ਹੋਇਆ। ਖਾਲਸਾ ਸਕੂਲ ਵਿਚ ਪ੍ਰਾਇਮਰੀ ਪਾਸ ਕੀਤੀ ਤੇ ਫਿਰ ਗੌਰਮਿੰਟ ਹਾਈ ਸਕੂਲ 'ਚ ਪੜ੍ਹਨ ਲੱਗੇ। ੧੯੪੭ ਈ: ਵਿਚ ਪਾਕਿਸਤਾਨ ਬਣ ਜਾਣ ਦੇ ਕਾਰਣ ਮੈਟ੍ਰਿਕ ਦਾ ਇਮਤਿਹਾਨ ਨਾ ਦੇ ਸਕੇ ਤੇ ਭਾਰਤ ਆ ਕੇ ਅਲਵਰ

(ਰਾਜਿਸਥਾਨ) ਵਿੱਚ ਰਹਿਣ ਲੱਗ ਪਏ। ਰੇਲਵੇ ਵਿੱਚ ਡਰਾਈਵਰ ਦੀ ਟਰੇਨਿੰਗ ਵਿੱਚ ਦੋ ਮਹੀਨੇ ਕੰਮ ਕਰਨ ਤੋਂ ਬਾਦ ਮਨ ਨਾ ਲੱਗਣ ਦੇ ਕਾਰਣ ਕੰਮ ਵਿੱਚੋ ਹੀ ਛੱਡ ਗਏ। ਪਿਤਾ ਜੀ ੧੯੫੨ ਈ: ਵਿਚ ਅਲਵਰ ਵਿਖੇ ਅਕਾਲ ਚਲਾਣਾ ਕਰ ਗਏ। ਪ੍ਰਮਾਰਥਕ ਰੁਚੀਆਂ ਦੀ ਪ੍ਰਬਲਤਾ ਦੇ ਕਾਰਣ ਬਿਹੰਗਮ ਬਣ ਗਏ। ਬੈਜਨਾਥ ਧਾਮ ਤੇ ਕਟਕ ਆਦਿ ਥਾਂਵਾਂ ਤੇ ਬਿਹੰਗਮ ਸਾਧੂਆਂ ਨਾਲ ਵਿਚਰਦੇ ਰਹੇ ਤੇ ਬ੍ਰਹਮ ਵਿਦਿਆ ਦਾ ਅਧਿਐਨ ਕਰਦੇ ਰਹੇ। ਗਿ: ਬਲਵੰਤ ਸਿੰਘ ਜੀ ਨਿਰਮਲੇ ਸੰਤਾਂ ਪਾਸੋਂ ਗੁਰਮਤਿ ਦੀ ਵਿਦਿਆ ਪੜ੍ਹੀ ਜੋ ਗੁਰਮਤਿ ਦੇ ਵਿਦਵਾਨ ਹੋਣ ਦੇ ਨਾਲ ਨਾਲ ਪੂਰਨ ਤਿਆਗੀ, ਸੰਜਮੀ, ਨਾਮ ਸਿਮਰਨ ਦੇ ਰਸੀਏ ਤੇ ਨਿੰਮ੍ਰਤਾ ਦੇ ਪੁੰਜ ਸਨ। ਮੈਨੂੰ ਵੀ ਉਨ੍ਹਾਂ ਨੂੰ ਨੇੜਿਓਂ ਹੋ ਕੇ ਤੱਕਣ ਦਾ ਮੌਕਾ ਮਿਲਦਾ ਰਿਹਾ ਹੈ। ਇਸ ਦੌਰਾਨ ਮਸਕੀਨ ਜੀ ਚੰਗੀ ਕਥਾ ਕਰਨ ਲੱਗ ਪਏ।

ਮਹਾਂ ਨਦੀ ਦੇ ਕੰਢੇ ਕਸਬਾ ਬੁਰਲਾ (ਸੰਬਲਪੁਰ) ਉੜੀਸਾ ਵਿੱਚ ਰਹਿਣ ਲੱਗ ਪਏ। ਭਜਨ ਸਿਮਰਨ ਦੇ ਨਾਲ ਨਾਲ ਸੰਗਤਾਂ ਨੂੰ ਗੁਰਬਾਣੀ ਦੀ ਕਥਾ ਸੁਣਾ ਕੇ ਨਿਹਾਲ ਕਰਦੇ ਰਹੇ। ਸੰਗਤਾਂ ਨੂੰ ਪ੍ਰੇਰ ਕੇ ਗੁਰਦੁਆਰਾ ਸਾਹਿਬ ਬਣਵਾਇਆ। ਇਥੇ ਰਹਿਣ ਸਮੇਂ ਭਜਨ ਤੇ ਸਤਿਸੰਗ ਦੇ ਅਨੰਦ ਨੂੰ ਮਾਣਨ ਲਈ ਸਾਧੂ ਬਿਹੰਗਮ ਵੀ ਆ ਠਹਿਰਦੇ। ਜੋ ਮਾਇਆ ਆਉਂਦੀ ਗੁਰਦੁਆਰੇ ਦੇ ਖ਼ਰਚ ਪੂਰੇ ਕਰ ਕੇ ਬਾਕੀ ਸਾਧੂ ਬਿਹੰਗਮਾਂ ਨੂੰ ਖੁਆ ਛੱਡਦੇ। ੧੯੫੭ ਦੇ ਅਖ਼ੀਰ ਵਿਚ ਵਾਪਸ ਅਲਵਰ ਮਾਤਾ ਜੀ ਪਾਸ ਆ ਗਏ। ੧੯੫੮ ਵਿਚ ਆਪ ਜੀ ਦੀ ਸ਼ਾਦੀ ਹੋ ਗਈ।

ਅਲਵਰ ਵਿਖੇ ਮਕਾਨ ਆਪਣਾ ਹੈ, ਜਿਥੇ ਆਪ ਦਾ ਪੱਕਾ ਨਿਵਾਸ ਹੈ। ਭਾਰਤ ਦੇ ਵੱਡੇ ਵੱਡੇ ਸ਼ਹਿਰਾਂ—ਅੰਮ੍ਰਿਤਸਰ, ਪਟਨਾ ਸਾਹਿਬ, ਦਿੱਲੀ, ਬੰਬਈ, ਕਲਕੱਤਾ, ਇੰਦੌਰ, ਕਾਨ੍ਹਪੁਰ, ਅਲੀਗੜ੍ਹ ਆਦਿ ਵਿਚ ਸਿੱਖ ਸਟੇਜਾਂ ਤੋਂ ਗੁਰਪੁਰਬਾਂ ਤੇ ਹੋਰ ਆਮ ਸਮਾਗਮਾਂ ਸਮੇਂ ਪੁੱਜ ਕੇ ਗੁਰਮਤਿ ਦੇ ਵਿਚਾਰ ਪ੍ਰਗਟ ਕਰਦੇ ਰਹਿੰਦੇ ਹਨ। ਪਿਛਲੇ ਸਾਲਾਂ ਵਿਚ ਕਈ ਵਾਰ ਅਫ਼ਗ਼ਾਨਿਸਤਾਨ, ਈਰਾਨ, ਕੁਵੈਤ, ਸਿੰਘਾਪੁਰ, ਮਲੇਸ਼ੀਆ ਤੇ ਇੰਗਲੈਂਡ ਆਦਿ ਮੁਲਕਾਂ ਵਿਚ ਵੀ ਉਥੋਂ ਦੇ ਸਿੱਖਾਂ ਦੀ ਮੰਗ ਨੂੰ ਮੁਖ ਰੱਖ ਕੇ ਗੁਰਮਤਿ ਪ੍ਰਚਾਰ ਦੁਆਰਾ ਗੁਮਰਾਹ ਹੋਏ ਸਿੱਖਾਂ ਨੂੰ ਪਖੰਡੀਆਂ ਦੇ ਜਾਲ 'ਚੋਂ ਕੱਢ ਕੇ ਸਿੱਖੀ ਦੇ ਮਾਰਗ ਤੇ ਤੋਰ ਆਏ ਹਨ। ਕਈ ਜਗ੍ਹਾ ਅਨਮਤੀਆਂ ਦੇ ਬੁਲਾਵੇ ਤੇ ਉਨ੍ਹਾਂ ਦੀਆਂ ਸਟੇਜਾਂ ਤੋਂ ਵੀ ਗੁਰਮਤਿ ਫ਼ਿਲਾਸਫ਼ੀ ਦੀ ਉੱਚਤਾ ਦਰਸਾਂਦੇ ਹਨ।

ਆਪ ਵਿਚ ਉਦਾਰਤਾ ਦਾ ਇਕ ਵਿਸ਼ੇਸ਼ ਗੁਣ ਹੈ, ਜਿਸ ਅਧੀਨ ਅਲਵਰ

ਵਿਚ ਇਕ ਸਕੂਲ ਚਲਦਾ ਹੈ। ਕਈ ਯਤੀਮਾਂ, ਵਿਧਵਾਵਾਂ ਤੇ ਲੋੜਵੰਦਾਂ ਦੀ ਮਾਇਕ ਸਹਾਇਤਾ ਕਰ ਕੇ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੇ ਯੋਗ ਬਣਾਉਂਦੇ ਹਨ। ਹਰ ਸਾਲ ਮਾਰਚ ਦੇ ਮਹੀਨੇ ਚਾਰ-ਰੋਜ਼ਾ ਸਾਲਾਨਾ ਗੁਰਮਤਿ ਸੰਮੇਲਨ ਰਚਦੇ ਹਨ। ਸਿਖ ਪੰਥ ਦੇ ਮਹਾਨ ਵਿਦਵਾਨਾਂ, ਕਥਾ-ਵਾਚਕਾਂ, ਲੈਕਚਰਾਰਾਂ, ਵਿਆਖਿਆਕਾਰਾਂ ਤੇ ਲੇਖਕਾਂ ਤੋਂ ਇਲਾਵਾ ਉੱਚ-ਕੋਟੀ ਦੇ ਸੰਗੀਤਕਾਰਾਂ, ਰਾਗੀਆਂ ਤੇ ਕੀਰਤਨੀ ਜਥਿਆਂ ਨੂੰ ਬੁਲਾ ਕੇ ਚਾਰ ਦਿਨ ਕਥਾ ਕੀਰਤਨ ਦਾ ਅਲੌਕਿਕ, ਰੂਹਾਨੀ ਤੇ ਅਨੰਦ-ਮਈ ਅੰਮ੍ਰਿਤ ਪ੍ਰਵਾਹ ਚਲਾਉਂਦੇ ਹਨ, ਜਿਸ ਦੇ ਲੰਗਰ ਆਦਿ ਸਾਰੇ ਖ਼ਰਚਾਂ ਤੋਂ ਇਲਾਵਾ ਆਏ ਵਿਦਵਾਨਾਂ, ਗੁਣੀਆਂ ਤੇ ਮਹਾਨ ਵਿਅਕਤੀਆਂ ਦਾ ਮਾਇਆ ਤੇ ਸਿਰੋਪਾ ਦੁਆਰਾ ਸਤਿਕਾਰ ਕੀਤਾ ਜਾਂਦਾ ਹੈ। ਮਸਕੀਨ ਜੀ ਇਸ ਵੇਲੇ ਇਕ ਵਿਅਕਤੀ ਨਹੀਂ ਸਗੋਂ ਇਕ ਸੰਸਥਾ ਹਨ। ਕਈ ਸੱਜਣ ਆਪ ਦੇ ਲੈਕਚਰ ਸੁਣ ਸੁਣ ਕੇ ਤੇ ਨੋਟ ਲੈ ਕੇ ਸਫ਼ਲ ਪ੍ਰਚਾਰਕ ਬਣ ਰਹੇ ਹਨ।

ਆਪ ਦੀ ਕਥਾ ਤੇ ਵਿਆਖਿਆ ਦਾ ਢੰਗ ਅਨੂਪਮ, ਨਵੀਨ, ਦਾਰਸ਼ਨਿਕ ਤੇ ਵਿਗਿਆਨਕ ਹੈ। ਵਿਆਖਿਆ ਕਰਨ ਸਮੇਂ ਆਪ ਦੀ ਇਕਾਗਰਤਾ ਸਰੋਤਿਆਂ ਦੀਆਂ ਸੁਰਤਾਂ ਨੂੰ ਆਪਣੇ ਵੱਲ ਖਿੱਚੀ ਰਖਦੀ ਹੈ। ਆਵਾਜ਼ ਵਿੱਚ ਤਾਕਤ, ਸੁਰੀਲਾਪਨ ਤੇ ਮਿਠਾਸ ਹੈ। ਆਪ ਦੀ ਤਰਜ਼ਿ-ਬਿਆਨੀ ਵਿਦਵਾਨਾਂ ਅਤੇ ਅਨਪੜ੍ਹਾਂ ਦੋਹਾਂ ਉਪਰ ਇਕੋ ਜੇਹਾ ਪ੍ਰਭਾਵ ਪੈਦਾ ਕਰਦੀ ਹੈ। ਕੋਈ ਵੀ ਸਰੋਤਾ ਆਪ ਦੀ ਜਾਦੂ-ਬਿਆਨੀ ਦੇ ਪ੍ਰਭਾਵ ਤੋਂ ਬਚ ਨਹੀਂ ਸਕਦਾ। ਵਕਤੇ ਦੇ ਗ੍ਰੰਥਾਂ ਵਿੱਚ ਲਿਖੇ ਚੌਦਾਂ ਗੁਣ ਆਪ ਦੀ ਕਥਨੀ ਵਿਚੋਂ ਡਲ੍ਹਕਾਂ ਮਾਰਦੇ ਹਨ। ਸਭ ਤੋਂ ਵੱਡੀ ਤੇ ਵਿਸ਼ੇਸ਼ ਖ਼ੂਬੀ ਜੋ ਆਪ ਵਿੱਚ ਵੇਖੀ ਗਈ ਹੈ ਉਹ ਇਹ ਹੈ ਕਿ ਦੇਹਧਾਰੀ ਗੁਰੂਆਂ, ਪਖੰਡੀ ਸਾਧਾਂ ਸੰਤਾਂ, ਗੁਰਦੁਆਰਿਆਂ ਦੇ ਪ੍ਰਧਾਨਾਂ ਤੇ ਸਕੱਤਰਾਂ ਤੇ ਰਾਜਨੀਤਕਾਂ ਦੀਆਂ ਗ਼ਲਤੀਆਂ, ਕਮਜ਼ੋਰੀਆਂ, ਠੱਗੀਆਂ ਤੇ ਉਨ੍ਹਾਂ ਦੇ ਪਖੰਡ ਜਾਲ ਨੂੰ ਉਨ੍ਹਾਂ ਦੇ ਸਾਹਮਣੇ ਬੈਠਿਆਂ ਤਾਰ ਤਾਰ ਕਰ ਦੇਂਦੇ ਹਨ। ਐਸਾ ਕਰਨਾ ਆਪ ਜੈਸੇ ਦਲੇਰ ਮਰਦ ਦਾ ਹੀ ਕੰਮ ਹੈ। ਕਿਸੇ ਵਿਅਕਤੀ ਵਿਸ਼ੇਸ਼ ਦੀ ਖ਼ੁਸ਼ਾਮਦ ਕਰਨੀ ਜਾਂ ਕਿਸੇ ਦੀ ਝੇਪ ਮੰਨਣੀ ਆਪ ਦੀ ਫ਼ਿਤਰਤ ਵਿੱਚ ਹੀ ਨਹੀਂ। ਇਹ ਉਪ੍ਰੋਕਤ ਗੁਣ ਕਿਸੇ ਧਰਮ ਪ੍ਰਚਾਰਕ ਜਾਂ ਵਿਆਖਿਆਕਾਰ ਵਿਦਵਾਨ ਵਿੱਚ ਘਟ ਹੀ ਵੇਖਣ ਵਿੱਚ ਆਏ ਹਨ। ਆਪ ਗੁਰਮਤਿ ਪ੍ਰਚਾਰ ਦਾ ਕਿਸੇ ਪਾਸੋਂ ਕੋਈ ਇਵਜ਼ਾਨਾ ਨਹੀਂ ਮੰਗਦੇ। ਇਹ ਇਕ ਵੱਖਰੀ ਗੱਲ ਹੈ ਕਿ ਸੰਗਤਾਂ ਉਨ੍ਹਾਂ ਦੀਆਂ ਲੋੜਾਂ ਤੋਂ ਵੱਧ ਉਨ੍ਹਾਂ ਦੀ ਸਹਾਇਤਾ ਕਰ ਦੇਂਦੀਆਂ ਹਨ।

## ਪੁਸਤਕ ਬਾਰੇ

ਸੰਗਤਾਂ ਦੀ ਇਹ ਚਿਰੋਕਣੀ ਮੰਗ ਸੀ ਕਿ ਮਸਕੀਨ ਜੀ ਦੇ ਵਿਖਿਆਨਾਂ ਨੂੰ ਕਿਤਾਬੀ ਸ਼ਕਲ ਵਿੱਚ ਛਾਪਿਆ ਜਾਵੇ ਪਰ ਇਹ ਕੰਮ ਬੜਾ ਕਠਨ ਸੀ ਤੇ ਕਾਫ਼ੀ ਸਮੇਂ ਤੇ ਮਿਹਨਤ ਦੀ ਵੀ ਮੰਗ ਕਰਦਾ ਸੀ। ਲਗਨ ਤੇ ਸ਼ੌਕ ਤੋਂ ਬਿਨਾਂ ਇਹ ਕੰਮ ਕੀਤਾ ਵੀ ਨਹੀਂ ਜਾ ਸਕਦਾ ਸੀ। ਪਿਛਲੇ ਸਾਲਾਂ ਵਿਚ ਜਦ ਗਿਆਨੀ ਸੰਤ ਸਿੰਘ ਜੀ ਮਸਕੀਨ ਮਲੇਸ਼ੀਆ ਗਏ ਸਨ ਤਾਂ ਉਥੇ ਡਾ: ਅਨੋਖ ਸਿੰਘ ਸਪੁੱਤਰ ਡਿਪਟੀ ਮੁਕੰਦ ਸਿੰਘ, ਪਿੰਡ ਟਿੱਬੀ, ਜ਼ਿਲ੍ਹਾ ਗੰਗਾ ਨਗਰ ਰਾਜਿਸਥਾਨ ਨੇ ਮਸਕੀਨ ਜੀ ਦੇ ਵਿਖਿਆਨਾਂ ਨੂੰ ਟੇਪ ਕਰ ਲਿਆ ਸੀ ਤੇ ਬਾਦ ਵਿੱਚ ਉਨ੍ਹਾਂ ਨੂੰ ਕਲਮ-ਬੰਦ ਕਰ ਕੇ ਛਾਪਣ ਦੀ ਆਗਿਆ ਲੈ ਕੇ ਪੁਸਤਕ ਰੂਪ ਵਿੱਚ ਛਾਪ ਦਿੱਤਾ ਸੀ, ਜਿਸ ਦਾ ਨਾਮ 'ਮਸਕੀਨ ਜੀ ਦੇ ਲੈਕਚਰ' ਰਖਿਆ ਸੀ। ਥੋੜ੍ਹੇ ਹੀ ਸਮੇਂ ਵਿੱਚ ਉਸ ਪੁਸਤਕ ਦੀਆਂ ਦੋ ਐਡੀਸ਼ਨਾਂ ਹੱਥੋ-ਹੱਥ ਵਿਕ ਗਈਆਂ ਜੋ ਇਸ ਗੱਲ ਦਾ ਸਬੂਤ ਹੈ ਕਿ ਮਸਕੀਨ ਜੀ ਦੇ ਵਿਖਿਆਨਾਂ ਦੀ ਪੁਸਤਕ ਦੀ ਸੰਗਤਾਂ ਵਿੱਚ ਕਿਤਨੀ ਮੰਗ ਹੈ।

ਟੇਪ ਕਰ ਕੇ ਛਾਪੀ ਹੋਈ ਇਸ ਪੁਸਤਕ ਵਿੱਚ ਕਈ ਗੱਲਾਂ ਦੋ ਦੋ ਤਿੰਨ ਤਿੰਨ ਵਾਰੀ ਆ ਗਈਆਂ ਤੇ ਕਈ ਅੰਸ਼ ਵਿਆਖਿਆ ਦੇ ਮੁਹਤਾਜ ਰਹਿ ਗਏ, ਇਸ ਲਈ ਮੈਂ ਮਸਕੀਨ ਜੀ ਨੂੰ ਬੇਨਤੀ ਕੀਤੀ ਸੀ ਕਿ ਤੁਸੀਂ ਖੇਚਲ ਕਰ ਕੇ ਆਪਣੀ ਕਲਮ ਨਾਲ ਆਪ ਪੁਸਤਕ ਲਿਖੋ। ਸੋ ਉਨ੍ਹਾਂ ਨੇ ਮੇਰੀ ਬੇਨਤੀ ਅਤੇ ਸੰਗਤਾਂ ਦੀ ਪ੍ਰਬਲ ਇੱਛਾ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਇਹ ਹਥਲੀ 'ਗੁਰੂ-ਚਿੰਤਨ' ਨਾਮ ਦੀ ਪੁਸਤਕ ਲਿਖ ਕੇ ਛਪਵਾਈ ਹੈ। ਇਸ ਵਿੱਚ ੬੫ ਤੋਂ ਵੱਧ ਪ੍ਰਕਰਣ ਹਨ, ਜਿਨ੍ਹਾਂ ਵਿਚ ਗੁਰਮਤਿ ਦੀ ਸਹੀ ਤਸਵੀਰ ਖਿੱਚੀ ਹੋਈ ਹੈ। ਗੁਰਬਾਣੀ ਦੀ ਸਰਲ ਤੇ ਭਾਵ-ਪੂਰਤ ਵਿਆਖਿਆ ਕੀਤੀ ਗਈ ਹੈ। ਸਿੱਖੀ ਦੇ ਦਾਰਸ਼ਨਿਕ ਪੱਖਾਂ ਤੇ ਭਰਪੂਰ ਚਾਨਣਾ ਪਾਇਆ ਗਿਆ ਹੈ। ਸਿੱਖ ਇਤਿਹਾਸ ਨੂੰ ਨਵੀਂ ਰੌਸ਼ਨੀ ਵਿੱਚ ਅਤੇ ਨਵੇਂ ਢੰਗ ਨਾਲ ਬਿਆਨਿਆ ਗਿਆ ਹੈ।

ਇਸ ਪੁਸਤਕ ਵਿੱਚ ਲਿਖੇ ਗਏ ਵਿਖਿਆਨਾਂ ਵਿੱਚ ਮਸਕੀਨ ਜੀ ਨੇ ਗੁਰਬਾਣੀ ਵਿੱਚ ਵਰਣਿਤ ਕਿਸੇ ਇਕ ਤੱਥ ਨੂੰ ਸਾਹਮਣੇ ਰੱਖ ਕੇ ਉਸ ਦੀ ਵਿਆਖਿਆ ਤੇ ਪ੍ਰੋੜ੍ਹਤਾ ਲਈ ਗੁਰਬਾਣੀ, ਗੁਰ-ਇਤਿਹਾਸ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਰਚਨਾ ਤੋਂ ਇਲਾਵਾ ਸੂਫ਼ੀ ਫ਼ਕੀਰਾਂ ਦੇ ਕਲਾਮ, ਦੁਨੀਆਂ ਦੇ ਹੋਰ ਫ਼ਿਲਾਸਫ਼ਰਾਂ ਦੇ ਵਿਚਾਰ ਤੇ ਆਪਣਾ ਅਨੁਭਵ ਮਿਲਾ ਕੇ ਅਜਿਹੇ ਗੁਲਦਸਤੇ ਬਣਾਏ ਹਨ, ਜਿਨ੍ਹਾਂ ਦੀ ਅਧਿਆਤਮਕ ਖ਼ੁਸ਼ਬੋ ਨਾਲ ਹਰ ਪਾਠਕ ਮੁਅੱਤਰ ਹੋ ਜਾਵੇਗਾ। ਇਸ ਪੁਸਤਕ ਤੋਂ ਜਿੱਥੇ ਮਸਕੀਨ ਜੀ

ਦੀ ਕਥਾ ਦੇ ਸਰੋਤੇ ਮੁੜ ਉਹੋ ਜਿਹਾ ਅਨੰਦ ਮਾਣ ਸਕਣਗੇ, ਉਥੇ ਜਿਨ੍ਹਾਂ ਵਿਅਕਤੀਆਂ ਨੂੰ ਉਨ੍ਹਾਂ ਦੀ ਕਥਾ ਸੁਣਨੀ ਨਸੀਬ ਨਹੀਂ ਹੋਈ ਉਹ ਵੀ ਕਥਾ ਸੁਣਨ ਜਿੰਨਾ ਅਨੰਦ ਮਾਣ ਸਕਣਗੇ ਅਤੇ ਨਵੇਂ ਉਠ ਰਹੇ ਸਿਖ ਧਰਮ ਦੇ ਪ੍ਰਚਾਰਕ ਤੇ ਵਿਆਖਿਆਕਾਰ ਇਸ ਪੁਸਤਕ 'ਚੋਂ ਮੈਟਰ ਤੇ ਸੇਧ ਲੈ ਕੇ ਸਫ਼ਲ ਬੁਲਾਰੇ ਤੇ ਵਿਆਖਿਆਕਾਰ ਬਣ ਸਕਣਗੇ ਕਿਉਂਕਿ ਇਨ੍ਹਾਂ ਲੇਖਾਂ ਵਿੱਚ ਭਾਵ-ਪੂਰਤ ਪਰ ਸੰਖੇਪ ਸ਼ਬਦਾਂ ਰਾਹੀਂ ਸੰਸਾਰਕ ਤੇ ਅਧਿਆਤਮਕ ਗੁੰਝਲਾਂ ਨੂੰ ਖੋਲ੍ਹਣ ਦਾ ਯਤਨ ਕੀਤਾ ਗਿਆ ਹੈ। ਬੋਲੀ ਬੜੀ ਸਰਲ ਤੇ ਸਾਦਾ ਹੈ ਪਰ ਭਾਵ ਬੜੇ ਦਾਰਸ਼ਨਿਕ ਤੇ ਵਰਣਨ ਬੜਾ ਹੀ ਬਾ-ਦਲੀਲ ਹੈ, ਜਿਸ ਨੂੰ ਸੁਣ ਪੜ੍ਹ ਕੇ ਵਰਤਮਾਨ ਯੁਗ ਦੇ ਪੜ੍ਹੇ ਲਿਖੇ ਧਰਮ ਤੋਂ ਬੇਮੁਖ ਤੇ ਨਾਸਤਕ ਬਿਰਤੀ ਦੇ ਨੁਕਤਾਚੀਨ ਵਿਅਕਤੀ ਵੀ ਕਾਇਲ ਹੋਣ ਤੋਂ ਬਚ ਨਹੀਂ ਸਕਣਗੇ।

ਇਨ੍ਹਾਂ ਸਾਰੇ ਲੇਖਾਂ ਵਿੱਚ ਮਸਕੀਨ ਜੀ ਦੇ ਕਥਾ ਵਿਖਿਆਨਾਂ ਵਰਗੀ ਕਸ਼ਸ਼ ਮੌਜੂਦ ਹੈ ਜੋ ਹਰ ਪੜ੍ਹੇ ਤੇ ਅਨਪੜ੍ਹ ਲਈ ਇਕੋ ਜੇਹਾ ਅਸਰ ਰਖਦੀ ਹੈ। ਇਕ ਹੋਰ ਗੱਲ ਵੀ ਧਿਆਨ ਵਿੱਚ ਰੱਖੀ ਹੈ ਕਿ ਪਹਿਲੀ ਪੁਸਤਕ ਦੇ ਕਿਸੇ ਮਜ਼ਮੂਨ ਨੂੰ ਇਸ ਪੁਸਤਕ ਵਿੱਚ ਨਹੀਂ ਛੋਹਿਆ ਗਿਆ।

ਮਸਕੀਨ ਜੀ ਜਿੱਥੇ ਪਹਿਲਾਂ ਸਫ਼ਲ ਵਕਤਾ ਤੇ ਪ੍ਰਬੀਨ ਵਿਆਖਿਆਕਾਰ ਹਨ, ਉਥੇ ਇਸ ਪੁਸਤਕ ਦੇ ਲਿਖਣ ਨਾਲ ਆਮ ਸੁਘੜ ਲੇਖਕਾਂ ਦੀ ਕਤਾਰ ਵਿੱਚ ਆ ਖੜੇ ਹੋਏ ਹਨ।

ਇਸ ਪੁਸਤਕ ਦੇ ਛਾਪਕ ਗਿ: ਸੋਹਣ ਸਿੰਘ ਜੀ ਹਰਦਾਸ ਪ੍ਰਿੰਟਿੰਗ ਪ੍ਰੈੱਸ ਵਾਲੇ ਵੀ ਧੰਨਵਾਦ ਦੇ ਪਾਤਰ ਹਨ, ਜਿਨ੍ਹਾਂ ਆਪ ਦਿੱਲੀ ਜਾ ਕੇ ਗਿ: ਸੰਤ ਸਿੰਘ ਜੀ ਮਸਕੀਨ ਨੂੰ ਸਾਰੀ ਹੱਥ-ਲਿਖਤ ਪੁਸਤਕ ਸੁਣਾ ਕੇ ਇਸ ਦੀ ਆਪ ਹੱਥੀਂ ਸੋਧ ਕਰ ਕੇ ਲਿਆਏ ਤੇ ਛਾਪਣ ਸਮੇਂ ਗੁਰਬਾਣੀ ਦੀਆਂ ਤੁਕਾਂ ਤੇ ਉਰਦੂ ਫ਼ਾਰਸੀ ਦੇ ਸ਼ਿਅਰਾਂ ਦੀ ਲਗ-ਮਾਤ੍ਰ ਤਕ ਆਪ ਲਗਨ ਨਾਲ ਸੁਧਾਈ ਕਰਕੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਇਸ ਪੁਸਤਕ ਦੀ ਸੁੰਦਰ ਛਪਾਈ ਕੀਤੀ ਹੈ। ਇਹ ਮਸਕੀਨ ਜੀ ਦੀ ਕਥਾ ਦੇ ਬੜੇ ਸ਼ਰਧਾਲੂ ਚੰਗੇ ਗੁਰਸਿੱਖ ਹਨ। ਇਨ੍ਹਾਂ ਦਾ ਪ੍ਰੈੱਸ ਸੁਧਾਈ ਦੇ ਪੱਖੋਂ ਸ਼ਹਿਰ ਦੇ ਸਾਰੇ ਪ੍ਰੈੱਸਾਂ 'ਚੋਂ ਫ਼ਸਟ ਆਇਆ ਹੈ।

ਅੰਤ ਵਿਚ ਮੈਂ ਇਸ ਪੁਸਤਕ ਦੇ ਲਿਖਣ ਤੇ ਛਾਪਣ ਤੇ ਮਹਾਨ ਵਿਦਵਾਨ ਗਿ: ਸੰਤ ਸਿੰਘ ਜੀ 'ਮਸਕੀਨ' ਦੀ ਪ੍ਰਸੰਸਾ ਕਰਦਾ ਹਾਂ ਤੇ ਆਮ ਸੰਗਤਾਂ, ਗੁਰਬਾਣੀ ਦੇ ਰਸੀਆਂ, ਗੁਰਮਤਿ ਦੇ ਪ੍ਰਚਾਰਕਾਂ, ਕਥਾ-ਵਾਚਕਾਂ, ਅਧਿਆਪਕਾਂ, ਕਾਲਜਾਂ ਤੇ ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰਾਂ ਤੇ ਮੁਖੀਆਂ, ਗੁਰਦੁਆਰਾ ਕਮੇਟੀਆਂ,

ਸਿੰਘ ਸਭਾਵਾਂ, ਸਿਖ ਸੰਸਥਾਵਾਂ ਦੇ ਪ੍ਰਧਾਨਾਂ, ਸਿਖ ਸੰਪ੍ਰਦਾਵਾਂ ਦੇ ਸੰਤਾਂ ਮਹੰਤਾਂ, ਗਿਆਨੀਆਂ ਤੇ ਵਿਦਿਆਰਥੀਆਂ ਦੀ ਸੇਵਾ ਵਿੱਚ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਇਹ ਪੁਸਤਕ ਹਰ ਘਰ, ਹਰ ਲਾਇਬ੍ਰੇਰੀ, ਹਰ ਗੁਰਦੁਆਰੇ; ਹਰ ਸਕੂਲ, ਕਾਲਜ ਤੇ ਹਰ ਯੂਨੀਵਰਸਿਟੀ ਵਿੱਚ ਪੁਜਣੀ ਚਾਹੀਦੀ ਹੈ, ਜਿਸ ਨਾਲ ਆਮ ਜਨਤਾ ਦੇ ਮਨਾਂ ਅੰਦਰ ਗੁਰਬਾਣੀ ਦੀ ਰੌਸ਼ਨੀ ਪੁੱਜ ਸਕੇ ਅਤੇ ਲੇਖਕ ਦੀ ਹੌਸਲਾ-ਅਫ਼ਜ਼ਾਈ ਹੋ ਸਕੇ।

ਗੁਰਮਤਿ ਦੇ ਪ੍ਰੇਮੀਆਂ ਦਾ ਦਾਸ:

**ਕਿਰਪਾਲ ਸਿੰਘ ਹੈੱਡ ਗ੍ਰੰਥੀ**

ਸ੍ਰੀ ਦਰਬਾਰ ਸਾਹਿਬ

258, ਅਜੀਤ ਨਗਰ,
ਸ੍ਰੀ ਅੰਮ੍ਰਿਤਸਰ।
24-2-79

ੴ ਸਤਿਗੁਰ ਪ੍ਰਸਾਦਿ ॥

# ਦੋ-ਸ਼ਬਦ

ਦੈਵੀ ਗੁਣਾਂ ਵਿਚੋਂ ਗਿਆਨ ਦਾ ਆਪਣਾ ਇਕ ਖ਼ਾਸ ਅਸਥਾਨ ਹੈ।

ਜੇ ਦੁੱਖਾਂ ਦਾ ਮੂਲ ਪਾਪ ਹੈ ਤਾਂ ਪਾਪ ਦਾ ਮੂਲ ਅਗਿਆਨ ਹੈ।

ਜੇਕਰ ਪਤਾ ਚਲ ਜਾਵੇ ਕਿ ਇਹ ਜ਼ਹਿਰ ਹੈ ਤਾਂ ਤਿਆਗਣ ਲੱਗਿਆਂ ਦੇਰ ਨਹੀਂ ਲਗਦੀ। ਅੰਮ੍ਰਿਤ ਦਾ ਬੋਧ ਹੁੰਦਿਆਂ ਹੀ ਮਨੁੱਖ ਅੰਮ੍ਰਿਤ-ਪਾਨ ਕਰ, ਅੰਮ੍ਰਿਤ-ਮਈ ਹੋ ਜਾਂਦਾ ਹੈ। ਅਗਿਆਨ ਕਾਰਨ ਕਈ ਦਫ਼ਾ ਅੰਮ੍ਰਿਤ ਜ਼ਹਿਰ ਤੇ ਜ਼ਹਿਰ ਅੰਮ੍ਰਿਤ ਪ੍ਰਤੀਤ ਹੋਣ ਲੱਗ ਪੈਂਦਾ ਹੈ। ਵਸਤੂ ਦੀ ਸਹੀ ਜਾਣਕਾਰੀ ਤੇ ਉਸ ਦਾ ਪ੍ਰਯੋਗ ਗਿਆਨ-ਆਸ੍ਰਿਤ ਹੈ।

ਗੁਰੂ ਗ੍ਰੰਥ ਸਾਹਿਬ ਜੀ ਗਿਆਨ ਦੇ ਸਾਗਰ ਹਨ। ਇਸ ਮਹਾਨ ਸਾਗਰ ਵਿਚੋਂ ਸਤਿਗੁਰੂ ਜੀ ਦੀ ਬਖ਼ਸ਼ਿਸ਼ ਦੁਵਾਰਾ ਜੋ ਵਿਚਾਰ ਮਿਲੇ ਹਨ, ਸਤਿਗੁਰੂ ਜੀ ਦੀ ਦਿੱਤੀ ਹੋਈ ਪ੍ਰੇਰਨਾ ਅਨੁਸਾਰ ਉਹ ਸੁਹਿਰਦ ਪਾਠਕਾਂ ਦੇ ਪੇਸ਼ ਹਨ। ਮੱਛਰ ਆਕਾਸ਼ ਦਾ ਅੰਤ ਨਹੀਂ ਪਾ ਸਕਦਾ ਤੇ ਮਛਲੀ ਦੀ ਸਮੂਹ ਸਾਗਰ ਤੱਕ ਪਹੁੰਚ ਨਹੀਂ ਹੈ।

ਸਤਿਗੁਰੂ ਜੀ ਅੱਗੇ ਅਰਦਾਸ ਹੈ ਕਿ ਇਹ 'ਗੁਰੂ-ਚਿੰਤਨ' ਨਾਮ ਪੁਸਤਕ ਪਿਆਰੇ ਪਾਠਕਾਂ ਲਈ ਗੁਰੂ-ਚਿੰਤਨ ਦਾ ਵਸੀਲਾ ਬਣ ਸਕੇ।

ਦਾਸ :

**ਗਿ: ਸੰਤ ਸਿੰਘ ਮਸਕੀਨ**

ਸੀਸ ਗਰਾਂ, ਅਲਵਰ

(ਰਾਜਿਸਥਾਨ)

੧ਓ ਸਤਿਗੁਰ ਪ੍ਰਸਾਦਿ ॥

# ਧਰਮ ਤੇ ਧਨ

ਧਰਮ ਇਕ ਪਰਮ ਸ਼ਕਤੀ ਹੈ। ਇਕ ਸੱਚਾਈ, ਮਹਾਨ ਰੋਸ਼ਨੀ ਤੇ ਮਸਤੀ ਆਂਤ੍ਰਿਕ ਪ੍ਰਸੰਨਤਾ ਹੈ।

ਭੌਤਿਕ ਸਰੀਰ ਭੌਤਿਕ ਪਦਾਰਥਾਂ ਦੇ ਆਸਰੇ ਤੇ ਖੜਾ ਹੈ ਤੇ ਭੌਤਿਕ ਪਦਾਰਥ ਧਨ ਦੇ ਨਾਲ ਹੀ ਮਿਲਦੇ ਹਨ। ਸੋ ਭੌਤਿਕ ਪਦਾਰਥ ਧਨ ਤੇ ਧਰਮ,ਮਨੁੱਖੀ ਜ਼ਿੰਦਗੀ ਦੇ ਦੋ ਪੈਰ ਹਨ। ਇਨ੍ਹਾਂ ਦੇ ਆਸਰੇ ਜੀਵਨ ਚਲਦਾ ਫਿਰਦਾ ਹੈ। ਬੈਰੂਨੀ ਦੁਨੀਆਂ ਦਾ ਸਾਰਾ ਪਸਾਰਾ ਧਨ ਦੇ ਆਸਰੇ ਤੇ ਖੜਾ ਹੈ। ਅੰਦਰੂਨੀ ਸਾਰੀ ਪ੍ਰਸੰਨਤਾ ਧਰਮ ਦੇ ਆਸਰੇ ਤੇ ਖੜੀ ਹੈ।

ਸਦੀਆਂ ਤੋਂ ਸਾਡੇ ਦੇਸ਼ ਦਾ ਸਾਧੂ, ਧਰਮ ਕਮਾਵਨ ਤੇ ਜ਼ੋਰ ਦੇਂਦਾ ਰਿਹਾ। ਅੰਦਰੂਨੀ ਪ੍ਰਸੰਨਤਾ ਦੇ ਰਾਜ਼ ਇਸ ਨੇ ਲੱਭ ਲਏ ਸਨ, ਭਾਵੇਂ ਅੰਦਰ ਧਰਮ ਦਾ ਮਹਾਨ ਪ੍ਰਕਾਸ਼ ਸੀ, ਪਰ ਬਾਹਰੋਂ ਸਰੀਰ ਬੁਝਿਆ ਬੁਝਿਆ ਹੋਇਆ ਸੀ। ਸਰੀਰ ਦੀ ਲੋੜ ਪੂਰੀ ਕਰਨ ਲਈ ਇਸ ਨੂੰ ਧਨਵਾਨਾਂ ਦੇ ਬੂਹੇ ਤੇ ਭਟਕਨਾ ਪੈਂਦਾ ਸੀ। ਪਰ ਆਂਤ੍ਰਿਕ ਪ੍ਰਸੰਨਤਾ ਹਾਸਲ ਕਰਨ ਲਈ ਧਨਵਾਨ, ਸਾਧੂ ਅੱਗੇ ਹੱਥ ਜੋੜ ਖੜਾ ਰਹਿੰਦਾ ਸੀ। ਇਹ ਲੰਗੜੀ ਜ਼ਿੰਦਗੀ ਸਾਡਾ ਦੇਸ਼ ਬਤੀਤ ਕਰ ਰਿਹਾ ਸੀ। ਇਕ ਪੈਰ ਨਾਲ ਪਹਾੜਾਂ ਦੀ ਬੁਲੰਦੀ ਨੂੰ ਛੂਹਨਾ ਔਖਾ ਹੈ।

ਪੱਛਮੀ ਦੇਸ਼ਾਂ ਨੇ ਸਾਰਾ ਜ਼ੋਰ ਬੈਰੂਨੀ ਦੁਨੀਆਂ ਨੂੰ ਸੰਵਾਰਨ ਤੇ ਲਾਇਆ। ਧਨ ਕਰਕੇ ਸੰਪੰਨ ਹੋ ਗਏ। ਸਰੀਰ ਦੀਆਂ ਤਮਾਮ ਲੋੜਾਂ ਪੂਰੀਆਂ ਹੋ ਗਈਆਂ, ਲੇਕਿਨ ਅੰਦਰ ਇਕ ਗਹਿਰੀ ਦ੍ਰਿੜ੍ਹਤਾ ਛਿਪੀ ਰਹਿ ਗਈ। ਤਦੇ ਤਾਂ ਸਭ ਤੋਂ ਜ਼ਿਆਦਾ ਪਾਗ਼ਲ ਆਤਮ-ਹੱਤਿਆ ਤੇ ਪੇਚੀਦਾ ਰੋਗ ਪੱਛਮੀ ਦੇਸ਼ਾਂ ਵਿਚ ਹਨ। ਪੱਛਮ ਹੁਣ ਇਸ ਘਾਟ ਨੂੰ ਮਹਿਸੂਸ ਕਰਨ ਲੱਗਾ ਹੈ। ਬਾਹਰ ਦੀ ਦੁਨੀਆਂ ਨੂੰ ਛਲ ਧੋਖਾ ਪਾਇਆ ਆਖ ਕੇ ਸਾਡੇ ਦੇਸ਼ ਦੇ ਸਾਧੂ ਨੇ ਸੰਸਾਰ ਨੂੰ ਲੱਤ ਮਾਰ ਦਿੱਤੀ ਤੇ ਸਾਡਾ ਦੇਸ਼ ਗ਼ਰੀਬੀ ਦੀ ਮਹਾਨ ਖੱਡ ਵਿਚ ਜਾ ਪਿਆ। ਜੀਵਨ ਵਿਚ ਸੰਤੁਲਨ ਰੱਖਣਾ ਅਤੀ ਕਠਨ ਹੈ। ਅਸੀਂ ਕਾਤਲ ਉਸ ਨੂੰ ਮੰਨਦੇ ਹਾਂ ਜੋ ਕਿਸੇ

ਨੂੰ ਛੁਰਾ ਮਾਰ ਕੇ ਮੌਤ ਦੇ ਘਾਟ ਉਤਾਰ ਦੇਂਦਾ ਹੈ।

ਪਰ ਵਾਸਤਵਿਕ ਕਾਤਲ ਉਹ ਇਤਨਾ ਵੱਡਾ ਨਹੀਂ ਹੈ। ਧਨ ਬੈਰੂਨੀ ਜੀਵਨ ਹੈ ਇਸ ਵਾਸਤੇ ਜਿਹੜਾ ਧਨ ਕਮਾਵਨ ਵਿਚ ਬਾਧਾ ਪਾਵੇ, ਉਹ ਬੈਰੂਨੀ ਜ਼ਿੰਦਗੀ ਕਿਸੇ ਦੀ ਖ਼ਤਮ ਕਰਦਾ ਹੈ ਤੇ ਜਿਹੜਾ ਧਰਮ ਕਮਾਵਨ ਵਿਚ ਬਾਧਾ ਬਣੇ ਉਹ ਅੰਦਰੂਨੀ ਦੁਨੀਆਂ ਖ਼ਤਮ ਕਰਦਾ ਹੈ। ਇਸ ਵਾਸਤੇ ਇਹ ਅਸਲੀ ਕਾਤਲ ਹਨ। ਸੋ ਬਹੁਤਾ ਇਹੀ ਦਿਸਦਾ ਹੈ ਕਿ ਕੋਈ ਧਨ ਕਮਾਵਨ ਵਿਚ ਤੇ ਕੋਈ ਧਰਮ ਕਮਾਵਨ ਵਿਚ ਬਾਧਾ ਬਣਿਆ ਹੋਇਆ ਹੈ। ਇਸ ਵਾਸਤੇ ਕੋਈ ਅੰਦਰੋਂ ਤੇ ਕੋਈ ਬਾਹਰੋਂ ਦੁਖੀ ਹੈ। ਧਰਮ ਸੱਜਾ ਤੇ ਧਨ ਖੱਬਾ ਪੈਰ ਹੈ। ਦੋਹਾਂ ਪੈਰਾਂ ਨੂੰ ਸ਼ਕਤੀਸ਼ਾਲੀ ਬਨਾਂਦਾ ਹੈ ਤਾਕਿ ਸੰਸਾਰ ਦੀ ਯਾਤਰਾ ਸਫ਼ਲਤਾ-ਪੂਰਵਕ ਕੀਤੀ ਜਾ ਸਕੇ। ਸਤਿਗੁਰ ਦਾ ਮਹਾਂਵਾਕ ਇਹੀ ਜੀਵਨ ਸਾਡੇ ਸਾਮ੍ਹਣੇ ਰੱਖਦਾ ਹੈ:

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਵਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥

(ਗੂਜਰੀ ਵਾਰ ੫, ਪੰਨਾ ੫੨੨)

# ਕਾਮ ਤੇ ਮੋਖ

ਜੀਵਨ ਨੂੰ ਸਫ਼ਲ ਬਨਾਣ ਲਈ ਧਾਰਮਿਕ ਚਿੰਤਕਾਂ ਨੇ ਚਾਰ ਪਦਾਰਥ ਮੰਨੇ ਹਨ; ਜਿਨ੍ਹਾਂ ਵਿਚ ਦੋ ਪਦਾਰਥਾਂ ਦਾ ਸੰਬੰਧ ਸੰਸਾਰ ਨਾਲ ਹੈ ਤੇ ਦੋ ਪਦਾਰਥ ਪ੍ਰਮਾਰਥ ਨਾਲ ਸੰਬੰਧ ਰੱਖਦੇ ਹਨ। ਧਨ ਤੇ ਕਾਮ ਸੰਸਾਰੀ ਪਦਾਰਥ ਹਨ। ਧਰਮ ਤੇ ਮੋਖ ਅਧਿਆਤਮਕ ਵਸਤੂਆਂ ਹਨ। ਧਨ ਕਮਾਵਨਾ, ਧਰਮ ਕਮਾਵਨਾ ਨਹੀਂ ਹੈ। ਪਰ ਧਰਮ ਕਮਾਵਨਾ ਵੀ ਧਨ ਕਮਾਵਨਾ ਨਹੀਂ ਹੈ। ਕਾਮ ਜਗਤ ਦੀ ਉਤਪਤੀ ਵਿਚ ਸਹਾਇਕ ਹੈ, ਧਨ ਪਾਲਨਾ ਕਰਦਾ ਹੈ। ਧਨ ਦੀ ਖਿੱਚ ਜੋ ਮਨੁੱਖੀ ਮਨ ਵਿਚ ਪਾਈ ਜਾਂਦੀ ਹੈ ਉਹ ਕਾਮ ਦੀ ਹੀ ਖਿੱਚ ਹੈ। ਜਿਉਂ ਜਿਉਂ ਧਨ ਵਧਦਾ ਹੈ ਤਿਉਂ ਤਿਉਂ ਕਾਮ ਵਧਦਾ ਹੈ। ਅਕਸਰ ਧਨਵਾਨ ਵਿਲਾਸੀ ਹੋ ਜਾਂਦੇ ਹਨ। ਧਨ ਤੇ ਕਾਮ ਦਾ ਇਕੱਠਾ ਜੋੜ ਹੈ। ਧਰਮ ਤੇ ਮੋਖ ਵੀ ਇਕੱਠੇ ਹਨ। ਜਿਉਂ ਜਿਉਂ ਧਨ ਵਧੇਗਾ ਤਿਉਂ ਤਿਉਂ ਕਾਮ ਵਧੇਗਾ। ਜਿਉਂ ਜਿਉਂ ਧਰਮ ਵਧੇਗਾ, ਤਿਉਂ ਤਿਉਂ ਮੋਖ ਵਧੇਗਾ। ਧਰਮ ਵਿਅਰਥ ਧਨ ਦਾ ਬੰਧਨ ਤੋੜ ਦੇਂਦਾ ਹੈ। ਧਨ ਦਾ ਲੋਭ ਜਦ ਘਟਦਾ ਹੈ ਤਦ ਕਾਮ ਵੀ ਘਟਦਾ ਹੈ। ਮਨੁੱਖ ਨੂੰ ਮੋਖ ਦੀ ਸਵਤੰਤਰਤਾ ਦੀ ਪ੍ਰਾਪਤੀ ਹੋ ਜਾਂਦੀ ਹੈ।

ਬੰਧਨ ਸਰੀਰ ਨੂੰ ਕਾਮ ਦਾ ਹੀ ਹੈ, ਕਾਮ ਦਾ ਅਤੀ ਤੀਬਰ ਵੇਗ ਯਾ ਅਪੂਰਤੀ ਕ੍ਰੋਧ ਨੂੰ ਜਨਮ ਦੇਂਦਾ ਹੈ। ਇਸ ਤਰ੍ਹਾਂ ਸਰੀਰ ਜਰਜਰਾ ਹੋ ਜਾਂਦਾ ਹੈ:

ਕਾਮ ਕਰੋਧ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥

(ਰਾਮਕਲੀ ਮਹਲਾ ੧, ਪੰਨਾ ੯੩੨)

ਅਤੀ ਕਾਮੀ, ਅਤੀ ਕ੍ਰੋਧੀ ਹੋ ਜਾਂਦਾ ਹੈ, ਜਦ ਧਰਮ ਦਾ ਤੀਬਰ ਵੇਗ ਕਾਮ ਨੂੰ ਇਕ ਸੀਮਾ ਵਿਚ ਕਰ ਦੇਂਦਾ ਹੈ, ਤਦ ਮਨੁੱਖ ਅੰਦਰੂਨੀ ਸੱਚੀ ਸਵਤੰਤਰਤਾ ਦਾ ਅਨੰਦ ਮਾਣਦਾ ਹੈ।

# ਭਜਨ ਤੇ ਭੋਜਨ

ਸਰੀਰ ਵਿਚ ਖ਼ੂਨ ਦੌਰਾ ਕਰ ਰਿਹਾ ਹੈ। ਸੁਵਾਸ ਚਲ ਰਹੇ ਹਨ। ਦਿਲ ਧੜਕ ਰਿਹਾ ਹੈ। ਸਾਰੀ ਸਰੀਰ ਦੀ ਹਲ-ਚਲ ਭੋਜਨ ਤੇ ਖੜੀ ਹੈ। ਸਰੀਰਕ ਜੀਵਨ ਭੋਜਨ ਦੀ ਬੁਨਿਆਦ ਤੇ ਖੜਾ ਹੈ। ਭੋਜਨ ਦਾ ਸੰਬੰਧ ਤੋੜਦੇ ਹੀ ਜੀਵਨ ਛੁਟ ਜਾਂਦਾ ਹੈ। ਯਤਨ ਕਰ ਕੇ ਕੋਈ ਵੀ ਸਾਧਨ ਭੋਜਨ ਦਾ ਤਿਆਗੀ ਹੋ ਸਕਦਾ ਹੈ, ਪਰ ਭੁੱਖ ਦਾ ਤਿਆਗੀ ਨਹੀਂ ਹੋ ਸਕਦਾ। ਪਾਣੀ ਦਾ ਤਿਆਗੀ ਹੋ ਸਕਦਾ ਹੈ। ਪਿਆਸ ਨੂੰ ਸਰੀਰ ਵਿਚੋਂ ਕੱਢਣਾ ਬੜਾ ਔਖਾ ਹੈ।

ਸਰੀਰ ਦੀ ਸਾਰੀ ਸ਼ਕਤੀ ਭੋਜਨ ਦੇ ਆਸਰੇ ਤੇ ਖੜੀ ਹੈ, ਪਰ ਭੋਜਨ ਤੋਂ ਬਣੀ ਸ਼ਕਤੀ ਨਾਲ ਕੋਈ ਮਹਾਨ ਉਸਾਰੂ ਕੰਮ ਨਹੀਂ ਕੀਤੇ ਜਾ ਸਕਦੇ ਤੇ ਭੋਜਨ ਤੋਂ ਬਣੀ ਸ਼ਕਤੀ ਜੇ ਲੋੜ ਨਾਲੋਂ ਵਧ ਹੋਵੇ ਤਾਂ ਵਿਕਾਰਾਂ ਨੂੰ ਜਨਮ ਦੇਂਦੀ ਹੈ। ਭੋਜਨ ਦਾ ਸੁਆਦ ਭੁੱਖ ਦੇ ਆਸਰੇ ਤੇ ਖੜਾ ਹੈ। ਪਹਿਲੀ ਬੁਰਕੀ ਵਿਚ ਜੋ ਸੁਆਦ ਆਵੇਗਾ, ਉਹ ਆਖ਼ਰੀ ਬੁਰਕੀ ਵਿਚ ਨਹੀਂ ਹੋਵੇਗਾ। ਇਕ ਇਕ ਬੁਰਕੀ ਜਿਉਂ ਜਿਉਂ ਮੂੰਹ ਵਿਚ ਪਾਵਾਂਗੇ ਤਿਉਂ ਤਿਉਂ ਸੁਆਦ ਘਟਦਾ ਜਾਵੇਗਾ ਕਿਉਂਕਿ ਇਕ ਇਕ ਬੁਰਕੀ ਨਾਲ ਭੁੱਖ ਘਟਦੀ ਜਾਵੇਗੀ। ਭੁੱਖ ਤੇ ਸੁਆਦ ਦਾ ਆਪਸ ਵਿਚ ਗੰਢ ਮੇਲ ਹੈ :

ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢ॥

(ਸਲੋਕ ਮ: ੧, ਪੰਨਾ ੧੨੮੮)

ਭਜਨ ਇਕ ਆਤਮਕ ਖ਼ੁਰਾਕ ਹੈ। ਭਜਨ ਤੋਂ ਬਣੀ ਸ਼ਕਤੀ ਨਾਲ ਜੋ ਕੰਮ ਹੋਵਣਗੇ ਉਹ ਜਗਤ ਨੂੰ ਸੁਖ ਦੇਣ ਵਾਲੇ ਹੁੰਦੇ ਹਨ। ਭਜਨ ਦਾ ਰਸ ਭੋਜਨ ਦੇ ਰਸ ਨੂੰ ਮੱਧਮ ਕਰ ਦੇਂਦਾ ਹੈ, ਇਸ ਵਾਸਤੇ ਭਜਨ ਦੇ ਰਸੀਏ ਭੋਜਨ ਘਟ ਕਰਦੇ ਹਨ।

ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥

ਅਤੀ ਭੋਜਨ ਕਰਨ ਵਾਲੇ ਮਨੁੱਖਾਂ ਨੂੰ ਭੋਗੀ ਕਿਹਾ ਜਾਂਦਾ ਹੈ ਤੇ ਅਤੀ ਭਜਨ ਕਰਨ ਵਾਲਿਆਂ ਨੂੰ ਯੋਗੀ ਆਖਿਆ ਜਾਂਦਾ ਹੈ। ਅਤੀ ਭੋਜਨ ਕਰਨ ਵਾਲੇ ਸਰੀਰ

ਕਰਕੇ ਰੋਗੀ ਹੋ ਜਾਂਦੇ ਹਨ, ਪਰ ਭਜਨ ਸਰੀਰ ਨੂੰ ਨਵਾਂ ਨਰੋਆ ਰਖਦਾ ਹੈ। ਵੱਡੀ ਲਕੀਰ ਦੇ ਖਿਚਿਆਂ ਦੂਜੀ ਆਪਣੇ ਆਪ ਛੋਟੀ ਹੋ ਜਾਂਦੀ ਹੈ। ਭਜਨ ਦਾ ਰਸ ਤੇ ਸ਼ਕਤੀ ਭੋਜਨ ਦੀ ਅਹਿਮੀਅਤ ਨੂੰ ਖ਼ਤਮ ਕਰ ਦੇਂਦੀ ਹੈ।

ਅਤੀ ਭੋਜਨ ਦੀ ਬਣੀ ਸ਼ਕਤੀ ਵਿਚੋਂ ਸਰੀਰ ਵਿਚ ਕਾਮ ਜਨਮ ਲੈਂਦਾ ਹੈ, ਪਰ ਭਜਨ ਤੋਂ ਬਣੀ ਸ਼ਕਤੀ ਨਾਲ ਜੀਵਨ ਵਿਚ ਰਾਮ ਪ੍ਰਗਟ ਹੁੰਦਾ ਹੈ। ਅਤੀ ਭੋਜਨ ਕਰ ਕੇ ਪ੍ਰਸੰਨ ਹੋਣ ਵਾਲਾ ਬੰਦਾ ਇਸ ਗੱਲ ਦਾ ਸਬੂਤ ਹੈ ਕਿ ਇਸ ਕੋਲ ਭਜਨ ਦਾ ਕੋਈ ਰਸ ਹੈ ਹੀ ਨਹੀਂ। ਅਤੀ ਭੋਜਨ ਜਿਥੇ ਵਿਕਾਰ ਨਾਲ ਜੋੜਦਾ ਹੈ, ਉਥੇ ਭਜਨ ਨਿਰੰਕਾਰ ਨਾਲ ਜੋੜ ਦੇਂਦਾ ਹੈ। ਭੋਜਨ ਤੋਂ ਬਣੇ ਜੀਵਨ ਨੂੰ ਸਤਿਗੁਰੂ ਜੀਵਨ ਨਹੀਂ ਕਹਿੰਦੇ। ਦਰਅਸਲ ਜੀਂਵਦਾ ਹੀ ਓਹੀ ਹੈ ਜੋ ਭਜਨ ਕਰਦਾ ਹੈ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥
(ਸਲੋਕ ਮ: ੧, ਪੰਨਾ ੧੪੨)

ਇਕ ਸੂਫ਼ੀ ਸੰਤ ਦਾ ਕਹਿਣਾ ਹੈ ਕਿ ਖਾਣਾ ਪੀਣਾ ਇਸ ਵਾਸਤੇ ਹੈ ਕਿ ਤੂੰ ਜ਼ਿੰਦਾ ਰਵ੍ਹੇਂ ਔਰ ਜ਼ਿੰਦਗੀ ਇਸ ਵਾਸਤੇ ਹੈ ਕਿ ਤੂੰ ਜ਼ਿਕਰ ਇਲਾਹੀ ਕਰਦਾ ਰਹੇਂ :

ਖ਼ੁਰਦਨ ਬਰਾਇ ਜ਼ੀਸਤਨ ਜ਼ਿਕਰ ਕਰਦਨ ਅਸਤ।

ਮੌਲਾਨਾ ਰੂਮ ਦਾ ਕਹਿਣਾ ਹੈ ਕਿ ਜ਼ਿਆਦਾ ਖ਼ੁਰਾਕ ਨਾਲ ਤਨ ਮੋਟਾ ਹੁੰਦਾ ਹੈ, ਪਰ ਜ਼ਿਆਦਾ ਬੰਦਗੀ ਨਾਲ ਰੂਹ ਮੋਟੀ ਹੁੰਦੀ ਹੈ :

ਗਰ ਅਜ਼ ਤੁਆਮ ਆਮ ਮੇ ਸ਼ਵੱਦ ਫ਼ਰਬਾ।
ਤਨ ਕਰੀਮ ਅਜ਼ ਤੁਆਮ ਆਮ ਮੇ ਸ਼ਵੱਦ ਫ਼ਰਬਾ।

ਭੋਜਨ ਤੋਂ ਬਣੀ ਸ਼ਕਤੀ ਨਾਲ ਬੰਦਾ ਦੂਜੇ ਦੇ ਮੂੰਹ ਦੀ ਬੁਰਕੀ ਨੂੰ ਖੋਂਹਦਾ ਹੈ, ਪਰ ਭਜਨ ਤੋਂ ਬਣੀ ਸ਼ਕਤੀ ਨਾਲ ਬੰਦਾ ਦੂਜੇ ਵਾਸਤੇ ਆਪਣੇ ਆਪ ਨੂੰ ਕੁਰਬਾਨ ਕਰ ਦੇਂਦਾ ਹੈ। ਸੋ ਸਪੱਸ਼ਟ ਹੋਇਆ ਕਿ ਭੋਜਨ ਦੀ ਸ਼ਕਤੀ ਖੋਹਣ ਤੇ ਮਜਬੂਰ ਕਰਦੀ ਹੈ, ਪਰ ਭਜਨ ਦੀ ਸ਼ਕਤੀ ਦੇਣਾ ਹੈ, ਸਭ ਕੁਝ ਦੇ ਦੇਣਾ। ਭਜਨ ਦਾ ਰਸ ਮਿਲਦੇ ਹੀ ਜੀਵਨ ਨੂੰ ਸਿਖ਼ਰ ਲੱਭ ਪੈਂਦੀ ਹੈ ਤੇ ਜੀਵਨ ਦਾ ਮਕਸਦ ਹੱਲ ਹੋ ਜਾਂਦਾ ਹੈ।

# ਤਰਤੀਬ ਤੇ ਬੇ-ਤਰਤੀਬੀ

ਸੰਸਾਰ ਦੀ ਸਾਰੀ ਉਸਾਰੀ ਕਿਸੇ ਤਰਤੀਬ ਵਿਧੀ ਵਿਧਾਨ ਦੇ ਆਸਰੇ ਤੇ ਖੜੀ ਹੈ। ਜੋ ਕੁਛ ਵੀ ਉਸਾਰਿਆ ਹੈ ਯਾ ਉਸਾਰਿਆ ਜਾ ਰਿਹਾ ਹੈ, ਉਸ ਵਿਚ ਤਰਤੀਬ ਦਾ ਹੋਣਾ ਲਾਜ਼ਮੀ ਹੈ। ਇੱਟਾਂ ਨੂੰ ਕਿਸੇ ਖ਼ਾਸ ਤਰਤੀਬ ਵਿਚ ਰੱਖ ਕੇ ਹੀ ਦੀਵਾਰ ਉਸਾਰੀ ਜਾ ਸਕਦੀ ਹੈ। ਰੇਲਾਂ, ਮੋਟਰਾਂ, ਹਵਾਈ ਜਹਾਜ਼ ਜਿਥੇ ਕਿਸੇ ਖ਼ਾਸ ਵਿਧੀ ਵਿਧਾਨ ਦੇ ਅਨੁਸਾਰ ਬਣਾਏ ਗਏ ਹਨ, ਉਥੇ ਇਨ੍ਹਾਂ ਦਾ ਪ੍ਰਯੋਗ ਵੀ ਬਾਕਾਇਦਾ ਵਿਧਾਨਕ ਢੰਗ ਨਾਲ ਹੋ ਰਿਹਾ ਹੈ।

ਆਵਾਜ਼ ਦੀ ਤਰਤੀਬ ਨੂੰ ਸੰਗੀਤ ਕਹਿੰਦੇ ਹਨ। ਅੱਖਰਾਂ ਦਾ ਤਰਤੀਬ ਅਨੁਸਾਰ ਉਚਾਰਨ ਕਵਿਤਾ ਨੂੰ ਜਨਮ ਦੇਂਦਾ ਹੈ। ਸਰੀਰਕ ਅੰਗਾਂ ਦੀ ਹਰਕਤ ਜੇ ਤਰਤੀਬ ਵਿਚ ਹੋਵੇ ਤਾਂ ਨ੍ਰਿਤ ਬਣ ਜਾਂਦਾ ਹੈ। ਸਰੀਰ ਦੇ ਇੰਦਰੇ ਨਸਾਂ, ਦਿਲ, ਦਿਮਾਗ਼ ਅਕਾਲ ਪੁਰਖ ਨੇ ਤਰਤੀਬ ਅਨੁਸਾਰ ਹੀ ਉਸਾਰੇ ਹਨ :

ਪੁਤਰੀ ਤੇਰੀ ਬਿਧਿ ਕਰਿ ਥਾਟੀ॥ (ਪੰਨਾ ੩੭੪)

ਦਰਅਸਲ ਜ਼ਿੰਦਗੀ ਤਾਂ ਹੈ ਹੀ ਇਕ ਤਰਤੀਬ ਦਾ ਨਾਮ :

ਜ਼ਿੰਦਗੀ ਕਿਆ ਹੈ ਤਰਤੀਬ ਅਨਾਸਰ ਦਾ ਜ਼ਹੂਰ,<br>
ਮੌਤ ਕਿਆ ਹੈ ਇਨਹੀ ਅਜਜ਼ਾਂ ਕਾ ਪਰੇਸ਼ਾਂ ਹੋਨਾ।

ਜੀਵਨ ਦੇ ਤਮਾਮ ਕਰਮ ਜੇ ਬਾਕਾਇਦਾ ਤਰਤੀਬ ਵਿਚ ਹੋ ਜਾਣ, ਤਾਂ ਐਸੇ ਪੁਰਸ਼ ਨੂੰ ਭਗਤ, ਗੁਰਮੁਖ ਯਾ ਸੰਤ ਆਖਿਆ ਜਾਂਦਾ ਹੈ।

ਜਿਸ ਦਾ ਖਾਣਾ ਪੀਣਾ, ਪਹਿਨਣਾ, ਉੱਠਣਾ ਬੈਠਣਾ, ਸੌਣਾ ਜਾਗਣਾ, ਹੱਸਣਾ ਤੇ ਰੋਣਾ ਜੇ ਕਿਧਰੇ ਤਰਤੀਬ ਵਿਚ ਹੋ ਜਾਵੇ, ਤਾਂ ਫਿਰ ਓਹੋ ਜ਼ਿੰਦਗੀ ਦਾ ਸਹੀ ਰਸ ਮਾਣ ਲੈਂਦਾ ਹੈ। ਸਾਰਾ ਅਨੰਦ, ਸਾਰੀਆਂ ਖ਼ੁਸ਼ੀਆਂ ਜੀਵਨ ਨੂੰ ਮਰਯਾਦਾ ਤਰਤੀਬ ਅਨੁਸਾਰ ਚਲਾਣ ਵਿਚ ਹੀ ਹਨ। ਜੀਵਨ ਸਾਰਾ ਤਰਤੀਬ ਵਿਚ ਹੋਵੇ। ਇਸ ਲਈ ਬਹੁਤ ਘਾਲਣਾ ਤੇ ਕਠਨ ਸਾਧਨਾ ਦੀ ਲੋੜ ਹੈ। ਬੇ-ਤਰਤੀਬੀ ਅਨੁਸਾਰ ਜੀਵਨ ਚਲਾਣ ਵਿਚ ਕਿਸੇ ਵੀ ਸਾਧਨਾ ਯਾ ਘਾਲਣਾ ਦੀ ਲੋੜ ਨਹੀਂ।

ਸਿਤਾਰ ਨੂੰ ਵਜਾ ਕੇ ਉਸ ਵਿਚੋਂ ਸੰਗੀਤ ਕੱਢਣਾ ਹਰ ਬੰਦੇ ਦਾ ਕੰਮ ਨਹੀਂ ਹੈ, ਪਰ ਉਸ ਨੂੰ ਤੋੜ ਕੇ ਭੰਨ ਦੇਣਾ, ਇਹ ਹਰ ਕੋਈ ਕਰ ਸਕਦਾ ਹੈ।

ਕਪੜਾ ਸੀ ਕੇ, ਸਵਾਰ ਕੇ ਪੁਸ਼ਾਕ ਬਣਾ ਲੈਣੀ, ਇੱਟ ਸਵਾਰ ਕੇ ਮਹੱਲ ਬਣਾ ਲੈਣਾ ਇਹ ਇਕ ਘਾਲਣਾ ਹੈ, ਪਰ ਕਪੜੇ ਨੂੰ ਫਾੜ ਦੇਣਾ ਤੇ ਮਹੱਲ ਨੂੰ ਗਿਰਾ ਦੇਣਾ, ਇਹ ਕੰਮ ਹਰ ਬੰਦਾ ਕਰ ਸਕਦਾ ਹੈ।

ਕੋਈ ਮਹਾਨ ਕਿਤਾਬ ਮਹਾਨ ਵਿਚਾਰਾਂ ਨਾਲ ਪੂਰਤ ਲਿਖ ਦੇਣੀ ਹਰ ਕਿਸੇ ਦੇ ਵਿਰਸੇ ਨਹੀਂ ਆਇਆ, ਪਰ ਫਾੜਨਾ ਹੋਵੇ ਤਾਂ ਹਰ ਬੰਦਾ ਫਾੜ ਸਕਦਾ ਹੈ। ਮਨੁੱਖ ਨੇ ਸੰਤੋਖੀ, ਸੀਲ ਸੰਜਮੀ, ਦਿਆਲੂ ਤੇ ਵਿਸ਼ਾਲ ਹਿਰਦੇ ਵਾਲਾ ਬਣਨਾ ਹੋਵੇ ਤਾਂ ਇਕ ਲੰਬੀ ਸਾਧਨਾ ਦੀ ਲੋੜ ਹੈ।

ਪਰ ਕ੍ਰੋਧੀ, ਲੋਭੀ, ਝੂਠਾ ਤੇ ਕਠੋਰ ਬਣਨਾ ਹੋਵੇ ਤਾਂ ਹਰ ਕੋਈ ਬਣ ਸਕਦਾ ਹੈ।

ਪਾਣੀ ਨਿਵਾਣ ਦੀ ਤਰਫ਼ ਆਪਣੇ ਆਪ ਜਾਂਦਾ ਹੈ, ਪਰ ਉਚਾਈਆਂ ਤੇ ਚਾੜ੍ਹਨਾ ਹੋਵੇ ਤਾਂ ਬਿਨਾਂ ਦਬਾਉ, ਪਰੈਸ਼ਰ ਦੇ ਨਹੀਂ ਚੜ੍ਹਨ ਲੱਗਾ। ਵੈਸੇ ਤਾਂ ਮਨੁੱਖ ਨੇ ਬਹੁਤ ਕੁਝ ਸੰਵਾਰਿਆ ਤੇ ਸ਼ਿੰਗਾਰਿਆ ਹੈ। ਘਰ ਦੀਆਂ ਵਸਤੂਆਂ ਨੂੰ ਸੰਵਾਰ ਸ਼ਿੰਗਾਰ ਕੇ ਰੱਖਣ ਦੀ ਜਾਚ ਬੰਦੇ ਨੂੰ ਆ ਗਈ ਹੈ। ਜ਼ਮੀਨ ਨੂੰ ਹੱਥ ਲਾ ਕੇ ਲਹਿਲਹਾਂਦੇ ਚਮਨ ਤੇ ਖੇਤੀਆਂ ਵਿਚ ਬਦਲਣਾ ਬੰਦੇ ਦਾ ਹੀ ਕੰਮ ਹੈ। ਮਿੱਟੀ ਨੂੰ ਪਿਆਲੇ ਤੇ ਸੁਰਾਹੀਆਂ ਦੀ ਸ਼ਕਲ ਮਨੁੱਖ ਨੇ ਹੀ ਦਿੱਤੀ ਹੈ। ਲੋਹੇ ਨੂੰ ਸੰਵਾਰ ਕੇ ਕਾਰਆਮਦ ਮਸ਼ੀਨਾਂ ਵਿਚ ਬਦਲ ਦੇਣਾ ਇਸ ਦੇ ਵਿਰਸੇ ਵਿਚ ਆਇਆ ਹੈ। ਕਪਾਸ ਨੂੰ ਸਵਾਰ ਸੁੰਦਰ ਕਪੜੇ ਤੇ ਸੋਨੇ ਨੂੰ ਸਵਾਰ ਖ਼ੂਬਸੂਰਤ ਗਹਿਣੇ ਘੜਣਾ ਇਸ ਦੀ ਕਾਰੀਗਰੀ ਦੇ ਸਬੂਤ ਹਨ।

ਪਰ ਅਫ਼ਸੋਸ! ਇਨ੍ਹਾਂ ਵਸਤੂਆਂ ਨੂੰ ਸਵਾਰਨ ਵਿਚ ਬੰਦਾ ਐਸਾ ਫਸਿਆ ਕਿ ਆਪਣੇ ਆਪ ਨੂੰ ਸਵਾਰਨਾ ਭੁੱਲ ਗਿਆ। ਇਸ ਵਾਸਤੇ ਸੰਸਾਰ ਵਿਚ ਸਭ ਕੁਛ ਸੰਵਾਰਿਆ ਹੋਇਆ, ਸ਼ਿੰਗਾਰਿਆ ਹੋਇਆ ਮਿਲਦਾ ਹੈ, ਅਗਰ ਕੋਈ ਨਹੀਂ ਸੰਵਾਰਿਆ ਤਾਂ ਉਹ ਮਨੁੱਖ ਹੀ ਹੈ। ਇਸ ਵਾਸਤੇ ਹਰ ਵਸਤੂ ਕਰੀਬਨ ਕਰੀਬਨ ਚੰਗੀ ਲਗਦੀ ਹੈ, ਅਗਰ ਨਹੀਂ ਚੰਗਾ ਲਗਦਾ ਤਾਂ ਅੱਜ ਦੇ ਮਨੁੱਖ ਦਾ ਜੀਵਨ ਹੀ ਹੈ।

ਜੈਸੇ ਸਾਨੂੰ ਸੰਵਾਰੀਆਂ ਹੋਈਆਂ, ਸ਼ਿੰਗਾਰੀਆਂ ਹੋਈਆਂ ਵਸਤੂਆਂ ਹੀ ਚੰਗੀਆਂ ਲਗਦੀਆਂ ਹਨ, ਪ੍ਰਮਾਤਮਾ ਨੂੰ ਸੰਵਰੇ ਹੋਏ ਤਰਤੀਬ ਅਨੁਸਾਰ ਜੀਵਨ

ਬਤੀਤ ਕਰਨ ਵਾਲੇ ਹੀ ਚੰਗੇ ਲਗਦੇ ਹਨ:

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥
(ਸਲੋਕ ਫਰੀਦ, ਪੰਨਾ ੧੩੮੨)

# ਭੁੱਖ ਤੇ ਤ੍ਰਿਪਤੀ

ਅਣਗਿਣਤ ਭੁੱਖਾਂ ਦਾ ਮਜਮੂਆ ਮਨੁੱਖੀ ਸਰੀਰ ਹੈ। ਫਿਰ ਸਾਰਾ ਜੀਵਨ ਉਨ੍ਹਾਂ ਭੁੱਖਾਂ ਨੂੰ ਤ੍ਰਿਪਤ ਕਰਨ ਵਿਚ ਲੱਗ ਜਾਂਦਾ ਹੈ। ਜਦ ਇਕ ਭੁੱਖ ਦੀ ਪੂਰਤੀ ਹੁੰਦੀ ਹੈ ਤਾਂ ਕਈ ਨਵੀਆਂ ਭੁੱਖਾਂ ਜਨਮ ਲੈ ਲੈਂਦੀਆਂ ਹਨ ਔਰ ਇਨ੍ਹਾਂ ਭੁੱਖਾਂ ਵਿਚ ਹੀ ਇਕ ਦਿਨ ਜੀਵਨ ਦਾ ਅੰਤ ਹੋ ਜਾਂਦਾ ਹੈ।

ਪਦਾਰਥ ਦਾ ਸਾਰਾ ਰਸ ਭੁੱਖ ਵਿਚ ਹੀ ਛੁਪਿਆ ਪਿਆ ਹੈ।

ਯਥਾ : ਭੁਖੇ ਸਾਦੇ ਗੰਢ॥

ਭੁੱਖ ਤੇ ਪਦਾਰਥ ਦੇ ਰਸ ਦਾ ਚੋਲੀ ਦਾਮਨ ਦਾ ਸਾਥ ਹੈ। ਦੋ ਦਿਨ ਦਾ ਭੁੱਖਾ ਮਨੁੱਖ ਜੋ ਸੁੱਕੀ ਰੋਟੀ ਵਿਚ ਸੁਆਦ ਮਹਿਸੂਸ ਕਰਦਾ ਹੈ ਉਹ ਰੱਜਿਆ ਹੋਇਆ ਮਨੁੱਖ ਛੱਤੀ ਪ੍ਰਕਾਰ ਦੇ ਭੋਜਨ ਵਿਚ ਵੀ ਅਨੰਦ ਨਹੀਂ ਮਾਣ ਸਕਦਾ।

ਬੇ-ਉਲਾਦ ਬੰਦਾ ਜੋ ਤੀਰਥਾਂ ਤੇ ਸੰਤਾਂ ਦੀਆਂ ਕੁਟੀਆਂ ਵਿਚ ਇਕ ਪੁੱਤਰ ਦੀ ਦਾਤ ਵਾਸਤੇ ਭਟਕ ਰਿਹਾ ਹੈ,ਜੇ ਕਿਧਰੇ ਉਸੇ ਦੇ ਘਰ ਇਕ ਪੁੱਤਰ ਹੋ ਜਾਵੇ ਤਾਂ ਉਸ ਦੀ ਖ਼ੁਸ਼ੀ ਨੂੰ ਨਾਪਣਾ ਕਠਨ ਹੈ। ਪਰ ਜਿਸ ਦੇ ਘਰ ਪੰਜ ਪੁੱਤਰ ਪਹਿਲੇ ਹੀ ਹੋਵਣ ਤੇ ਉਸ ਦੇ ਘਰ ਇਕ ਹੋਰ ਪੁੱਤਰ ਹੋ ਜਾਵੇ ਤਾਂ ਉਹ ਇਸ ਘਟਨਾ ਨੂੰ ਅਤੀ ਕਸ਼ਟਦਾਈ ਸਮਝਦਾ ਹੈ।

ਨੰਗੇ ਮਨੁੱਖ ਨੂੰ ਇਕ ਖੱਦਰ ਦਾ ਕੁੜਤਾ ਜੋ ਪ੍ਰਸੰਨਤਾ ਦੇ ਜਾਂਦਾ ਹੈ ਇਹ ਪ੍ਰਸੰਨਤਾ ਉਸ ਨੂੰ ਨਸੀਬ ਨਹੀਂ ਹੋ ਸਕਦੀ, ਜਿਸ ਦੇ ਕਪੜਿਆਂ ਨਾਲ ਸੂਟਕੇਸ ਭਰੇ ਪਏ ਹਨ। ਇਨ੍ਹਾਂ ਕੁਝ ਕੁ ਉਦਾਹਰਣਾਂ ਤੋਂ ਇਹ ਗੱਲ ਸਪਸ਼ਟ ਹੋਈ ਕਿ ਭੁੱਖ ਦਾ ਤੇ ਰਸ ਦਾ ਆਪਸੀ ਡੂੰਘਾ ਜੋੜ ਹੈ। ਭੁੱਖ ਸਾਰੇ ਜਾਨਦਾਰ ਜੀਵਨ ਅੰਦਰ ਪਾਈ ਜਾਂਦੀ ਹੈ। ਲੇਕਿਨ ਭੁੱਖ ਦੀ ਪੂਰਤੀ ਹਰ ਜਾਨਦਾਰ ਵੱਖ ਵੱਖ ਵਸਤੂਆਂ ਨਾਲ ਕਰਦਾ ਹੈ। ਪੰਛੀ, ਕੀੜੇ-ਮਕੌੜੇ, ਪਸ਼ੂ ਚੌਪਾਇ, ਸਾਰਿਆਂ ਦੇ ਜੀਵਨ ਅੰਦਰ ਭੁੱਖ ਹੈ। ਪਰ ਕੋਈ ਤ੍ਰਿਣ ਖਾ ਕੇ, ਕੋਈ ਦਾਣੇ ਚੁਗ ਕੇ ਤੇ ਕੋਈ ਮਾਸ ਖਾ ਕੇ ਆਪਣੀ ਭੁੱਖ ਦੀ ਪੂਰਤੀ ਕਰਦਾ ਹੈ।

ਇਸੇ ਹੀ ਤਰ੍ਹਾਂ ਸਾਰੇ ਮਨੁੱਖੀ ਜੀਵਨ ਅੰਦਰ ਵੀ ਭੁੱਖ ਹੈ, ਪਰ ਹਰ ਮਨੁੱਖ

ਆਪਣੀ ਭੁੱਖ ਦੀ ਤ੍ਰਿਪਤੀ ਵੱਖ ਵੱਖ ਪਦਾਰਥਾਂ ਨਾਲ ਕਰਦਾ ਹੈ। ਪੰਜਾਬ ਦਾ ਮਨੁੱਖ ਜਿਵੇਂ ਸ਼ੌਕ ਨਾਲ ਕਣਕ ਖਾਂਦਾ ਹੈ। ਮਦਰਾਸ, ਕੇਰਲਾ ਤੇ ਬੰਗਾਲ ਦਾ ਵਾਸੀ ਆਪਣਾ ਸ਼ੌਕ ਚਾਵਲ ਖਾਣ ਵਿਚ ਰਖਦਾ ਹੈ। ਮਧਯ ਭਾਰਤ ਦਾ ਕੁਝ ਭਾਗ ਜਵਾਰ ਤੇ ਬਾਜਰਾ ਬੜੇ ਸ਼ੌਕ ਨਾਲ ਖਾਂਦਾ ਹੈ।

ਇਸ ਤਰ੍ਹਾਂ ਪਿਆਸ ਸਾਰੇ ਜੀਵਨ ਅੰਦਰ ਹੈ। ਕੋਈ ਖੂਹ ਤੇ ਕੋਈ ਕਿਸੇ ਸਰੋਵਰ ਦਾ ਜਲ ਪੀ, ਆਪਣੀ ਤ੍ਰਿਖਾ ਸ਼ਾਂਤ ਕਰਦਾ ਹੈ। ਕੋਈ ਘਰ ਦੇ ਨਲਕੇ ਤੇ ਕੋਈ ਕਿਸੇ ਦਰਿਆ ਯਾ ਚਸ਼ਮੇ ਦਾ ਜਲ ਪੀ, ਆਪਣੀ ਪਿਆਸ ਬੁਝਾਂਦਾ ਹੈ। ਪਿਆਸ ਸਾਰੇ ਜੀਵਨ ਵਿਚ ਇਕ ਹੈ। ਪਰ ਪਾਣੀ ਵੱਖ ਵੱਖ ਥਾਂ ਦਾ ਹੈ।

ਭੁੱਖ ਸਾਰਿਆਂ ਵਿਚ ਇਕ ਹੈ। ਪਰ ਭੋਜਨ ਵੱਖ ਵੱਖ ਹੈ। ਨੰਗੇਜ ਢੱਕਣ ਦੀ ਰੁਚੀ ਵੀ ਹਰ ਮਨੁੱਖ ਅੰਦਰ ਹੈ, ਪਰ ਕਪੜਿਆਂ ਦੇ ਪਹਿਨਣ ਦਾ ਢੰਗ ਵੱਖ ਵੱਖ ਹੈ। ਧਨ ਦੀ ਚਾਹਤ ਹਰ ਇਕ ਨੂੰ ਹੈ, ਪਰ ਧਨ ਕਮਾਵਨ ਦਾ ਢੰਗ ਵੱਖ ਵੱਖ ਹੈ। ਕੋਈ ਦੁਕਾਨਦਾਰੀ ਤੇ ਕੋਈ ਨੌਕਰੀ ਕਰ, ਧਨ ਕਮਾ ਰਿਹਾ ਹੈ। ਕੋਈ ਖੇਤੀ ਬਾੜੀ ਤੇ ਕੋਈ ਵਪਾਰ ਕਰ ਕੇ ਧਨ ਕਮਾ ਰਿਹਾ ਹੈ।

ਤਿਵੇਂ ਹੀ ਧਨ ਧਰਮ ਦੀ ਭੁੱਖ ਵੀ ਸਾਰੇ ਜੀਵਨ ਅੰਦਰ ਹੈ, ਪਰ ਧਰਮ ਕਮਾਨ ਦਾ ਤਰੀਕਾ ਅੱਜ ਤੱਕ ਇਕ ਨਹੀਂ ਹੋ ਸਕਿਆ। ਕੋਈ ਨਿਮਾਜ਼ ਪੜ੍ਹ ਤੇ ਕੋਈ ਪੂਜਾ ਪਾਠ ਕਰ ਕੇ, ਕੋਈ ਜਪ ਤਪ ਕਰ ਕੇ ਧਰਮ ਕਮਾਵਨ ਵਿਚ ਲੱਗਾ ਹੋਇਆ ਹੈ।

ਭੋਜਨ ਦੀ ਭੁੱਖ ਜਿਸ ਮਨੁੱਖ ਨੂੰ ਨਾ ਲੱਗੇ ਉਸ ਨੂੰ ਰੋਗੀ ਸਮਝਿਆ ਜਾਂਦਾ ਹੈ, ਅਧਿਆਤਮਕ ਤੌਰ ਤੇ ਉਹ ਵੀ ਰੋਗੀ ਹੈ, ਜਿਸ ਨੂੰ ਧਰਮ ਦੀ ਭੁੱਖ ਨਹੀਂ ਹੈ। ਦਰਅਸਲ ਭੁੱਖ ਦਾ ਨਾ ਲਗਣਾ ਹੀ ਰੋਗਾਂ ਦੀ ਨਿਸ਼ਾਨੀ ਹੈ। ਮਨੁੱਖ ਦੀਆਂ ਸਰੀਰਕ ਤੇ ਮਾਨਸਿਕ ਭੁੱਖਾਂ ਥਲੇ ਧਰਮ ਦੀ ਭੁੱਖ ਛੁਪੀ ਪਈ ਹੈ। ਇਹ ਭੁਖ ਸੁਰਜੀਤ ਹੋ ਸਕੇ, ਇਸ ਵਾਸਤੇ ਕਥਾ ਕੀਰਤਨ ਦਾ ਚੂਰਨ ਏਨਾ ਲਾਜ਼ਮੀ ਹੈ। ਅਧਿਆਤਮਕ ਭੁੱਖ ਜਦ ਪੈਦਾ ਹੋ ਜਾਂਦੀ ਹੈ ਤਾਂ ਸਾਰੇ ਦੁਖ ਦਾ ਅੰਤ ਹੋ ਜਾਂਦਾ ਹੈ :

ਸਾਚੇ ਨਾਮ ਕੀ ਲਾਗੈ ਭੂਖ॥
ਉਤੁ ਭੂਖੈ ਖਾਇ ਚਲੀਅਹਿ ਦੂਖ॥

(ਆਸਾ ਮਹਲਾ ੧)

ਹਰ ਭੁੱਖ ਇਕ ਦੁਖ ਨੂੰ ਜਨਮ ਦੇਂਦੀ ਹੈ। ਧਨ ਦੀ ਭੁੱਖ ਹੈ ਤਾਂ ਦੁਖ ਹੈ। ਰੋਟੀ ਦੀ ਭੁੱਖ ਹੈ ਤਾਂ ਦੁਖ ਹੈ। ਔਲਾਦ, ਮਕਾਨ ਜਾਂ ਪ੍ਰਭਤਾ ਦੀ ਭੁੱਖ ਹੈ ਤਾਂ

ਦੁਖ ਖੜਾ ਹੈ। ਭੁੱਖ ਤੇ ਦੁਖ ਹਮੇਸ਼ਾ ਇਕੱਠੇ ਰਹਿੰਦੇ ਹਨ, ਪਰ ਇਕ ਭੁੱਖ ਪ੍ਰਭੂ ਦੇ ਨਾਮ ਦੀ ਐਸੀ ਹੈ ਜੋ ਕਿਧਰੇ ਮਨੁੱਖੀ ਜੀਵਨ ਅੰਦਰ ਪੈਦਾ ਹੋ ਜਾਵੇ ਤਾਂ ਸਾਰੇ ਦੁੱਖਾਂ ਦਾ ਅੰਤ ਕਰ ਦੇਂਦੀ ਹੈ।

ਕੋਈ ਵੀ ਪਦਾਰਥ ਸਿਰਫ਼ ਉਸੇ ਭੁੱਖ ਦੀ ਪੂਰਤੀ ਕਰ ਸਕਦਾ ਹੈ ਜਿਹੜੀ ਭੁੱਖ ਉਸ ਪਦਾਰਥ ਵਾਸਤੇ ਪੈਦਾ ਹੋਵੇ ਪਰ ਨਾਮ ਸਾਰੀਆਂ ਭੁੱਖਾਂ ਦਾ ਅੰਤ ਕਰ ਦੇਂਦਾ ਹੈ, ਇਸ ਵਾਸਤੇ ਸਾਰੇ ਦੁੱਖਾਂ ਦਾ ਵੀ ਅੰਤ ਹੋ ਜਾਂਦਾ ਹੈ।

# ਦੁੱਖ ਤੇ ਸੁਖ

ਦੁੱਖ ਇਕ ਵਿਆਪਕ ਰੋਗ ਹੈ ਤੇ ਇਸ ਦੀ ਮਾਰ ਤੋਂ ਕੋਈ ਵੀ ਜੀਵ ਬਚ ਨਹੀਂ ਸਕਿਆ।

ਮਨ ਕਿਸੇ ਵਸਤੂ ਦੀ ਚਾਹਤ ਕਰਦਾ ਹੈ, ਜਦ ਪ੍ਰਾਪਤ ਨਹੀਂ ਹੁੰਦੀ ਤਾਂ ਦੁਖ ਦਾ ਜਨੰਮ ਹੁੰਦਾ ਹੈ।

ਚੂੰਕਿ ਚਾਹਤਿ ਮਨੁੱਖ ਦੀਆਂ ਬਹੁਤੇਰੀਆਂ ਹਨ, ਇਸ ਵਾਸਤੇ ਦੁੱਖ ਵੀ ਅਣਗਿਣਤ ਹਨ।

ਜਦ ਇਕ ਇੱਛਾ ਪੂਰੀ ਹੁੰਦੀ ਹੈ, ਤਾਂ ਹੋਰ ਅਨੇਕਾਂ ਹੀ ਇੱਛਾਵਾਂ ਪੈਦਾ ਹੋ ਜਾਂਦੀਆਂ ਹਨ। ਖ਼ਾਹਿਸ਼ਾਂ ਦਾ ਬਾਕਾਇਦਾ ਦਰਿਆ ਮਨੁੱਖੀ ਅੰਤਸ਼ਕਰਨ ਅੰਦਰ ਚਲਦਾ ਰਹਿੰਦਾ ਹੈ। ਇਕ ਵਸਤੂ ਦੀ ਇੱਛਾ ਵੀ ਦੁੱਖ ਬਹੁਤਾ ਪੈਦਾ ਕਰ ਦੇਂਦੀ ਹੈ :

ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥
ਗੁਰਮੁਖ ਭਇ ਨਿਰਾਸ ਸੁਖ ਫਲ ਪਾਇਆ ॥

(ਵਾਰ ਸਾਰੰਗ, ਪੰਨਾ ੧੨੪੯)

ਅਸੀਂ ਵੇਖਦੇ ਹਾਂ ਕਿ ਨਿਰਧਨ ਤਾਂ ਦੁਖੀ ਹੈ ਹੀ, ਧਨਵਾਨ ਵੀ ਦੁਖੀ ਹੈ। ਨਿਰਗੁਣ ਜਿਥੇ ਦੁਖ ਵਿਚ ਹੈ, ਉਥੇ ਗੁਣਵਾਨ ਵੀ ਦੁਖ ਪੂਰਵਕ ਜੀਵਨ ਬਤੀਤ ਕਰ ਰਿਹਾ ਹੈ। ਬੀਮਾਰ ਦਾ ਦੁਖੀ ਹੋਣਾ ਸੁਭਾਵਕ ਹੈ, ਪਰ ਤੰਦਰੁਸਤ ਵੀ ਦੁਖੀ ਹੈ। ਨਿਰਬਲ ਜੇ ਦੁਖੀ ਹੈ ਤਾਂ ਬਲਵਾਨ ਵੀ ਦੁਖੀ ਹੈ। ਸੋ ਕਿਥੇ ਤਕ ਲਿਖਿਆ ਜਾਵੇ, ਦੁਖ ਇਕ ਵਿਆਪਕ ਰੋਗ ਹੈ।

ਹਰ ਇਕ ਦੀ ਚਾਹਤ ਵੱਖ ਵੱਖ ਹੈ, ਇਸ ਲਈ ਹਰ ਇਕ ਦਾ ਦੁੱਖ ਵੀ ਵੱਖ ਵੱਖ ਹੈ।

ਪਿੰਡਾਂ ਵਿਚ ਗੋਬਰ ਪਾਥੀਆਂ ਘਰਾਂ ਵਿਚ ਬਾਲੀਆਂ ਜਾਂਦੀਆਂ ਹਨ, ਜਿਸ ਵਿਚੋਂ ਧੂੰਆਂ ਨਿਕਲ ਕੇ ਬਾਹਰ ਆ ਜ਼ਾਂਦਾ ਹੈ। ਪੜੋਸੀ ਤੇ ਰਾਹੀ ਨੂੰ ਪਤਾ ਚਲ ਜਾਂਦਾ ਹੈ ਕਿ ਇਸ ਘਰ ਵਿਚ ਅੱਗ ਬਲ ਰਹੀ ਹੈ। ਕਿਸੇ ਘਰ ਲੱਕੜ ਤੇ ਕੋਇਲਾ ਜਲਾਇਆ ਜਾਂਦਾ ਹੈ। ਧੂੰਆਂ ਲੱਕੜ ਤੇ ਕੋਇਲੇ ਤੋਂ ਵੀ ਪੈਦਾ ਹੁੰਦਾ ਹੈ, ਇਸ

ਵਾਸਤੇ ਪਤਾ ਚਲ ਜਾਂਦਾ ਹੈ ਕਿ ਚੁਲ੍ਹ ਬਲ ਰਹੀ ਹੈ। ਮਿੱਟੀ ਦੇ ਤੇਲ ਨਾਲ ਕਿਸੇ ਘਰ ਵਿਚ ਸਟੋਵ ਜਲ ਰਿਹਾ ਹੁੰਦਾ ਹੈ, ਧੂੰਆਂ ਤਾਂ ਨਹੀਂ ਨਿਕਲਦਾ ਪਰ ਆਵਾਜ਼ ਦੱਸ ਦੇਂਦੀ ਹੈ ਕਿ ਚੁਲ੍ਹ ਤਪੀ ਹੋਈ ਹੈ।

ਅੱਜ ਦਾ ਮਨੁੱਖ ਹਰ ਕੰਮ ਵਿਗਿਆਨਕ ਢੰਗ ਨਾਲ ਕਰਨ ਲੱਗ ਪਿਆ ਹੈ। ਇਸ ਵਾਸਤੇ ਅੱਜ ਇਸ ਨੇ ਗੈਸ ਦੇ ਚੁਲ੍ਹੇ ਈਜਾਦ ਕਰ ਲਏ ਹਨ, ਜਿਸ ਵਿਚ ਨਾ ਧੂੰਆਂ ਹੈ ਤੇ ਨਾ ਹੀ ਆਵਾਜ਼ ਹੈ। ਪੜੋਸੀ ਤੇ ਰਾਹੀ ਨੂੰ ਪਤਾ ਹੀ ਨਹੀਂ ਚਲਦਾ ਕਿ ਇਸ ਘਰ ਅੰਦਰ ਅੱਗ ਬਲ ਰਹੀ ਹੈ।

ਜਦ ਅਸੀਂ ਇਹ ਕਹਿੰਦੇ ਹਾਂ ਕਿ ਫਲਾਣੇ ਦੇ ਘਰ ਤਾਂ ਬੜਾ ਹੀ ਸੁਖ ਹੈ, ਅਨੰਦ ਹੀ ਅਨੰਦ ਹੈ, ਉਦੋਂ ਸਾਨੂੰ ਭੁਲੇਖਾ ਲਗ ਜਾਂਦਾ ਹੈ। ਦਰਅਸਲ ਉਸ ਘਰ ਅੰਦਰ ਗੈਸ ਦੇ ਚੁਲ੍ਹੇ ਬਲ ਰਹੇ ਹਨ, ਧੂੰਆਂ ਬਾਹਰ ਨਹੀਂ ਆ ਰਿਹਾ, ਇਸ ਵਾਸਤੇ ਇਹ ਭੁਲੇਖਾ ਪੈ ਜਾਂਦਾ ਹੈ।

ਜਿਸ ਘਰ ਦੇ ਦੁਖ ਪ੍ਰਗਟ ਹੋ ਜਾਂਦੇ ਹਨ, ਪੜੋਸੀ ਤੇ ਰਾਹੀ ਨੂੰ ਪਤਾ ਚਲ ਜਾਂਦਾ ਹੈ। ਪਰ ਕਈ ਅੰਦਰ ਅੰਦਰ ਸੜ ਰਹੇ ਹੁੰਦੇ ਹਨ ਤੇ ਵੇਖਣ ਵਾਲੇ ਉਨ੍ਹਾਂ ਨੂੰ ਸੁਖੀ ਸਮਝ ਲੈਂਦੇ ਹਨ। ਜੇ ਧਿਆਨ ਨਾਲ ਵੇਖੀਏ ਤਾਂ ਖੇੜੇ ਅੰਦਰ ਰੋਣਾ ਛਿਪਿਆ ਪਿਆ ਹੈ, ਹਰ ਖ਼ੁਸ਼ੀ ਗ਼ਮ ਨੂੰ ਛੁਪਾਈ ਬੈਠੀ ਹੈ। ਇਜ਼ਤ ਦੇ ਨਾਲ ਬੇਇਜ਼ਤੀ, ਨਫ਼ੇ ਨਾਲ ਨੁਕਸਾਨ ਤੇ ਜੀਵਨ ਨਾਲ ਮੌਤ ਜੁੜੀ ਹੋਈ ਹੈ। ਇਕ ਉਰਦੂ ਦੇ ਕਵੀ ਦਾ ਕਹਿਣਾ ਹੈ:

ਫੂਲ ਖਿਲਤਾ ਹੈ ਮੁਰਝਾਨੇ ਕਾ ਤਖ਼ੱਈਅਲ ਲੇਕਰ।
ਜਿਸੇ ਹੰਸਤਾ ਹੂਆ ਪਾਓਗੇ ਵੋਹ ਪਰੇਸ਼ਾਂ ਹੋਗਾ।

ਗੁਰੂ ਨਾਨਕ ਦੇਵ ਜੀ ਦਾ ਸੰਸਾਰ ਪ੍ਰਸਿੱਧ ਇਹ ਵਾਕ ਹੈ ਕਿ:

ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥
(ਰਾਮਕਲੀ ੧, ਪੰਨਾ ੯੫੪)

ਦਰਅਸਲ ਪਦਾਰਥਾਂ ਦਾ ਮਿਲ ਜਾਣਾ ਸੁੱਖ ਦਾ ਮਿਲਣਾ ਨਹੀਂ ਹੈ, ਪ੍ਰਮਾਤਮਾ ਦਾ ਮਿਲਣਾ ਹੀ ਸੁੱਖ ਦਾ ਮਿਲਣਾ ਹੈ:

ਸੁਖੁ ਨਾਹੀ ਬਹੁਤੈ ਧਨਿ ਖਾਟੇ॥
ਸੁਖੁ ਨਾਹੀ ਪੇਖੇ ਨਿਰਤਿ ਨਾਟੇ॥
(ਭੈਰਉ ਮਹਲਾ ੫, ਪੰਨਾ ੧੧੪੭)

ਸੁੱਖਾਂ ਦਾ ਕੇਂਦਰ ਮਰਕਜ਼ ਈਸ਼ਵਰ ਹੈ, ਜਦ ਤਕ ਈਸ਼ਵਰ ਨਾਲ ਨਾ ਜੁੜੀਏ,

ਸੁਖਾਂ ਦਾ ਰਸ ਨਸੀਬ ਨਹੀਂ ਹੁੰਦਾ। ਸੋ ਈਸ਼ਵਰ ਦਾ ਮਿਲਣਾ ਹੀ ਸੁਖ ਦਾ ਮਿਲਣਾ ਹੈ ਤੇ ਈਸ਼ਵਰ ਦਾ ਭੁੱਲਣਾ ਹੀ ਮਹਾਨ ਦੁੱਖ ਹੈ:

ਗ਼ਮ ਚੇ ਬਾਸ਼ਦ ਗ਼ਫ਼ਲਤ ਅਜ਼ ਯਾਦੇ ਖ਼ੁਦਾ॥
ਚੀਸਤ ਸ਼ਾਦੀ-ਯਾਦ ਆਂ ਬ ਮੁੰਤਹਾ॥

(ਦੀਵਾਨੇ ਗੋਯਾ)

ਗੁਰੂ ਘਰ ਦੇ ਲਾਡਲੇ ਤੇ ਅਨੁਭਵੀ ਸ਼ਾਇਰ ਭਾਈ ਨੰਦ ਲਾਲ ਜੀ ਤਾਂ ਇਹ ਕਹਿੰਦੇ ਹਨ ਕਿ ਜਦ ਬੰਦਾ ਰੱਬ ਨੂੰ ਭੁੱਲਦਾ ਹੈ ਬਸ ਉਸ ਵਕਤ ਉਸ ਨੂੰ ਗ਼ਮ ਆਣ ਘੇਰਦੇ ਹਨ ਤੇ ਰੱਬੀ ਯਾਦ ਨਾਲ ਸਾਰੀਆਂ ਖ਼ੁਸ਼ੀਆਂ ਮਿਲ ਜਾਂਦੀਆਂ ਹਨ।

ਗੁਰੂ ਅਰਜਨ ਦੇਵ ਜੀ ਤਾਂ ਇਹ ਫ਼ੁਰਮਾਂਦੇ ਹਨ ਕਿ ਇਕ ਗ਼ਮ ਨਹੀਂ ਸਗੋਂ ਸਾਰੇ ਦੁੱਖ ਓਦੋਂ ਆ ਚੰਬੜਦੇ ਹਨ ਜਦੋਂ ਮਨੁੱਖ ਨੂੰ ਰੱਬ ਭੁੱਲਦਾ ਹੈ:

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥

(ਮਾਝ ਮਹਲਾ ੫, ਪੰਨਾ ੧੩੫)

# ਜੀਵਨ ਅਤੇ ਮੌਤ

ਤੱਤਾਂ ਦਾ ਜੋੜ ਤੇ ਮਨੁੱਖੀ ਸਰੀਰ ਅੰਦਰ ਚਲ ਰਹੀ ਪ੍ਰਾਣਾਂ ਦੀ ਹਰਕਤ ਨੂੰ ਜੀਵਨ ਆਖਿਆ ਜਾਂਦਾ ਹੈ। ਜੋ ਵੀ ਤਨ ਧਾਰੀ ਜੀਵ ਹਨ ਉਹ ਇਸੇ ਤਰ੍ਹਾਂ ਦਾ ਜੀਵਨ ਜੀ ਰਹੇ ਹਨ। ਇਸ ਵਾਸਤੇ ਇਸ ਜੀਵਨ ਵਿਚ ਮੌਤ ਦਾ ਭੈ ਬਣਿਆ ਰਹਿੰਦਾ ਹੈ।

ਜੇ ਗਹਿਰੇ ਤਲ ਵਿਚ ਝਾਤ ਮਾਰੀਏ ਤਾਂ ਮੰਗ ਜੀਵਨ ਦੀ ਹੈ ਤੇ ਭੈ ਮੌਤ ਦਾ ਹੈ। ਜਿਤਨੀ ਜੀਵਨ ਦੀ ਚਾਹਤ ਪ੍ਰਬਲ ਹੋਵੇਗੀ, ਉਤਨਾ ਹੀ ਮੌਤ ਦਾ ਭੈ ਭਾਰੀ ਹੋਵੇਗਾ। ਜੀਵਨ ਬੇ-ਰਸ ਹੋਵੇ, ਸਰੀਰ ਜਰਜਰਾ ਹੋ ਜਾਵੇ, ਰੋਗਾਂ ਤੇ ਸੋਗਾਂ ਤੋਂ ਇਲਾਵਾ ਹੋਰ ਕੁਝ ਨਾ ਹੋਵੇ ਤਾਂ ਵੀ ਮਨੁੱਖ ਜੀਵਨ ਚਾਹੁੰਦਾ ਹੈ। ਜੀਵਨ ਦੀ ਚਾਹ ਗਹਿਰੀ ਤੇ ਬਹੁਤ ਪ੍ਰਬਲ ਹੈ। ਜੀਵਨ ਤੋਂ ਉੱਚੀ ਵਸਤੂ ਜਦ ਤਕ ਪ੍ਰਾਪਤ ਨਾ ਹੋਵੇ ਇਹ ਚਾਹਤ ਬਣੀ ਰਹਿੰਦੀ ਹੈ ਤੇ ਨਾਲੇ ਮੌਤ ਭੈ-ਭੀਤ ਰਖਦੀ ਹੈ।

ਅਨੰਤ ਕਾਲ ਤੋਂ ਮਨੁੱਖ ਇਸ ਕੋਸ਼ਿਸ਼ ਵਿਚ ਰਿਹਾ ਹੈ ਕਿ ਕੋਈ ਐਸੀ ਵਸਤੂ ਲੱਭ ਪਵੇ, ਜਿਸ ਨਾਲ ਮੌਤ ਆਵੇ ਹੀ ਨਾ ਤੇ ਮੈਂ ਸਦੀਵ ਜ਼ਿੰਦਾ ਰਵ੍ਹਾਂ। ਜੀਵਨ ਦੀ ਸਾਰੀ ਸ਼ਕਤੀ ਇਸ ਖੋਜ ਵਿਚ ਨਸ਼ਟ ਹੁੰਦੀ ਰਹੀ ਕਿ ਮੈਂ ਬਹੁਤਾ ਜੀ ਸਕਾਂ। ਜੀਵਨ ਸਾਰਾ ਜੀਵਣ ਦੀ ਚਾਹ ਵਿਚ ਨਸ਼ਟ ਹੋਇਆ। ਬੜੇ ਬੜੇ ਯੋਗੀ ਤੇ ਤਪੀਸ਼ਰ ਵੀ ਉਮਰ ਲੰਬੀ ਕਰਨ ਦੇ ਸਾਧਨਾਂ ਵਿਚ ਜੁਟੇ ਰਹੇ। ਧਨਾਢ ਬੰਦੇ ਕੁਸ਼ਤੇ ਖਾ, ਜਰਜਰੇ ਸਰੀਰ ਨੂੰ ਹੋਰ ਜ਼ਿੰਦਾ ਰੱਖਣ ਦੇ ਆਹਰ ਵਿਚ ਲੱਗੇ ਰਹੇ।

ਜੀਵਨ ਲੰਬਾ ਹੋਵੇ ਇਹ ਤਾਂ ਹਰ ਇਕ ਦੀ ਕੋਸ਼ਿਸ਼ ਰਹੀ ਹੈ। ਜੀਵਨ ਸਫ਼ਲ ਹੋ ਸਕੇ ਤੇ ਜੀਵਨ ਕਿਸ ਵਾਸਤੇ ਹੈ, ਇਸ ਦੀ ਫ਼ਿਕਰ ਕਿਸੇ ਵੀ ਨਾ ਕੀਤੀ। ਜੀਵਨ ਵਿਚੋਂ ਮੌਤ ਨਿਕਲ ਜਾਵੇ ਇਹ ਹਰ ਇਕ ਦੀ ਕੋਸ਼ਿਸ਼ ਰਹੀ।

ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੇ ਇਕ ਮਹਾਨ ਅਨੁਭਵ ਜਗਤ ਦੇ ਸਾਹਮਣੇ ਰਖਿਆ ਕਿ ਜੇ ਮੌਤ ਨੂੰ ਖਿੜੇ ਮੱਥੇ ਕਬੂਲ ਕਰ ਲਿਆ ਜਾਵੇ ਤਾਂ ਜੀਵਨ ਵਿਚੋਂ ਮੌਤ ਦਾ ਭੈ ਖ਼ਤਮ ਹੋ ਕੇ ਪਰਮ ਜੀਵਨ ਨੂੰ ਮਨੁੱਖ ਪ੍ਰਾਪਤ ਹੁੰਦਾ ਹੈ:

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥
(ਸਲੋਕ ਮ: ੫, ਪੰਨਾ ੧੧੦੨)

ਗੁਰਬਾਣੀ ਨੇ ਮਨੁੱਖੀ ਜੀਵਨ ਨੂੰ ਇਕ ਪਦਾਰਥ, ਇਕ ਔਸਰ ਅਥਵਾ ਇਕ ਵਡਮੁੱਲਾ ਰਤਨ ਆਖਿਆ ਹੈ। ਮੂਰਖ ਮਨ ਇਸ ਪਦਾਰਥ ਨੂੰ ਮਿੱਟੀ ਵਿਚ ਰੋਲ ਰਿਹਾ ਹੈ। ਔਸਰ ਹੱਥੋਂ ਗਵਾ ਰਿਹਾ ਹੈ ਤੇ ਰਤਨ ਨੂੰ ਕਉਡੀਆਂ ਬਦਲੇ ਵੇਚ ਰਿਹਾ ਹੈ:

ਜਨਮ ਪਦਾਰਥ ਖੋਇ ਗਵਾਰਾ॥

— —

ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥

— —

ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ॥

ਨੀਂਦ ਤੇ ਮੌਤ ਨੂੰ ਬਰਾਬਰ ਆਖਿਆ ਜਾਂਦਾ ਹੈ। ਜਦ ਮਨੁੱਖ ਗਹਿਰੀ ਨੀਂਦ ਸੌਂ ਜਾਂਦਾ ਹੈ, ਤਾਂ ਪਰਵਾਰ ਤੇ ਸੰਸਾਰ ਨਾਲ ਸੰਬੰਧ ਟੁੱਟ ਜਾਂਦਾ ਹੈ। ਮੌਤ ਨਾਲ ਵੀ ਸੰਬੰਧ ਟੁੱਟ ਜਾਂਦੇ ਹਨ, ਪਰ ਨੀਂਦ ਆਵੇ ਮਨੁੱਖ ਦੁਖੀ ਨਹੀਂ ਹੁੰਦਾ, ਮੌਤ ਆਵੇ ਤਾਂ ਰੋਂਦਾ ਹੈ।

ਨੀਂਦ ਆਵਣ ਲਗਿਆਂ ਇਹ ਖ਼ਿਆਲ ਬਣਿਆ ਰਹਿੰਦਾ ਹੈ ਕਿ ਜਾਗਣ ਨਾਲ ਟੁੱਟੇ ਸੰਬੰਧ ਜੁੜ ਜਾਣਗੇ, ਪਰ ਮੌਤ ਨਾਲ ਇਕ ਦਫ਼ਾ ਸੰਬੰਧ ਟੁੱਟੇ ਤਾਂ ਟੁੱਟ ਹੀ ਜਾਂਦੇ ਹਨ।

ਜੀਵਨ ਵਿਚ ਜੋ ਰਸ ਤੇ ਰੌਣਕ ਹੈ, ਉਹ ਮਾਂ, ਬਾਪ, ਭਾਈ, ਭੈਣ, ਇਸਤ੍ਰੀ ਤੇ ਬੱਚਿਆਂ ਅਥਵਾ ਧਨ ਤੇ ਪਦਾਰਥਾਂ ਕਰਕੇ ਹੈ।

ਸਨਬੰਧੀ ਰਖਿਆ ਵਾਸਤੇ ਚਾਹੀਦੇ ਹਨ।

ਧਨ ਗੁਜ਼ਾਰੇ ਵਾਸਤੇ ਤੇ ਪਦਾਰਥ ਰਸ ਮਾਣਨ ਵਾਸਤੇ।

ਜਿਸ ਵਕਤ ਪ੍ਰਮਾਤਮਾ ਕੁਟੰਬ ਤੇ ਸੰਬੰਧੀ ਦੇ ਰੂਪ ਵਿਚ ਦਿਸ ਪਵੇ ਤਾਂ ਮਨੁੱਖ ਕੁਟੰਬ ਤੋਂ ਉੱਚਾ ਹੋ ਜਾਂਦਾ ਹੈ ਤੇ ਜਦ ਨਾਮ ਦਾ ਧਨ ਲੱਭ ਪੈਂਦਾ ਹੈ ਤਾਂ ਕੰਚਨ ਕੱਚ ਦੇ ਸਮਾਨ ਹੋ ਜਾਂਦਾ ਹੈ, ਤੇ ਜਦ ਨਾਮ ਦਾ ਪਦਾਰਥ ਲੱਭ ਪੈਂਦਾ ਹੈ ਤਾਂ ਕਿਸੇ ਪਦਾਰਥ ਵਿਚ ਰਸ ਪ੍ਰਤੀਤ ਨਹੀਂ ਹੁੰਦਾ:

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥

(ਮਾਝ ਮਹਲਾ ੫, ਪੰਨਾ ੧੦੩)

ਜਾ ਕਉ ਮਿਲਿਓ ਨਾਮੁ ਨਿਧਾਨਾ ॥
ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥

(ਆਸਾ ਮਹਲਾ ੫, ਪੰਨਾ ੩੯੫)

ਨਾਮ ਪਦਾਰਥ ਨਾਨਕ ਮਾਂਗੈ ॥

ਐਸਾ ਕੁਟੰਬ, ਧਨ ਤੇ ਪਦਾਰਥ ਲੱਭ ਜਾਵੇ ਤਾਂ ਮਨੁੱਖ ਮੌਤ ਦੇ ਭੈ ਤੋਂ ਰਹਿਤ ਹੋ ਜਾਂਦਾ ਹੈ ਤੇ ਜੀਵਨ ਦੀ ਚਾਹ ਖ਼ਤਮ ਹੋ ਜਾਂਦੀ ਹੈ।

# ਬੀਮਾਰੀ ਤੇ ਤੰਦਰੁਸਤੀ

ਬੀਮਾਰੀ ਕੀ ਹੈ ? ਕਿਉਂ ਹੈ ? ਇਸ ਦੀ ਖੋਜ ਅਨੰਤ ਕਾਲ ਤੋਂ ਚਲੀ ਆ ਰਹੀ ਹੈ। ਜੋ ਬੀਮਾਰੀ ਦਾ ਕਾਰਨ ਅੱਜ ਲੱਭਿਆ ਗਿਆ ਹੈ ਉਹ ਕਲ੍ਹ ਬਦਲ ਜਾਂਦਾ ਹੈ। ਜੋ ਦਵਾਈ ਅੱਜ ਸਹੀ ਮੰਨੀ ਜਾਂਦੀ ਹੈ, ਉਹ ਕਲ੍ਹ ਗ਼ਲਤ ਹੋ ਜਾਂਦੀ ਹੈ। ਜੋ ਅੱਜ ਪਰਹੇਜ਼ ਦਸਿਆ ਜਾਂਦਾ ਹੈ, ਉਸ ਦੀ ਦੂਜੇ ਦਿਨ ਨਿਖੇਧੀ ਹੋ ਜਾਂਦੀ ਹੈ। ਇਸ ਵਾਸਤੇ ਅੱਜ ਤਕ ਬੀਮਾਰੀਆਂ ਦਾ ਅੰਤ ਨਹੀਂ ਹੋ ਸਕਿਆ। ਸਰੀਰਕ ਰੋਗਾਂ ਦਾ ਇਲਾਜ ਕਿਸੇ ਵਕਤ ਆਯੁਰਵੈਦਿਕ ਢੰਗ ਨਾਲ ਕੀਤਾ ਜਾਂਦਾ ਸੀ। ਸਹਿਜੇ ਸਹਿਜੇ ਆਯੁਰਵੈਦਿਕ ਢੰਗ ਤੋਂ ਵਿਸ਼ਵਾਸ ਉਠਣ ਲਗ ਪਿਆ। ਯੂਨਾਨੀ ਢੰਗ ਪ੍ਰਚੱਲਤ ਹੋਇਆ, ਪਰ ਇਹ ਵੀ ਬਹੁਤੇ ਦਿਨ ਤਕ ਵਿਸ਼ਵਾਸ ਦਾ ਪਾਤਰ ਨਾ ਬਣ ਸਕਿਆ, ਤਾਂ ਐਲੋਪੈਥਿਕ ਨੇ ਥਾਂ ਆਣ ਮੱਲੀ। ਪਰ ਵੇਖਣ ਵਿਚ ਇਹ ਆ ਰਿਹਾ ਹੈ ਕਿ ਮੈਡੀਕਲ ਸਾਇੰਸ ਦੀ ਇਤਨੀ ਉੱਚ-ਪੱਧਰ ਦੀ ਤਰੱਕੀ ਹੋਣ ਦੇ ਬਾਵਜੂਦ ਵੀ ਬੀਮਾਰੀਆਂ ਨਾਲ ਲੋਕੀ ਇਸ ਤਰ੍ਹਾਂ ਪੀੜਤ ਹਨ ਜਿਵੇਂ ਕਿ ਪਹਿਲੇ ਸਨ। ਕੁਝ ਮੁਲਕਾਂ ਵਿਚ ਹੋਮਿਓਪੈਥਿਕ ਤੇ ਪ੍ਰਾਕ੍ਰਿਤਕ ਇਲਾਜ ਰਾਹੀਂ ਬੀਮਾਰੀਆਂ ਤੇ ਕਾਬੂ ਪਾਣ ਦਾ ਯਤਨ ਕੀਤਾ ਜਾ ਰਿਹਾ ਹੈ। ਪਰ ਬੀਮਾਰੀਆਂ ਦਾ ਅੰਤ ਹੋਣ ਵਿਚ ਨਹੀਂ ਆ ਰਿਹਾ। ਦਵਾਈਆਂ ਨਾਲ ਮੈਡੀਕਲ ਸਟੋਰ ਭਰਦੇ ਜਾ ਰਹੇ ਹਨ, ਲੇਕਿਨ ਬੀਮਾਰੀਆਂ ਨਾਲ ਮਨੁੱਖੀ ਸਰੀਰ ਭਰਦੇ ਜਾ ਰਹੇ ਹਨ।

ਜਿਤਨੇ ਤਕ ਪੁਰਾਣੀਆਂ ਬੀਮਾਰੀਆਂ ਨੂੰ ਦੂਰ ਕਰਨ ਲਈ ਕੋਈ ਨਵੀਂ ਔਸ਼ਧੀ ਤਲਾਸ਼ ਕੀਤੀ ਜਾਂਦੀ ਹੈ ਉਤਨੇ ਤਕ ਕੋਈ ਹੋਰ ਨਵੀਂ ਬੀਮਾਰੀ ਫੁਟ ਪੈਂਦੀ ਹੈ। ਸਮੱਸਿਆ ਤਿਉਂ ਦੀ ਤਿਉਂ ਬਣੀ ਰਹਿੰਦੀ ਹੈ। ਹਰ ਯੁਗ ਦੀ ਆਪਣੀ ਬੀਮਾਰੀ ਹੁੰਦੀ ਹੈ।

ਕਿਸੇ ਸਮੇਂ ਪਲੇਗ ਨਾਲ ਸ਼ਹਿਰਾਂ ਦੇ ਸ਼ਹਿਰ ਉਜੜ ਜਾਂਦੇ ਸਨ। ਇਸ ਭਿਅੰਕਰ ਰੋਗ ਤੇ ਕਾਬੂ ਪਾ ਲਿਆ ਗਿਆ। ਚੇਚਕ ਨਾਲ ਅਣਗਿਣਤ ਬੱਚੇ ਅਪੰਗ, ਅੰਧੇ ਹੋ ਜਾਂਦੇ ਸਨ ਤੇ ਇਸ ਰੋਗ ਨੂੰ ਲਾ-ਇਲਾਜ ਸਮਝ ਕੇ ਪੂਜਿਆ ਜਾਂਦਾ ਸੀ। ਅੱਜ ਇਹ ਵੀ ਅਸਾਧ ਰੋਗ ਨਹੀਂ ਰਿਹਾ। ਫਿਰ ਮਿਆਦੀ ਬੁਖ਼ਾਰ ਦਾ ਇਕ ਖ਼ਾਸ ਸਮੇਂ ਤਕ ਰਾਜ ਰਿਹਾ, ਤੇ ਉਦੋਂ ਹੀ ਜਾਂਦਾ ਸੀ, ਜਦੋਂ ਬੰਦਾ ਵੀ

ਨਾਲ ਜਾਣ ਨੂੰ ਤਿਆਰ ਹੋ ਜਾਵੇ। ਸੋ ਜਾਨ-ਲੇਵਾ ਤੇ ਅਸਾਧ ਰੋਗ ਸੀ, ਅੱਜ ਇਹ ਵੀ ਕਾਬੂ ਵਿਚ ਹੈ, ਇਸ ਨੂੰ ਚਾਰ ਪੰਜ ਦਿਨਾਂ ਵਿਚ ਭਜਾ ਦਿਤਾ ਜਾਂਦਾ ਹੈ। ਅੱਜ ਦੇ ਯੁਗ ਦਾ ਰੋਗ ਹੈ ਹ੍ਰਿਦਯ ਰੋਗ, ਸ਼ੱਕਰ ਤੇ ਕੈਂਸਰ ਇਹ ਕਾਬੂ ਵਿਚ ਨਹੀਂ ਆ ਰਹੇ।

ਐਸਾ ਲਗਦਾ ਹੈ ਕਿ ਰੋਗਾਂ ਦੀ ਜੜ੍ਹ ਮਨੁੱਖ ਦੇ ਆਚੇਤਨ ਮਨ ਵਿਚ ਮੌਜੂਦ ਹੈ। ਜਦ ਇਕ ਰੋਗ ਦੀ ਸ਼ਾਖ਼ ਨੂੰ ਕੱਟੀਏ ਤਾਂ ਕੋਈ ਨਵੀਂ ਸ਼ਾਖ਼ ਫੁਟ ਪੈਂਦੀ ਹੈ। ਇਸ ਤਰ੍ਹਾਂ ਨਵੀਂ ਸ਼ਾਖ਼ ਨੂੰ ਕੱਟਣ ਦੇ ਆਹਰ ਲੱਗ ਪੈਣਾ, ਪਰ ਇਤਨੇ ਤਕ ਕੋਈ ਹੋਰ ਬੀਮਾਰੀ ਦੀ ਸ਼ਾਖ਼ ਉਪਜ ਪੈਂਦੀ ਹੈ, ਤੇ ਇਹ ਸਿਲਸਿਲਾ ਜ਼ਿੰਦਗੀ ਭਰ ਚਲਦਾ ਰਹਿੰਦਾ ਹੈ। ਗੁਰਬਾਣੀ ਦਾ ਫ਼ੁਰਮਾਣ ਹੈ:

ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥

(ਮ: ੨, ਪੰਨਾ ੧੨੭੯)

ਪਰ ਐਸਾ ਦਾਰੂ ਕੀ ਹੈ ਤੇ ਕਿਥੇ ਹੈ, ਗੁਰਬਾਣੀ ਦੱਸਦੀ ਹੈ:

ਸਰਬ ਰੋਗ ਕਾ ਅਉਖਧ ਨਾਮ॥

(ਗਉੜੀ ਸੁਖਮਨੀ)

ਇਹ ਕੋਈ ਸ਼ਾਇਰਾਨਾ ਤਖ਼ੱਈਅਲ ਨਹੀਂ ਹੈ ਕਿ ਨਾਮ ਸਿਮਰਨ ਨਾਲ ਸਾਰੇ ਰੋਗ ਕੱਟੇ ਜਾਂਦੇ ਹਨ ਬਲਕਿ ਇਕ ਹਕੀਕਤ ਸੱਚਾਈ ਹੈ।

ਜਿਸ ਔਸ਼ਧੀ ਦੇ ਖਾਣ ਨਾਲ ਦਰਦ ਫਿਰ ਵੀ ਰਹਿ ਜਾਏ ਜਾਂ ਦੋਬਾਰਾ ਹੋਣ ਦੀ ਸੰਭਾਵਨਾ ਹੋਵੇ, ਉਹ ਦਾਰੂ ਦਾਰੂ ਨਹੀਂ ਹੈ:

ਦਰਦੁ ਹੋਵੈ ਦੁਖੁ ਰਹੈ ਸਰੀਰ॥
ਐਸਾ ਦਾਰੂ ਲਗੈ ਨ ਬੀਰ॥

(ਮਲਾਰ ਮਹਲਾ ੧, ਪੰਨਾ ੧੨੫੬)

ਜਿਸ ਮਨੁੱਖ ਦਾ ਮਨ ਰੋਗੀ ਹੈ, ਉਸ ਦਾ ਤਨ ਤੰਦਰੁਸਤ ਨਹੀਂ ਹੋ ਸਕਦਾ, ਮਨ ਵਿਚ ਰੋਗ ਭਰ ਜਾਂਦੇ ਹਨ ਤੇ ਜਦ ਇਹ ਰੋਗ ਜ਼ਰੂਰਤ ਤੋਂ ਜ਼ਿਆਦਾ ਹੋ ਜਾਣ, ਜਿਸ ਦਾ ਬੋਝ ਮਨ ਨਾ ਚੁੱਕ ਸਕੇ ਤਾਂ ਉਹ ਤਨ ਨੂੰ ਅਰਪਨ ਕਰ ਦੇਂਦਾ ਹੈ। ਰੋਗ ਦੀਆਂ ਜੜ੍ਹਾਂ ਹਮੇਸ਼ਾ ਮਨ ਵਿਚ ਹੁੰਦੀਆਂ ਹਨ।

ਹਿੰਦੀ ਵਿਚ ਤੰਦਰੁਸਤੀ ਵਾਸਤੇ ਸ਼ਬਦ ਸੁਅਸਥ ਵਰਤਿਆ ਜਾਂਦਾ ਹੈ, ਪਰ ਸੁਅਸਥ ਦਾ ਅਰਥ ਹੈ—ਸਵੈ ਅਸਥਿਤੀ, ਆਪਣੇ ਵਿਚ ਟਿਕਾਉ। ਸੋ ਜੋ ਆਪਣੇ ਵਿਚ ਟਿਕਿਆ ਹੋਇਆ ਹੈ, ਸਮਝੋ ਕਿ ਇਸ ਮਨ ਵਿਚ ਕੋਈ ਐਸੀ ਪ੍ਰਸੰਨਤਾ,

ਮਸਤੀ ਹੈ, ਤਦ ਇਹ ਆਪਣੇ ਵਿਚ ਮਸਤ ਹੈ।

ਮਨੁੱਖ ਪੁੱਤਰ ਨਾਲ, ਮਿੱਤਰ ਨਾਲ, ਇਸਤ੍ਰੀ ਜਾਂ ਭਾਈ ਨਾਲ ਬੈਠ ਸਕਦਾ ਹੈ। ਜਦ ਇਹ ਨਾ ਹੋਵੇ ਤਾਂ ਕੋਈ ਅਖ਼ਬਾਰ, ਇਸ਼ਤਿਹਾਰ, ਰੇਡੀਉ, ਟੈਲੀਵੀਜ਼ਨ, ਥੇਟਰ ਵਗੈਰਾ ਚਾਹੀਦਾ ਹੈ, ਇਕੱਲੇ ਮਨੁੱਖ ਵਾਸਤੇ ਬੈਠਣਾ ਬੜਾ ਔਖਾ ਹੈ। ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਆਪਣੇ ਆਪ ਵਿਚ ਬਿਲਕੁਲ ਰਿਕਤ ਹੈ, ਕੁਝ ਵੀ ਨਹੀਂ ਹੈ। ਇਸ ਦੇ ਕੋਲ ਜੋ ਰਸ ਪ੍ਰੇਮ ਨਾਲ ਭਰੇ ਹਨ, ਓਹੀ ਸੁਅਸਥ ਹਨ ਭਾਵ ਆਪਣੇ ਵਿਚ ਇਸਥਿਤੀ ਹੈ।

# ਪੜ੍ਹਿਆ-ਅਨਪੜ੍ਹਿਆ

ਹਰ ਵਸਤੂ ਨੂੰ ਜਾਣਨ ਦੀ ਮਨੁੱਖ ਦੇ ਅੰਦਰ ਇਕ ਤੀਬਰ ਭੁੱਖ ਹੈ। ਮਨੁੱਖੀ ਜੀਵਨ ਦੀ ਬਹੁਤੀ ਹਰਕਤ ਜਾਣਨ ਤੇ ਖੜੀ ਹੈ। ਜ਼ਹਿਰ ਤੇ ਅੰਮ੍ਰਿਤ ਦੀ ਜਾਣਕਾਰੀ ਹੋਣੀ ਹੀ ਚਾਹੀਦੀ ਹੈ। ਜੇ ਇਹ ਪਤਾ ਹੀ ਨਾ ਚਲੇ ਕਿ ਇਹ ਜ਼ਹਿਰ ਤੇ ਇਹ ਅੰਮ੍ਰਿਤ ਹੈ, ਫਿਰ ਜੀਵਨ ਦੀ ਹਰਕਤ ਰੁਕ ਜਾਂਦੀ ਹੈ। ਬਹੁਤ ਕੁਝ ਜੋ ਹੋ ਰਿਹਾ ਹੈ ਇਸ ਵਿਚ ਮਨੁੱਖੀ ਜਾਣਕਾਰੀ ਸਹਾਇਕ ਹੈ। ਜਿਸ ਤਰ੍ਹਾਂ ਸਰੀਰ ਵਿਚ ਭੋਜਨ ਦੀ ਭੁੱਖ ਹੈ, ਉਸੇ ਤਰ੍ਹਾਂ ਦਿਮਾਗ਼ ਵਿਚ ਜਾਣਨ ਦੀ ਭੁੱਖ ਹੈ। ਕਈ ਦਫ਼ਾ ਮਨੁੱਖ ਆਪਣੀ ਸਰੀਰਕ ਭੁੱਖ ਦੀ ਪੂਰਤੀ ਗ਼ਲਤ ਆਹਾਰ ਨਾਲ ਕਰਦਾ ਹੈ ਤੇ ਇਸ ਤਰ੍ਹਾਂ ਆਪਣੇ ਸਰੀਰ ਨੂੰ ਰੋਗੀ ਕਰ ਲੈਂਦਾ ਹੈ। ਐਸਾ ਵੀ ਹੁੰਦਾ ਹੈ ਕਿ ਮਨੁੱਖ ਗ਼ਲਤ ਜਾਣਕਾਰੀ ਨਾਲ ਆਪਣਾ ਦਿਮਾਗ਼ ਭਰ ਲੈਂਦਾ ਹੈ ਤੇ ਦਿਮਾਗ਼ੀ ਤੌਰ ਤੇ ਮਹਾਂ ਰੋਗੀ ਬਣ ਜਾਂਦਾ ਹੈ। ਜੇ ਜਾਣਕਾਰੀ ਹੀ ਗ਼ਲਤ ਹੈ ਤਾਂ ਜੀਵਨ ਦੀ ਧਾਰਾ ਗ਼ਲਤ ਦਿਸ਼ਾ ਵਿਚ ਵਗ ਤੁਰਦੀ ਹੈ। ਜੈਸੇ ਕਈ ਸਰੀਰਕ ਬੀਮਾਰੀਆਂ ਛੂਤ ਦੀਆਂ ਹੁੰਦੀਆਂ ਹਨ। ਇਹ ਬੀਮਾਰੀਆਂ ਦੂਜਿਆਂ ਨੂੰ ਵੀ ਲੱਗ ਜਾਂਦੀਆਂ ਹਨ। ਮਨੁੱਖ ਆਪਣੀ ਗ਼ਲਤ ਜਾਣਕਾਰੀ ਵੀ ਦੂਜਿਆਂ ਨੂੰ ਦੇਂਦਾ ਹੈ ਤੇ ਇਸ ਤਰ੍ਹਾਂ ਸਮਾਜ ਸਹਿਜੇ ਸਹਿਜੇ ਜ਼ਿਹਨੀ ਤੌਰ ਤੇ ਰੋਗੀ ਹੋ ਜਾਂਦਾ ਹੈ। ਇਕ ਪੜ੍ਹਿਆ ਲਿਖਿਆ ਮਨੁੱਖ ਜਦ ਫ਼ਿਲਮ ਐਕਟਰਾਂ ਤੇ ਆਪਣਾ ਦਿਮਾਗ਼ ਖ਼ਰਚ ਕਰ ਕੇ ਉਨ੍ਹਾਂ ਦੀ ਜੀਵਨ ਝਾਕੀ ਪੇਸ਼ ਕਰਦਾ ਹੈ ਤਾਂ ਇਸ ਨਾਲ ਕੋਈ ਉਹ ਸਮਾਜ ਦੀ ਸੇਵਾ ਨਹੀਂ ਕਰ ਰਿਹਾ, ਸਗੋਂ ਸਮਾਜ ਦਾ ਜ਼ਿਹਨ ਗੰਦਾ ਕਰ ਰਿਹਾ ਹੈ। ਇਸ ਤਰ੍ਹਾਂ ਗੰਦੇ ਨਾਵਲ ਤੇ ਜਿਨਸੀਆਤ ਨਾਲ ਭਰੀਆਂ ਕਹਾਣੀਆਂ ਸਮਾਜ ਦੀ ਅਧੋਗਤੀ ਦੀਆਂ ਨਿਸ਼ਾਨੀਆਂ ਬਣਦੀਆਂ ਹਨ।

ਇਹੋ ਜਿਹੀਆਂ ਅਕਲ ਦੀਆਂ ਬਾਰੀਕੀਆਂ ਜੀਵਨ ਨੂੰ ਤਾਰੀਕ ਕਰ ਦੇਂਦੀਆਂ ਹਨ :

ਅਕਲ ਬਾਰੀਕ ਹੂਈ ਜਾਤੀ ਹੈ। ਰੂਹ ਤਾਰੀਕ ਹੂਈ ਜਾਤੀ ਹੈ।

ਅਨਪੜ੍ਹ ਮਨੁੱਖ ਕੋਲ ਜਾਣਕਾਰੀ ਹੁੰਦੀ ਹੀ ਨਹੀਂ, ਦੇਸ਼ ਵਿਦੇਸ਼, ਸੂਰਜ, ਚੰਦ, ਤਾਰੇ, ਦਰਿਆ, ਪਹਾੜ, ਸਭਿਅਤਾ ਹੱਤਾਕਿ ਸੰਸਾਰ ਦੇ ਕਿਸੇ ਵੀ ਪੱਖ ਦੀ ਵਿਸ਼ੇਸ਼

ਜਾਣਕਾਰੀ ਨਹੀਂ ਹੁੰਦੀ। ਇਸ ਤਰ੍ਹਾਂ ਅਨਪੜ੍ਹ ਮਨੁੱਖ ਦਾ ਸੰਸਾਰ ਦੇ ਬਹੁਤ ਸਾਰੇ ਖਿਤੇ ਨਾਲੋਂ ਸੰਬੰਧ ਟੁੱਟਿਆ ਰਹਿੰਦਾ ਹੈ।

ਅਨਪੜ੍ਹ ਭਾਵੇਂ ਸੰਸਾਰ ਨੂੰ ਸਮਝਣ ਵਿਚ ਅਸਮਰਥ ਰਹਿ ਜਾਵੇ ਲੇਕਿਨ ਨਿਰੰਕਾਰ ਨੂੰ ਸਮਝਣ ਵਿਚ ਸਮਰਥ ਹੋ ਸਕਦਾ ਹੈ, ਕਿਉਂਕਿ ਧਰਮ ਕੋਈ ਸ਼ਿਖਸ਼ਾ ਨਹੀਂ ਹੈ ਬਲਕਿ ਇਕ ਸਾਧਨਾ ਹੈ। ਆਪਣੇ ਆਪ ਨੂੰ ਬਦਲਣਾ ਹੈ। ਇਸ ਵਾਸਤੇ ਸਾਡੇ ਦੇਸ਼ ਵਿਚ ਜਿਨ੍ਹਾਂ ਨੂੰ ਸ਼ੂਦਰ ਸਮਝਿਆ ਜਾਂਦਾ ਸੀ, ਵੇਦ ਮੰਤਰ ਕਿਧਰੇ ਕੰਨ ਵਿਚ ਪੈ ਜਾਵੇ ਤਾਂ ਕੰਨਾਂ ਵਿਚ ਸਿੱਕਾ ਢਾਲ ਦਿੱਤਾ ਜਾਂਦਾ ਸੀ। ਇਹ ਅਛੂਤ ਵੀ ਨਿਰੰਕਾਰ ਵਿਚ ਲੀਨ ਹੋਏ ਤੇ ਪ੍ਰਮਾਤਮਾ ਨੂੰ ਸਮਝਣ ਵਿਚ ਸਮਰਥ ਹੋ ਸਕੇ :

ਬਿਦਿਆ ਨਹੀ ਪਰਉ ਬਾਦ ਨਹੀ ਜਾਨਓ ॥
ਹਰਿ ਗੁਨ ਕਥਤ ਸੁਨਤ ਬਉਰਾਨਓ ॥

(ਬਿਲਾਵਲ ਕਬੀਰ, ਪੰਨਾ ੮੫੫)

ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ ਅਨਪੜਿਆ ਪਰਮਗਤਿ ਪਾਵੈ ॥

(ਗਉੜੀ ਮਹਲਾ ੫, ਪੰਨਾ ੧੯੭)

ਚੂੰਕਿ ਸੰਸਾਰ ਸਾਰਾ ਨਿਰੰਕਾਰ ਦੇ ਅੰਦਰ ਹੈ ਜੋ ਨਿਰੰਕਾਰ ਨੂੰ ਜਾਣ ਲੈਂਦਾ ਹੈ ਉਹ ਆਪਣੇ ਆਪ ਸੰਸਾਰ ਨੂੰ ਵੀ ਜਾਣ ਲੈਂਦਾ ਹੈ। ਇਸ ਵਾਸਤੇ ਭਗਤਾਂ ਨੇ ਸੰਸਾਰ ਸੰਬੰਧੀ ਬੜੀਆਂ ਗੋਝ-ਭਰੀਆਂ ਗੱਲਾਂ ਆਖੀਆਂ ਹਨ। ਇਲਮ ਦੇ ਸ਼ਿੰਗਾਰ ਨਾਲ ਕਈ ਦਫ਼ਾ ਮਨੁੱਖ ਧਰਮੀ ਤਾਂ ਦਿਸ ਪੈਂਦਾ ਹੈ ਪਰ ਸ਼ਿੰਗਾਰੀ ਹੋਈ ਦੇਹੀ ਵਿਚ ਧਰਮ ਦੀ ਰੂਹ ਨਹੀਂ ਹੁੰਦੀ ਇਸ ਵਾਸਤੇ ਦੇਰ ਨਹੀਂ ਲੱਗਦੀ, ਸੜ੍ਹਾਂਦ ਬਦਬੂ ਪੈਦਾ ਹੋਣ ਵਿਚ :

ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥

(ਗਉੜੀ ਮਹਲਾ ੫, ਪੰਨਾ ੨੪੦)

ਤੂੰ ਕਿਤਾਬ (ਧਰਮ ਗ੍ਰੰਥ) ਪੜ੍ਹ ਕੇ ਪੜ੍ਹਿਆ ਲਿਖਿਆ ਤਾਂ ਬਣ ਗਿਆ ਹੈਂ ਪਰ ਕਿਤਾਬ ਦੇ ਵਿਚ ਜੋ ਹੈ ਉਹ ਤੂੰ ਨਹੀਂ ਹੈ :

ਤੁਝੇ ਕਿਤਾਬ ਸੇ ਫਿਰੋਗ਼ ਨਹੀਂ।
ਕਿ ਤੂ ਕਿਤਾਬੇ ਖੁਵਾਂ ਹੈਂ ਸਾਹਿਬੇ ਕਿਤਾਬ ਨਹੀਂ। (ਇਕਬਾਲ)

ਪੜ੍ਹੀ ਵਿਦਿਆ ਨਾਲ ਜੇਕਰ ਪਰਉਪਕਾਰ ਨ ਕਮਾਇਆ ਤਾਂ ਫਿਰ ਪੜ੍ਹਿਆ ਵੀ ਮੂਰਖ ਹੈ :

ਪੜਿਆ ਮੂਰਖ ਆਖੀਐ ਜਿਤ ਲਭ ਲੋਭ ਅਹੰਕਾਰ ॥

ਅਗਰ ਪਰਉਪਕਾਰੀ ਹੈਂ ਤਾਂ ਵਿਦਿਆ, ਪੜ੍ਹਾਈ ਪੂਜਨੀਕ ਹੈ :

ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥

# ਹੱਸਣਾ ਤੇ ਰੋਣਾ

ਅਕਾਲ ਪੁਰਖ ਦੀਆਂ ਬਖ਼ਸ਼ਿਸ਼ਾਂ ਵਿਚੋਂ ਹਾਸਾ ਇਕ ਮਹਾਨ ਬਖ਼ਸ਼ਿਸ਼ ਹੈ। ਖਿੜ ਖਿੜਾ ਕੇ ਹੱਸ ਪੈਣ ਨਾਲ ਸਰੀਰ ਦੇ ਅਣਗਿਣਤ ਰੋਗ ਦੂਰ ਹੋ ਜਾਂਦੇ ਹਨ। ਦਿਮਾਗ਼ੀ ਥਕਾਨ ਦੂਰ ਹੋ ਜਾਂਦੀ ਹੈ ਤੇ ਮਨੁੱਖ ਆਪਣੇ ਆਪ ਨੂੰ ਫੁੱਲ ਦੀ ਤਰ੍ਹਾਂ ਹਲਕਾ ਮਹਿਸੂਸ ਕਰਨ ਲੱਗ ਪੈਂਦਾ ਹੈ।

ਕਈ ਮਨੁੱਖ ਆਪਣੇ ਕੋਲ ਇਕ ਬੀਮਾਰ ਜਿਹੀ ਗੰਭੀਰਤਾ ਰੱਖਦੇ ਹਨ। ਹਾਸਾ ਆਵੇ ਵੀ ਤਾਂ ਉਸ ਨੂੰ ਰੋਕੀ ਰੱਖਦੇ ਹਨ। ਇਸ ਤਰ੍ਹਾਂ ਗੰਭੀਰ ਬਣਨ ਦੀ ਕੋਸ਼ਸ਼ ਕਰਦੇ ਹਨ। ਸਾਡੇ ਦੇਸ਼ ਦੇ ਕੁਝ ਆਲਮਾਂ ਦਾ ਇਹ ਖ਼ਿਆਲ ਸਹੀ ਨਹੀਂ ਜਾਪਦਾ ਕਿ ਹਾਸਾ ਅਸਭਿਅਤਾ ਦੀ ਨਿਸ਼ਾਨੀ ਹੈ।

ਜਾਨਦਾਰ ਦੁਨੀਆਂ ਵਿਚ ਕੁਦਰਤ ਨੇ ਹਾਸਾ ਸਿਰਫ਼ ਮਨੁੱਖ ਨੂੰ ਹੀ ਵਰਦਾਨ ਦੇ ਰੂਪ ਵਿਚ ਦਿੱਤਾ ਹੈ। ਇਹ ਸੁਗਾਤ ਕਿਸੇ ਪੰਛੀ, ਪਸ਼ੂ, ਕੀੜੇ-ਮਕੌੜੇ ਕੋਲ ਨਹੀਂ ਹੈ। ਜਿਵੇਂ ਜਿਤਨੀ ਭੁੱਖ ਹੋਵੇ ਉਤਨਾ ਖਾਣਾ ਅੰਮ੍ਰਿਤ ਹੈ, ਪਰ ਭੁੱਖ ਤੋਂ ਵੱਧ ਖਾਣਾ ਜ਼ਹਿਰ ਹੈ। ਇਕ ਇਕ ਬੁਰਕੀ ਸਰੀਰ ਵਿਚ ਰੋਗਾਂ ਨੂੰ ਹੀ ਜਨਮ ਦਿੰਦੀ ਹੈ। ਇਸੇ ਤਰ੍ਹਾਂ ਤੰਦਰੁਸਤ ਹਾਸੇ ਦੀ ਵੀ ਇਕ ਸੀਮਾ ਹੈ।

ਕੋਈ ਚਲਦਾ ਮਨੁੱਖ ਠੁੱਡਾ ਖਾ ਕੇ ਢਹਿ ਪਿਆ ਹੈ, ਅਸੀਂ ਹੱਸ ਪਏ ਹਾਂ, ਇਹ ਰੂਗਣ ਹਾਸਾ ਹੈ। ਸਾਈਕਲ ਤੋਂ ਕੋਈ ਗਿਰ ਗਿਆ ਹੈ, ਕਿਸੇ ਦਾ ਕੋਈ ਅਪਮਾਨ ਹੋ ਗਿਆ ਹੈ ਜਾਂ ਨੁਕਸਾਨ ਹੋ ਗਿਆ ਹੈ, ਅਸੀਂ ਹੱਸ ਪਏ ਹਾਂ ਇਹ ਮਲੀਨ ਹਾਸਾ ਹੈ। ਦੁਨੀਆਂਦਾਰ ਮਨੁੱਖ ਅਕਸਰ ਲੋਕਾਂ ਦੀਆਂ ਕਮਜ਼ੋਰੀਆਂ ਤੇ ਹੱਸਦੇ ਹਨ।

ਪਰ ਭਗਤ ਜਦ ਪ੍ਰਭੂ ਦੇ ਗੁਣ ਗਾਉਂਦਾ ਹੈ, ਗੁਨ-ਗੁਨਾਉਂਦਾ ਗਾਉਂਦਾ ਜਦ ਗਹਿਰੇ ਤਲ ਵਿਚ ਉਤਰਦਾ ਹੈ ਤੇ ਉਸ ਨੂੰ ਆਪਣੀਆਂ ਕਮਜ਼ੋਰੀਆਂ ਦੇ ਜਦ ਦਰਸ਼ਨ ਹੁੰਦੇ ਹਨ ਤੇ ਪ੍ਰਭੂ ਦੀ ਬਖ਼ਸ਼ਿਸ਼ ਦਾ ਪਤਾ ਚਲਦਾ ਹੈ ਤਾਂ ਖਿੜ-ਖਿੜਾ ਕੇ ਹੱਸ ਪੈਂਦਾ ਹੈ। ਯਥਾ :

ਹਰਿ ਜਨੁ ਗੁਨ ਗਾਵਤ ਹਸਿਆ ॥ (ਕਲਿਆਨ ਮਹਲਾ ੪, ਪੰਨਾ ੧੩੧੯)

ਰੋਣਾ ਵੀ ਪ੍ਰਭੂ ਦੀ ਇਕ ਮਹਾਨ ਦੇਣ ਹੈ ਜੇ ਰੋਣ ਦੀ ਜਾਚ ਆਵੇ। ਦੁੱਖ ਨਾਲ, ਗ਼ਮ ਨਾਲ ਬੇਚੈਨ ਮਨੁੱਖ ਜਦ ਰੋ ਪੈਂਦਾ ਹੈ ਤਾਂ ਉਸ ਦਾ ਜ਼ਿਹਨ ਹੌਲਾ ਹੋ ਜਾਂਦਾ ਹੈ। ਕੋਈ ਅਜ਼ੀਜ਼ ਪਿਆਰਾ ਚਲਾਣਾ ਕਰ ਗਿਆ ਹੈ ਤਾਂ ਵੇਖਣ ਵਿਚ ਆਇਆ ਹੈ ਕਿ ਮਨੁੱਖ ਨੂੰ ਰੁਵਾਣ ਦੀ ਕੋਸ਼ਸ਼ ਕੀਤੀ ਜਾਂਦੀ ਹੈ। ਜੇ ਕਿਧਰੇ ਸ਼ਰਮ ਦਾ ਮਾਰਾ ਨਾ ਰੋ ਸਕਿਆ ਤੇ ਦਿਮਾਗ਼ੀ ਸੰਤੁਲਨ ਦੇ ਵਿਗੜਨ ਦਾ ਡਰ ਬਣਿਆ ਰਹਿੰਦਾ ਹੈ। ਪਰ ਮਨੁੱਖ ਕੋਲ ਕੋਈ ਬਹੁਤ ਕੀਮਤੀ ਰੋਣਾ ਨਹੀਂ ਹੈ।

ਇਕ ਮਜ਼ਦੂਰ ਦਾ ਦਸ ਦਾ ਨੋਟ ਗੁੰਮ ਹੋ ਗਿਆ ਹੈ, ਉਸ ਦੀਆਂ ਅੱਖਾਂ ਭਰ ਆਈਆਂ ਹਨ। ਸੋ ਹੁਣ ਇਨ੍ਹਾਂ ਹੰਝੂਆਂ ਦੀ ਕੀਮਤ ਸਿਰਫ਼ ਦਸ ਰੁਪੈ ਹੈ। ਕਿਸੇ ਦਾ ਹਜ਼ਾਰ ਯਾ ਲੱਖ ਦਾ ਨੁਕਸਾਨ ਹੋ ਗਿਆ ਹੈ ਐਸੀ ਦਸ਼ਾ ਵਿਚ ਮਨੁੱਖ ਰੋ ਪਿਆ ਹੈ ਤਾਂ ਇਨ੍ਹਾਂ ਹੰਝੂਆਂ ਦੀ ਕੀਮਤ ਹਜ਼ਾਰ ਯਾ ਲੱਖ ਤੋਂ ਜ਼ਿਆਦਾ ਨਹੀਂ। ਪਰ ਜਿਹੜਾ ਹੰਝੂ ਪ੍ਰਭੂ ਦੇ ਵਿਛੋੜੇ ਵਿਚ ਨਿਕਲਦਾ ਹੈ, ਉਨ੍ਹਾਂ ਹੰਝੂਆਂ ਦੀ ਕੋਈ ਕੀਮਤ ਨਹੀਂ, ਕਿਉਂਕਿ ਪ੍ਰਭੂ ਆਪ ਅਮੁੱਲ ਹੈ।

ਅਕਸਰ ਬਿਰਹੀ ਐਸੇ ਪਵਿੱਤਰ ਹੰਝੂ ਆਪਣੀਆਂ ਅੱਖਾਂ ਵਿਚ ਕੱਢਦੇ ਹਨ। ਇਨ੍ਹਾਂ ਹੰਝੂਆਂ ਨਾਲ ਕਈ ਜਨਮਾਂ ਦੀ ਮੈਲ ਧੁਲ ਜਾਂਦੀ ਹੈ, ਸਿਰਫ਼ ਵਕਤੀ ਗ਼ੁਬਾਰ ਹੀ ਨਹੀਂ ਬਲਕਿ ਸਾਰਾ ਪਿਆ ਹੋਇਆ ਸੰਸਕਾਰਾਂ ਦਾ ਗ਼ੁਬਾਰ ਧੁਲ ਜਾਂਦਾ ਹੈ:

ਹਉ ਰਹਿ ਨਾ ਸਕਾ ਬਿਨੁ ਦੇਖੇ ਪ੍ਰੀਤਮਾ
ਮੈ ਨੀਰੁ ਵਹੇ ਵਹਿ ਚਲੈ ਜੀਉ॥

(ਰਾਗੁ ਮਾਝੁ, ਪੰਨਾ ੯੪)

ਲਾਏ ਹੋਏ ਬੂਟੇ ਨੂੰ ਜੇ ਮਾਲੀ ਪਾਣੀ ਨਾ ਪਾਵੇ ਤਾਂ ਬੂਟਾ ਕੁਮਲਾ ਜਾਂਦਾ ਹੈ। ਪ੍ਰਭੂ-ਪਿਆਰ ਦਾ ਬੂਟਾ ਵੀ ਅੱਖਾਂ ਦਾ ਜਲ ਮੰਗਦਾ ਹੈ:

ਸ਼ਾਖ਼ੇ ਉਮੀਦੇ ਆਸ਼ਿਕ, ਹਰਗਿਜ਼ ਸਮਰ ਨ ਗੀਰਦ।
ਅਜ਼ ਆਬੇ ਅਸ਼ਕਿ ਮੇਜ਼ਗਾਂ, ਤਾ ਸਬਜ਼ ਤਰ ਨ ਬਾਸ਼ਦ।

(ਭਾ: ਨੰਦ ਲਾਲ ਜੀ)

ਮਿਲਾਪ ਦਾ ਫਲ ਤਦੇ ਹੀ ਨਿਕਲਦਾ ਹੈ ਜੇ ਪਿਆਰ ਦੇ ਬੂਟੇ ਨੂੰ ਹੰਝੂਆਂ ਦੇ ਨਾਲ ਸਿੰਚੀਏ।

ਜੀਵਨ ਵਿਚ ਬਹੁਤ ਵਾਰੀ ਬਹੁਤ ਸਾਰੀਆਂ ਵਸਤੂਆਂ ਤੇ ਹਸਤੀਆਂ ਵਾਸਤੇ ਰੋਏ ਹਾਂ। ਕਦੇ ਉਹ ਵੀ ਖ਼ੁਸ਼ਕਿਸਮਤ ਦਿਨ ਨਸੀਬ ਹੋਵੇ ਜਦ ਸਾਡੀ ਰੋਂਦੀਆਂ ਹੋਈਆਂ ਅੱਖਾਂ ਦਾ ਸੰਬੰਧ ਪ੍ਰਭੂ-ਪਿਆਰ ਨਾਲ ਹੋਵੇ। ਇਹੋ ਜਿਹੀ ਬ੍ਰਿਹੀ

ਹਾਲਤ ਵਿਚ ਨਿਕਲੇ ਹੰਝੂ ਕਈ ਸੁੱਕੇ ਹਿਰਦਿਆਂ ਨੂੰ ਹਰਾ ਭਰਾ ਕਰ ਦੇਂਦੇ ਹਨ :

ਦੋ ਚਸ਼ਮ ਮਨ ਕਿ ਦਰਯਾਇ ਅਜ਼ੀਮਉਲਸ਼ਾਨ ਐ ਗੋਇਆ।
ਜ਼ਹਰ ਅਸ਼ਕਮ ਬਵਦ ਸ਼ਾਦਾਬੀਏ ਸਰ ਬਾਗ਼ ਬਾਗ਼ ਈਂ ਜਾ।

(ਭਾ: ਨੰਦ ਲਾਲ ਜੀ)

ਪ੍ਰਭੂ-ਪਿਆਰ ਵਿਚ ਭਿੱਜੇ ਹੰਝੂ ਤੇ ਪ੍ਰਭੂ-ਪਿਆਰ ਦੀ ਹਾਲਤ ਵਿਚ ਜੋ ਆਪਣੇ ਔਗੁਣ ਦਿੱਸ ਪੈਂਦੇ ਹਨ ਤੇ ਹਾਸਾ ਨਿਕਲ ਜਾਂਦਾ ਹੈ, ਇਸ ਹਾਸੇ ਤੇ ਰੋਣੇ ਵਿਚ ਅਜੀਬ ਬੇਪਰਵਾਹੀ ਦੀ ਸੁਗੰਧ ਹੁੰਦੀ ਹੈ :

ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥

(ਵਾਰ ਆਸਾ)

ਲੰਬੀ ਭਗਤੀ ਦੀ ਸਾਧਨਾ ਤੋਂ ਬਾਦ ਇਹੋ ਜਿਹਾ ਰੋਣਾ ਤੇ ਹੱਸਣਾ ਨਸੀਬ ਹੁੰਦਾ ਹੈ।

# ਸੁੰਦਰਤਾ ਤੇ ਕਰੂਪਤਾ

ਵੈਸੇ ਤਾਂ ਮਨੁੱਖ ਬਹੁਤ ਸਾਰੀਆਂ ਵਸਤੂਆਂ ਤੋਂ ਪ੍ਰਭਾਵਤ ਹੁੰਦਾ ਹੈ, ਪਰ ਸੁੰਦਰਤਾ ਦਾ ਪ੍ਰਭਾਵ ਵਿਸ਼ੇਸ਼ ਰੂਪ ਵਿਚ ਪੈਂਦਾ ਹੈ। ਸੁੰਦਰਤਾ ਜਗਤ ਵਿਚ ਚਾਰੋਂ ਪਾਸੇ ਖਿਲਰੀ ਪਈ ਹੈ। ਜਿਤਨੀ ਵੇਖਣ ਦੀ ਸਮਰੱਥਾ ਹੈ, ਮਨੁੱਖ ਵੇਖ ਵੇਖ ਕੇ ਪ੍ਰਭਾਵਤ ਹੁੰਦਾ ਹੈ।

ਬਨਸਪਤੀ, ਵਗਦੇ ਦਰਿਆ, ਝਰਨੇ, ਪਹਾੜਾਂ ਦੀ ਸਿਖ਼ਰਤਾ ਜਿਥੇ ਸੁੰਦਰਤਾ ਦੇ ਮਹਾਨ ਪ੍ਰਤੀਕ ਹਨ ਉਥੇ ਪੰਛੀਆਂ ਦੇ ਖ਼ੂਬਸੂਰਤ ਪੰਖ ਤੇ ਮਧੁਰ ਆਵਾਜ਼ ਰਸਿਕ ਹਿਰਦੇ ਤੇ ਆਪਣਾ ਡੂੰਘਾ ਪ੍ਰਭਾਵ ਪਾਂਦੇ ਹਨ। ਸਰੋਵਰ ਅੰਦਰ ਖਿੜੇ ਕਮਲ ਫੁੱਲਾਂ ਦਾ ਦ੍ਰਿਸ਼ ਵੇਖ, ਮਨੁੱਖ ਆਪਣੀ ਸੁਧ ਬੁਧ ਖੋ ਬੈਠਦਾ ਹੈ, ਰਾਤ ਨੂੰ ਲਿਸ਼ਕਦੇ ਚਮਕਦੇ ਤਾਰਿਆਂ ਦਾ ਮੰਡਲ ਆਸਮਾਨੀ ਸੁੰਦਰਤਾ ਦੀ ਝਲਕ ਪੇਸ਼ ਕਰਦਾ ਹੈ। ਮਨੁੱਖੀ ਸਰੀਰਾਂ ਦੀ ਸੁੰਦਰਤਾ ਵੀ ਆਮ ਮਨੁੱਖਾਂ ਤੇ ਆਪਣਾ ਡੂੰਘਾ ਅਸਰ ਛਡਦੀ ਹੈ।

ਹਰ ਪਾਸਿਓਂ ਮਾਨੋ ਸੁੰਦਰਤਾ ਦੇ ਹੀ ਦ੍ਰਿਸ਼ ਹਨ।

ਕਈ ਜੀਵ ਜਾਂ ਵਸਤੂਆਂ ਬਾਹਰੋਂ ਸੁੰਦਰ ਦਿਸਦੀਆਂ ਹਨ ਪਰ ਅੰਦਰੋਂ ਬਹੁਤ ਕਰੂਪ ਹੁੰਦੀਆਂ ਹਨ :

ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥
ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥

(ਸਲੋਕ, ਪੰਨਾ ੭੦੮)

ਬਗਲੇ ਦਾ ਤਨ ਅਤਿਅੰਤ ਸੁੰਦਰ ਹੈ, ਪਰ ਮਾਨਸਿਕ ਬਿਰਤੀ ਅਤੀ ਕਰੂਪ। ਕੋਇਲ ਨੂੰ ਆਵਾਜ਼ ਅਤੀ ਸੁੰਦਰ ਬਖ਼ਸ਼ ਦਿੱਤੀ, ਪਰ ਤਨ ਅਤੀ ਕਰੂਪ। ਕਈ ਮਨੁੱਖ ਤਨ ਕਰਕੇ ਅਤੀ ਸੁੰਦਰ ਹੁੰਦੇ ਹਨ ਪਰ ਮਨ ਸ਼ੈਤਾਨੀਅਤ ਨਾਲ ਭਰਿਆ ਹੁੰਦਾ ਹੈ। ਦ੍ਰਿਸ਼ਮਾਨ ਸੁੰਦਰਤਾ ਦੀ ਤਹਿ ਵਿਚ ਜਾਈਏ ਤਾਂ ਸਿਵਾਇ ਕਰੂਪਤਾ ਦੇ ਹੋਰ ਕੁਛ ਪੱਲੇ ਹੀ ਨਹੀਂ ਪੈਂਦਾ। ਪਰ ਜੇ ਕਿਧਰੇ ਅਦਿਸ ਸੁੰਦਰਤਾ ਦੀ ਝਲਕ ਦਿਸ ਪਵੇ ਤਾਂ ਅੰਦਰੋਂ ਬਾਹਰੋਂ ਸਭ ਕੁਝ ਸੁੰਦਰ ਦਿਸਣ ਲੱਗ ਪੈਂਦਾ ਹੈ ਤੇ ਵੇਖਣ

ਵਾਲੇ ਦੀ ਆਤਮਾ ਵੀ ਸੁੰਦਰਤਾ ਨਾਲ ਭਰ ਜਾਂਦੀ ਹੈ।

ਬੱਚਾ ਸਾਰਿਆਂ ਨੂੰ ਬੜਾ ਪਿਆਰਾ ਲੱਗਦਾ ਹੈ। ਹਰ ਉਹ ਵਸਤੂ ਯਾ ਜੀਵ ਜੋ ਪਿਆਰੀ ਲੱਗਦੀ ਹੈ ਉਹ ਸੁੰਦਰ ਹੁੰਦੀ ਹੈ ਕਿਉਂਕਿ ਜੋ ਸੁੰਦਰ ਨਹੀਂ, ਉਸ ਨਾਲ ਪਿਆਰ ਦੀ ਸਾਂਝ ਨਹੀਂ ਪੈਂਦੀ:

ਜਬ ਹੁਸਨ ਨਹੀਂ ਤੋ ਇਸ਼ਕ ਭੀ ਪੈਦਾ ਨਹੀਂ ਹੋਤਾ।
ਬੁਲਬੁਲ ਗਿਲੇ ਦੀਵਾਰ ਪਰ ਸ਼ੈਦਾ ਨਹੀਂ ਹੋਤਾ।

ਬੱਚੇ ਦੀ ਸੁੰਦਰਤਾ ਕੁਝ ਆਂਤ੍ਰਿਕ ਗੁਣਾਂ ਤੇ ਖੜੀ ਹੈ। ਬੱਚੇ ਵਿਚ ਭੋਲਾਪਨ, ਮਾਸੂਮੀਅਤ, ਨਿਰਲੋਭ ਵਾਸ਼ਨਾ-ਰਹਿਤ, ਵੈਰ ਵਿਰੋਧ ਰਹਿਤ ਤੇ ਤ੍ਰਿਸ਼ਨਾ ਰਹਿਤ ਜੋ ਹਿਰਦਾ ਹੈ ਉਸ ਨਾਲ ਬੱਚਾ ਬੜਾ ਪਿਆਰਾ ਲੱਗਦਾ ਹੈ। ਜੇ ਇਹ ਸਾਰਾ ਗੰਦ ਕਿਧਰੇ ਬੱਚੇ ਵਿਚ ਹੁੰਦਾ ਤਾਂ ਬੱਚਾ ਕਿਸੇ ਨੂੰ ਵੀ ਪਿਆਰਾ ਨਹੀਂ ਲੱਗਣਾ ਸੀ। ਇਨ੍ਹਾਂ ਹੀ ਦੈਵੀ ਗੁਣਾਂ ਨਾਲ ਜਦ ਕੋਈ ਮਨੁੱਖ ਭਰ ਜਾਂਦਾ ਹੈ ਤਾਂ ਉਹ ਵੀ ਪਿਆਰਾ ਲੱਗਦਾ ਹੈ। ਭਗਤ ਇਸ ਵਾਸਤੇ ਪਿਆਰੇ ਲੱਗਦੇ ਹਨ। ਜਿਨ੍ਹਾਂ ਕੋਲ ਇਹ ਦੈਵੀ ਸੁੰਦਰਤਾ ਨਹੀਂ ਹੁੰਦੀ ਉਹ ਬਾਹਰੋਂ ਹਾਰ ਸ਼ਿੰਗਾਰ ਕਰ ਕੇ ਸੁੰਦਰ ਬਣਨ ਦੀ ਕੋਸ਼ਸ਼ ਕਰਦੇ ਹਨ ਪਰ ਬੈਰੂਨੀ ਸ਼ਿੰਗਾਰ ਦੀ ਲੋੜ ਭਗਤਾਂ ਨੂੰ ਨਹੀਂ ਪੈਂਦੀ:

ਹਜ਼ਾਰ ਆਰਾਇਸ਼ੇਂ ਸਦਕੇ ਹੈਂ ਉਸ ਕੀ ਸਾਦਾ ਵਾਜ਼ੀ ਪਰ,
ਨਹੀਂ ਮੋਹਤਾਜੇ ਜ਼ੇਵਰ ਇਲਮੋ ਅਕਲ ਨੇ ਜਿਸ ਕੋ ਸੰਵਾਰਾ ਹੈ।

ਪ੍ਰਭੂ-ਚਿੰਤਨ ਨਾਲ ਇਕ ਖ਼ਾਸ ਤਰ੍ਹਾਂ ਦੀ ਪਵਿੱਤਰ ਸੁੰਦਰਤਾ ਭਗਤਾਂ ਦੇ ਮੁਖੜੇ ਤੇ ਪ੍ਰਗਟ ਹੁੰਦੀ ਹੈ। ਉਸ ਸੁੰਦਰਤਾ ਨੂੰ ਵੇਖਦੇ ਸਾਰ ਰਾਮ ਚੇਤੇ ਆਵਣ ਲੱਗ ਪੈਂਦਾ ਹੈ। ਪਰ ਬੈਰੂਨੀ ਸੁੰਦਰਤਾ ਕਾਮ ਦਾ ਹੀ ਚਿੰਤਨ ਕਰਾ ਸਕਦੀ ਹੈ।

ਮੀਰਾਂ ਦੀ ਜੋ ਦੈਵੀ ਸੁੰਦਰਤਾ ਵੇਖਦਾ ਸੀ ਉਸ ਨੂੰ ਪ੍ਰਮਾਤਮਾ ਚੇਤੇ ਆਂਵਦਾ ਸੀ। ਸੀਤਾ ਦੀ ਸੁੰਦਰਤਾ ਰਾਵਣ ਦੀ ਵਾਸ਼ਨਾ ਸ਼ਾਂਤ ਕਰ ਦੇਂਦੀ ਸੀ। ਅਜੋਕੀ ਮਨੁੱਖੀ ਸੁੰਦਰਤਾ ਸਿਰਫ਼ ਕਾਮ ਦੀ ਪ੍ਰਦਰਸ਼ਨੀ ਹੈ, ਹੋਰ ਕੁਝ ਵੀ ਨਹੀਂ।

ਸਤਿਗੁਰੂ ਦੀ ਬਾਣੀ ਨੇ ਉਸ ਨੂੰ ਕਰੂਪ ਮੰਨਿਆ ਹੈ, ਜਿਸ ਰੂਪ ਨੂੰ ਵੇਖਦੇ ਸਾਰ ਹੀ ਵਾਸ਼ਨਾ ਪੈਦਾ ਹੋਵੇ। ਮੂੰਹ ਤੇ ਨੱਕ ਨਾ ਹੋਵੇ ਤਾਂ ਮੁੱਖੜਾ ਅਤੀ ਕਰੂਪ ਦਿਸਦਾ ਹੈ। ਜੇ ਕਿਧਰੇ ਕੰਨ ਅੱਗ ਨਾਲ ਸੜੇ ਹੋਏ ਹੋਵਣ ਤਾਂ ਵੀ ਮੁਖੜਾ ਕਰੂਪ ਹੋ ਜਾਂਦਾ ਹੈ। ਜੋ ਪ੍ਰਭੂ ਨਾਮ ਨਹੀਂ ਸੁਣਦਾ ਤੇ ਪ੍ਰਭੂ ਨਾਮ ਦੀ ਮਹਿਕ ਜਿਸ ਕੋਲ ਨਹੀਂ, ਉਹ ਤਾਂ ਨੱਕ ਕੱਟਾ ਤੇ ਕੰਨ ਕੱਟਾ ਹੈ:

ਹਰਿ ਕੇ ਨਾਮ ਬਿਨਾ ਸੁੰਦਰ ਹੈ ਨਕਟੀ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ
ਤਿਸੁ ਨਾਮੁ ਪਰਿਓ ਹੈ ਧ੍ਰਕਟੀ॥

(ਦੇਵਗੰਧਾਰੀ, ਪੰਨਾ ੫੨੮)

— —

ਕੰਚਨ ਕੇ ਕੁੰਡਲ ਬਨੇ ਊਪਰ ਲਾਲ ਜੜਾਉ॥
ਦੀਸੈ ਦਾਧੈ ਕਾਨ ਜਹਿ ਮਨ ਨਾਹੀ ਨਾਉ॥

— —

ਕਹੈ ਕਬੀਰ ਜੈਸੇ ਸੁੰਦਰ ਸਰੂਪ॥
ਨਾਮ ਬਿਨਾ ਜੈਸੇ ਕੁਬਜ ਕਰੂਪ॥

ਨਾਮ ਰਸ ਦੀ ਸੁੰਦਰਤਾ ਨਾਲ ਜਦ ਚਿਹਰੇ ਤੇ ਜਲਾਲ ਪ੍ਰਗਟ ਹੁੰਦਾ ਹੈ, ਉਸ ਨੂਰ ਅੱਗੇ ਦੇਵਤੇ ਵੀ ਸਿਜਦੇ ਕਰਦੇ ਹਨ।

ਸਰੀਰਕ ਸੁੰਦਰਤਾ ਦੇ ਬੱਤੀ ਲੱਖਣ ਵੀ ਈਸ਼ਵਰੀ ਰਸ ਤੋਂ ਬਿਨਾਂ ਕਰੂਪਤਾ ਦਰਸਾਉਂਦੇ ਹਨ:

ਪ੍ਰਣਵਤਿ ਨਾਮਦੇਉ ਨਾਕਹਿ ਬਿਨਾ॥ ਨ ਸੋਹੈ ਬਤੀਸ ਲਖਣਾ॥

(ਭੈਰਉ ਬਾਣੀ ਨਾਮਦੇਉ, ਪੰਨਾ ੧੧੬੩)

# ਮਿੱਤਰਤਾ ਤੇ ਦੁਸ਼ਮਨੀ

ਸੰਬੰਧ ਜੋੜਨ ਦੀ ਇਕ ਸੁਭਾਵਕ ਰੁਚੀ ਮਨੁੱਖ ਅੰਦਰ ਹੁੰਦੀ ਹੈ। ਜਿਥੇ ਤੇ ਜਿਸ ਨਾਲ ਸੰਬੰਧ ਜੁੜ ਜਾਣ ਉਸ ਨੂੰ ਅਸੀਂ ਮਿੱਤਰ ਆਖਦੇ ਹਾਂ। ਸੰਬੰਧ ਜੋੜਨ ਤੇ ਵੀ ਸੰਬੰਧ ਨਾ ਜੁੜਨ ਯਾ ਜੁੜੇ ਸੰਬੰਧ ਟੁੱਟ ਜਾਣ ਉਸ ਨੂੰ ਅਸੀਂ ਦੁਸ਼ਮਨ ਕਹਿੰਦੇ ਹਾਂ। ਜਿਥੇ ਮਿੱਤਰ ਵਾਸਤੇ ਇਕ ਹਮਦਰਦੀ ਨਾਲ ਭਰਿਆ ਹੋਇਆ ਹਿਰਦਾ ਹੁੰਦਾ ਹੈ ਉਥੋਂ ਦੁਸ਼ਮਨ ਵਾਸਤੇ ਅਸੀਂ ਨਫ਼ਰਤ ਤੇ ਘਿਰਣਾ ਨਾਲ ਭਰੇ ਹੁੰਦੇ ਹਾਂ। ਜਿਸ ਨਾਲ ਸਾਡਾ ਕੋਈ ਜੋੜ ਤੋੜ ਨਹੀਂ ਉਸ ਨੂੰ ਅਸੀਂ ਅਜਨਬੀ ਆਖਦੇ ਹਾਂ। ਅਜਨਬੀ ਸਾਡੇ ਵਾਸਤੇ ਇਕ ਹਵਾ ਦਾ ਝੌਂਕਾ ਹੈ, ਆਇਆ ਤੇ ਗਿਆ। ਅਸੀਂ ਯਾ ਮਿੱਤਰ ਨੂੰ ਯਾਦ ਕਰਦੇ ਹਾਂ ਯਾ ਦੁਸ਼ਮਨ ਨੂੰ। ਜਦ ਮਨੁੱਖ ਸੰਤੋਖੀ ਸੀ ਤੇ ਇਸ ਕੋਲ ਸਮਾਂ ਵੀ ਕਾਫ਼ੀ ਸੀ, ਤਾਂ ਵਕਤ ਪਾਸ ਕਰਨ ਵਾਸਤੇ ਕਿਸੇ ਸਹਾਰੇ ਦੀ ਲੋੜ ਪੈਂਦੀ ਸੀ। ਪੁਰਾਣਾ ਇਤਿਹਾਸ ਡੂੰਘੀ ਮਿੱਤ੍ਰਤਾ ਦੀਆਂ ਕਹਾਣੀਆਂ ਨਾਲ ਭਰਿਆ ਪਿਆ ਹੈ।

ਪਰ ਹੁਣ ਜਿਵੇਂ ਜਿਵੇਂ ਮਨੁੱਖੀ ਜੀਵਨ ਮਸਰੂਫ਼ ਹੁੰਦਾ ਜਾਂਦਾ ਹੈ ਤੇ ਸਮਾਂ ਘੱਟ ਮਿਲਣ ਲੱਗ ਪਿਆ ਹੈ, ਮਿੱਤਰ ਤੇ ਮਿੱਤਰਤਾ ਵੀ ਘਟਦੀ ਜਾ ਰਹੀ ਹੈ। ਸਾਡੇ ਦੇਸ਼ ਦੇ ਮਹਾਂ-ਪੁਰਸ਼ਾਂ ਨੇ ਮਿੱਤਰਤਾ ਦੀਆਂ ਕਈ ਕਸਵੱਟੀਆਂ ਦੱਸੀਆਂ ਹਨ-ਜੋ ਬਿਪਤਾ ਦੇ ਵੇਲੇ ਕੰਮ ਆਵੇ, ਦਿਲ ਦਾ ਰਾਜ਼ ਜਿਸ ਨੂੰ ਦੱਸ ਸਕੀਏ, ਖ਼ਿਆਲਾਂ ਦੀ ਸਾਂਝ ਜਿਸ ਨਾਲ ਪਾਈ ਜਾ ਸਕੇ। ਜੋ ਸਾਡੇ ਹੰਝੂ ਵੇਖ ਕੇ ਅਸ਼ਕਬਾਰ ਹੋ ਜਾਵੇ, ਜੋ ਸਾਡੇ ਹਾਸੇ ਨਾਲ ਹਾਸੇ ਦਾ ਰੂਪ ਬਣ ਸਕੇ। ਕਵੀ ਰਹੀਮ ਜੀ ਦਾ ਇਕ ਬੜਾ ਪਿਆਰਾ ਦੋਹਾ ਹੈ:

ਰਹ ਮਨ ਵਿਪਦਾ ਹੂੰ ਭਲੀ, ਜੋ ਥੋਰੈਂ ਦਿਨ ਹੋਇ।
ਹਿਤ ਅਨਹਿਤ ਸਭ ਜਗਤ ਮੇਂ, ਜਾਨ ਪਰਤ ਸਭੁ ਕੋਇ।

ਮਿੱਤਰ ਦਾ ਪਤਾ ਬਿਪਤਾ ਦੇ ਸਮੇਂ ਹੀ ਚਲਦਾ ਹੈ, ਸਰੀਰਕ, ਮਾਨਸਿਕ ਤੇ ਅਧਿਆਤਮਕ ਬਿਪਤਾ ਵਿਚ ਜੋ ਸਹਾਇਕ ਹੋਵੇ ਉਹ ਮਿੱਤਰ ਹੈ। ਸੰਸਾਰੀ ਮਿੱਤਰਤਾ ਦੀ ਇਕ ਸੀਮਾ ਹੈ। ਉਸ ਤੱਕ ਪਹੁੰਚ ਕੇ ਮਿੱਤਰਤਾ ਮੋੜਾ ਖਾਂਦੀ ਹੈ, ਇਸ ਵਾਸਤੇ ਵੇਖਣ ਵਿਚ ਆਇਆ ਹੈ ਕਿ ਹਰ ਮਿੱਤਰਤਾ ਸਹਿਜੇ ਸਹਿਜੇ

ਦੁਸ਼ਮਨੀ ਦਾ ਰੂਪ ਧਾਰ ਲੈਂਦੀ ਹੈ। ਜਿਤਨੀ ਉਚਾਈ ਤੋਂ ਮਨੁੱਖ ਗਿਰੇ ਸੱਟ ਵੀ ਉਤਨੀ ਹੀ ਗਹਿਰੀ ਲੱਗਦੀ ਹੈ, ਜਿਤਨੀ ਗਹਿਰੀ ਮਿੱਤਰਤਾ ਹੋਵੇ, ਵੇਖਣ ਵਿਚ ਆਇਆ ਹੈ ਕਿ ਦੁਸ਼ਮਨੀ ਵੀ ਉਤਨੀ ਹੀ ਗਹਿਰੀ ਹੋ ਜਾਂਦੀ ਹੈ।

ਜੇ ਅਸੀਂ ਮਿੱਤਰ ਕੋਲੋਂ ਹਮਦਰਦੀ ਚਾਹੁੰਦੇ ਹਾਂ ਤਾਂ ਮਿੱਤਰ ਵੀ ਸਾਡੇ ਕੋਲੋਂ ਹਮਦਰਦੀ ਮੰਗਦਾ ਹੈ, ਇਸ ਦੇਣ ਲੈਣ ਵਿਚ ਜਿਥੇ ਢਿੱਲ ਆਈ ਮਿੱਤਰਤਾ ਟੁੱਟ ਜਾਂਦੀ ਹੈ। ਸਾਡੀ ਪੀੜਾ ਬਿਪਤਾ ਕੋਈ ਕਿਸੇ ਤਰ੍ਹਾਂ ਖਿੜੇ ਮੱਥੇ ਆਪਣੀ ਝੋਲੀ ਵਿਚ ਪਾ ਲਵੇ ਤੇ ਸਾਡਾ ਬੋਝ ਹਲਕਾ ਕਰ ਦੇਵੇ ਉਹੋ ਮਿੱਤਰ ਹੈ, ਪਰ ਐਸਾ ਮਿੱਤਰ ਕਿਥੇ ਹੈ:

ਮਿਤਰ ਘਨੇਰੇ ਕਰ ਥਕੀ, ਮੇਰਾ ਦੁਖ ਕਾਟੈ ਕੋਇ॥

ਬਹੁਤ ਸਾਰੇ ਮਿੱਤਰ ਕਈ ਦਫ਼ਾ ਪਰੇਸ਼ਾਨੀ ਦਾ ਬਾਇਸ ਹੀ ਬਣਦੇ ਹਨ:

ਕਬੀਰ ਸੂਖ ਨ ਏਂਹ ਜੁਗਿ ਕਰਹਿ ਜੁ ਬਹੁਤੇ ਮੀਤ॥
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ॥

(ਸਲੋਕ ਕਬੀਰ, ਪੰਨਾ ੧੩੬੫)

ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥
ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕ ਬਜਾਇ॥

(ਸਲੋਕ ਕਬੀਰ, ਪੰਨਾ ੧੩੭੦)

ਪਰ ਇਸ ਦਾ ਇਹ ਮਤਲਬ ਕਤੱਈ ਨਹੀਂ ਹੈ ਕਿ ਅਸੀਂ ਜੁੜੇ ਸੰਬੰਧ ਤੋੜ ਦੇਈਏ, ਕਿਉਂਕਿ ਦੁਸ਼ਮਨੀ ਇਕ ਬਹੁਤ ਵੱਡਾ ਜ਼ਹਿਰ ਹੈ। ਜਦ ਅਸੀਂ ਦੁਸ਼ਮਨ ਨੂੰ ਹਿਰਦੇ ਵਿਚ ਥਾਂ ਨਹੀਂ ਦੇਂਦੇ ਤਾਂ ਫਿਰ ਦੁਸ਼ਮਨੀ ਦੇ ਜ਼ਹਿਰ ਨੂੰ ਕਿਉਂ ਥਾਂ ਦੇ ਦੇਂਦੇ ਹਾਂ। ਇਸ ਜ਼ਹਿਰ ਨਾਲ ਪੀੜਾ ਵਿਚ ਵਾਧਾ ਤਾਂ ਹੁੰਦਾ ਹੈ, ਘਾਟਾ ਨਹੀਂ। ਪ੍ਰਸਿੱਧ ਸੂਫ਼ੀ ਸੰਤ ਹਾਫ਼ਿਜ਼ ਦਾ ਕਹਿਣਾ ਹੈ ਕਿ ਮਿਲਾਪ ਦਾ ਬੂਟਾ ਲਾ, ਜੇ ਤੂੰ ਆਰਾਮ ਚਾਹੁੰਦਾ ਹੈਂ। ਪੁੱਟ ਦੇ ਦੁਸ਼ਮਨੀ ਦਾ ਬੂਟਾ। ਇਸ ਨੂੰ ਸਿਵਾਇ ਦੁੱਖਾਂ ਦੇ ਸੂਲ ਦੇ ਹੋਰ ਕੁਝ ਵੀ ਨਹੀਂ ਲੱਗਦਾ:

ਦਰਖ਼ਤੇ ਦੋਸਤੀ ਬ ਨਿਸ਼ਾਂ ਕਿ ਦਾਮੇ ਦਿਲ ਬਬਾਰਾਰਦ।
ਨਿਹਾਲੇ ਦੁਸ਼ਮਨੀ ਬਰੇ ਕੁਨ ਕਿ ਰੰਜੋ ਬੇਸ਼ਮਾਰਾਰਦ।

ਹੁਣ ਸਵਾਲ ਇਹ ਹੈ ਕਿ ਕੋਈ ਵੀ ਸਾਡਾ ਦੁਸ਼ਮਨ ਨਾ ਹੋਵੇ, ਇਹ ਮਸਲਾ ਕਿਸ ਤਰ੍ਹਾਂ ਹੱਲ ਹੋਵੇ। ਸਤਿਗੁਰਾਂ ਦੀ ਬਾਣੀ ਨੇ ਇਸ ਸਮੱਸਿਆ ਦਾ ਬੜਾ ਸੁੰਦਰ ਸਮਾਧਾਨ ਪੇਸ਼ ਕੀਤਾ ਹੈ:

ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥

(ਰਾਮਕਲੀ ਕੀ ਵਾਰ, ਪੰਨਾ ੯੫੭)

ਐਸਾ ਮੀਤੁ ਕਰਹੁ ਸਭੁ ਕੋਇ॥
ਜਾ ਤੇ ਬਿਰਥਾ ਕੋਇ ਨ ਹੋਇ॥

(ਗਉੜੀ ਮਹਲਾ ੫, ਪੰਨਾ ੧੯੫)

ਜਿਸ ਦਾ ਪਿਆਰ ਸਾਨੂੰ ਮਾਂ ਦੀ ਮਮਤਾ ਵਾਂਗ ਗਲਵੱਕੜੀ ਵਿਚ ਲੈ ਲਵੇ। ਜਿਸ ਦਾ ਸੁਭਾਵ ਦੇਣਾ ਹੈ, ਕੁਝ ਮੰਗਣਾ ਨਹੀਂ ਤੇ ਜੋ ਸਾਡੀਆਂ ਮਾਨਸਿਕ, ਸਰੀਰਕ ਤੇ ਆਤਮਿਕ ਪੀੜਾਂ ਨੂੰ ਹਰਨ ਵਿਚ ਸਮਰਥ ਹੈ ਉਸ ਨੂੰ ਮਿੱਤਰ ਬਣਾਈਏ ਤਾਂ ਸਾਰਾ ਜਗਤ ਆਪੇ ਹੀ ਮਿੱਤਰ ਬਣ ਜਾਂਦਾ ਹੈ।

# ਅਮੀਰੀ ਤੇ ਗ਼ਰੀਬੀ

ਸਿਆਣਿਆਂ ਦਾ ਕੌਲ ਹੈ ਕਿ ਗ਼ਰੀਬੀ ਪਾਪਾਂ ਦੀ ਜੜ੍ਹ ਹੈ। ਜਿਤਨੀ ਗਹਿਰੀ ਗ਼ਰੀਬੀ ਹੋਵੇ ਕਈ ਦਫ਼ਾ ਉਤਨੇ ਹੀ ਗਹਿਰੇ ਪਾਪ ਹੁੰਦੇ ਹਨ। ਸਰੀਰ ਦਾ ਪੁਤਲਾ ਚੰਦ ਦੁਨਿਆਵੀ ਲੋੜਾਂ ਦਾ ਪੁਤਲਾ ਹੈ ਤੇ ਜਦ ਲੋੜਾਂ ਪੂਰੀਆਂ ਨਾ ਹੋਵਣ ਤੇ ਸਰੀਰ ਜ਼ੋਰ ਦੀ ਮੰਗ ਕਰੇ ਤਾਂ ਫਿਰ ਚੋਰੀ ਠੱਗੀ ਨਾਲ ਲੋੜਾਂ ਦੀ ਪੂਰਤੀ ਕਰਨਾ ਸੁਭਾਵਕ ਹੋ ਜਾਂਦਾ ਹੈ। ਮਰਦ ਚੋਰ ਬਣ ਜਾਂਦੇ ਹਨ। ਇਸਤ੍ਰੀ ਅਸਮਤ-ਫਿਰੋਸ਼ ਬਣ ਜਾਂਦੀ ਹੈ। ਬੈਰੂਨੀ ਸਾਰੀ ਮਾਨ-ਮਰਯਾਦਾ ਧਨ ਦੇ ਆਸਰੇ ਤੇ ਖੜੀ ਹੈ। ਗ਼ਰੀਬੀ ਮਨੁੱਖ ਨੂੰ ਚੰਗੀ ਨਹੀਂ ਲੱਗ ਸਕਦੀ। ਇਸ ਵਾਸਤੇ ਧਨਵਾਨਾਂ ਨੂੰ ਗ਼ਰੀਬ ਵੀ ਚੰਗੇ ਨਹੀਂ ਲੱਗਦੇ।

ਸਦੀਆਂ ਤੋਂ ਗ਼ਰੀਬੀ ਨਾਲ ਘੋਲ ਚਲ ਰਿਹਾ ਹੈ, ਪਰ ਗ਼ਰੀਬੀ ਸੰਸਾਰ ਵਿਚ ਆਪਣਾ ਝੰਡਾ ਉੱਚਾ ਹੀ ਕਰਦੀ ਜਾ ਰਹੀ ਹੈ। ਮਨੁੱਖ ਕਿਤਨਾ ਹੀ ਆਪਣੀ ਲੋੜਾਂ ਨੂੰ ਘਟਾਵੇ ਤਾਂ ਵੀ ਰੋਟੀ, ਕਪੜਾ ਤੇ ਕੁੱਲੀ ਤਾਂ ਹਰ ਹਾਲਤ ਵਿਚ ਦਰਕਾਰ ਹੁੰਦੀ ਹੈ। ਦਾਨ ਦੀ ਪ੍ਰਥਾ ਨੂੰ ਪ੍ਰਚੱਲਤ ਕਰਨ ਦਾ ਮਤਲਬ ਇਹੀ ਸੀ ਜੋ ਜੀਵਨ ਦੀ ਦੌੜ ਵਿਚ ਪਿਛੇ ਰਹਿ ਗਏ ਹਨ, ਜਿਨ੍ਹਾਂ ਨੂੰ ਤਨ ਵਾਸਤੇ ਰੋਟੀ ਵੀ ਨਹੀਂ ਲੱਭ ਰਹੀ ਉਨ੍ਹਾਂ ਨੂੰ ਕੁਝ ਧਨ ਦੇ ਕੇ ਖੜਾ ਕੀਤਾ ਜਾ ਸਕੇ। ਪਰ ਅਕਸਰ ਅਮੀਰਾਂ ਨੇ ਪੱਥਰਾਂ ਦੇ ਉੱਚੇ ਉੱਚੇ ਮੰਦਰ ਤਾਂ ਧਨ ਨਾਲ ਖੜੇ ਕਰ ਲਏ, ਪਰ ਜੀਵਨ ਦੇ ਮਹੱਲ ਜਿਸ ਵਿਚ ਮੁਫਲਸੀ ਦੀਆਂ ਦਰਾੜਾਂ ਪੈ ਚੁੱਕੀਆਂ ਸਨ ਉਨ੍ਹਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਨਾ ਕੀਤੀ। ਅੰਜਾਮ ਇਹ ਹੋਇਆ ਕਿ ਇਕ ਪਾਸੇ ਪੌਸ਼ਟਿਕ ਗਿਜ਼ਾ ਕੁੱਤੇ ਤੇ ਬਿੱਲੀਆਂ ਖਾ ਰਹੀਆਂ ਹਨ। ਦੂਜੇ ਪਾਸੇ ਗ਼ਰੀਬ ਸੁੱਕੀ ਰੋਟੀ ਵਾਸਤੇ ਵੀ ਤਰਸ ਰਿਹਾ ਹੈ।

ਇਸ ਤਰ੍ਹਾਂ ਦੇ ਢਹਿੰਦੇ ਜੀਵਨ ਦੇ ਮਹੱਲ ਤੇ ਜੋ ਪੱਥਰਾਂ ਤੇ ਇੱਟਾਂ ਦੇ ਮਹੱਲ ਖੜਾ ਕਰਦਾ ਹੈ ਉਹ ਪਾਪ ਹੀ ਕਰਦਾ ਹੈ। ਨਵੇਂ ਨਵੇਂ ਮੰਦਰ ਉਸਰ ਰਹੇ ਹਨ ਪਰ ਜੀਵਨ ਦਾ ਮੰਦਰ ਢਹਿ ਢੇਰੀ ਹੋ ਰਿਹਾ ਹੈ। ਸੰਸਾਰ ਦਾ ਅਮੀਰ ਵੀ ਸਹੀ ਮਾਹਨਿਆਂ ਵਿਚ ਅਮੀਰ ਨਹੀਂ ਹੈ। ਅਮੀਰ ਦਾ ਮਤਲਬ ਹੈ ਰਜਿਆ ਹੋਇਆ ਮਨੁੱਖ, ਜੋ ਹਰ ਤਰ੍ਹਾਂ ਨਾਲ ਤ੍ਰਿਪਤ ਹੈ, ਇਹ ਤ੍ਰਿਪਤੀ ਜ਼ਾਹਰੀ ਅਮੀਰਾਂ ਵਿਚ

ਵੇਖਣ ਨੂੰ ਨਹੀਂ ਮਿਲਦੀ।

ਗ਼ਰੀਬ ਤਨ ਕਰਕੇ ਭੁੱਖਾ ਹੈ ਤੇ ਅਮੀਰ ਮਨ ਕਰਕੇ ਭੁੱਖਾ ਹੈ, ਗ਼ਰੀਬ ਦੀ ਭੁੱਖ ਨੂੰ ਦੋ ਰੋਟੀਆਂ ਨਾਲ ਸ਼ਾਂਤ ਕੀਤਾ ਜਾ ਸਕਦਾ ਹੈ, ਪਰ ਅਮੀਰ ਦੀ ਭੁੱਖ ਦੀ ਕੋਈ ਸੀਮਾ ਨਹੀਂ ਹੈ। ਸਿਰ ਤੇ ਜਿਥੇ ਦਸਤਾਰ ਚਾਹੀਦੀ ਹੈ, ਪੈਰਾਂ ਵਿਚ ਜੁੱਤੀ ਵੀ ਚਾਹੀਦੀ ਹੈ। ਧਰਮ ਸਿਰ ਦੀ ਦਸਤਾਰ ਹੈ, ਧਨ ਪੈਰਾਂ ਦੀ ਜੁੱਤੀ ਹੈ। ਜੁੱਤੀ ਪੈਰਾਂ ਨੂੰ ਸਰਦੀ, ਗਰਮੀ ਤੇ ਰੋੜਿਆਂ, ਕੰਕਰਾਂ ਤੋਂ ਬਚਾਂਦੀ ਹੈ। ਧਨ ਨਾਲ ਦੁਨਿਆਵੀ ਔਕੜਾਂ ਦੂਰ ਹੁੰਦੀਆਂ ਹਨ, ਪਰ ਧਰਮ ਸਿਰ ਦੀ ਦਸਤਾਰ ਹੈ। ਸਿਰ ਦੀ ਸ਼ੋਭਾ ਤੇ ਮਾਨ ਵਡਿਆਈ ਹੈ। ਧਨ ਅਕਸਰ ਮਹਾਂ-ਪੁਰਖਾਂ ਦੇ ਚਰਨਾਂ ਵਿਚ ਰਖਿਆ ਜਾਂਦਾ ਹੈ। ਪਰ ਜਗਤ ਦੀ ਚਾਲ ਉਦੋਂ ਕੁਰਾਹੇ ਪੈ ਜਾਂਦੀ ਹੈ ਜਦ ਪੈਰਾਂ ਦੀ ਜੁੱਤੀ ਨੂੰ ਸਿਰ ਤੇ ਰੱਖ ਲਿਆ ਜਾਂਦਾ ਹੈ ਤੇ ਸਿਰ ਦੀ ਪੱਗ ਨੂੰ ਪੈਰਾਂ ਵਿਚ। ਧਨ ਨੂੰ ਹੀ ਜਦ ਮਨੁੱਖ ਸਿਰ ਤੇ ਰੱਖ ਲੈਂਦਾ ਹੈ ਤੇ ਧਰਮ ਨੂੰ ਪੈਰਾਂ ਹੇਠ ਲਿਤਾੜ ਕੇ ਰੱਖ ਦੇਂਦਾ ਹੈ ਫਿਰ ਅਧੋਗਤੀ ਪੈਦਾ ਹੁੰਦੀ ਹੈ।

ਤਨ ਨੂੰ ਜੇ ਰੋਟੀ ਬਿਲਕੁਲ ਨਾ ਮਿਲੇ ਤਾਂ ਤਨ ਨਹੀਂ ਰਹਿੰਦਾ, ਪਰ ਜ਼ਿਆਦਾ ਖਾ ਲਈਏ ਤਾਂ ਵੀ ਤਨ ਰੋਗੀ ਹੋ ਕੇ ਛੇਤੀ ਖ਼ਤਮ ਹੋ ਜਾਂਦਾ ਹੈ।

ਸੋ ਦੇਖਣ ਵਿਚ ਆਇਆ ਹੈ ਕਿ ਜਿਨ੍ਹਾਂ ਕੋਲ ਧਨ ਨਹੀਂ ਹੈ ਉਹ ਚੋਰ ਬਣ ਜਾਂਦੇ ਹਨ, ਪਰ ਜਿਨ੍ਹਾਂ ਕੋਲ ਬਹੁਤ ਜ਼ਿਆਦਾ ਹੈ ਉਹ ਅੱਯਾਸ਼ ਬਣ ਜਾਂਦੇ ਹਨ। ਜਿਥੇ ਚੋਰੀ ਦੇ ਅੱਡੇ ਗ਼ਰੀਬਾਂ ਕਰਕੇ ਚਲਦੇ ਹਨ ਉਥੇ ਬਦਮਾਸ਼ੀ ਦੇ ਅੱਡੇ ਅਮੀਰਾਂ ਕਰਕੇ ਚਲਦੇ ਹਨ। ਧਨ ਥੋੜ੍ਹਾ ਹੋਵੇ, ਮਨੁੱਖ ਚੋਰ ਨਾ ਬਣੇ ਤੇ ਬਹੁਤਾ ਹੋਵੇ ਤਾਂ ਬਦਮਾਸ਼ ਨਾ ਬਣੇ। ਬੱਸ ਜੀਵਨ ਦਾ ਰਸ ਓਹੀ ਮਾਣਦਾ ਹੈ ਕਿਉਂਕਿ ਉਸ ਨੇ ਸੰਤੁਲਨ ਕਾਇਮ ਕਰ ਲਿਆ ਹੈ :

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥

(ਮਾਰੂ ਮਹਲਾ ੫, ਪੰਨਾ ੧੦੧੯)

ਬੇੜੀ ਪਾਣੀ ਵਿਚ ਹੀ ਚੱਲ ਸਕਦੀ ਹੈ, ਬੇੜੀ ਨੂੰ ਰੇਤ ਵਿਚ ਨਹੀਂ ਚਲਾਇਆ ਜਾ ਸਕਦਾ। ਜੀਵਨ ਦੀ ਨੌਕਾ ਵੀ ਧਨ ਨਾਲ ਚਲਦੀ ਹੈ। ਧਨ ਤੋਂ ਬਿਨਾਂ ਇਕ ਕਦਮ ਵੀ ਚਲਣਾ ਔਖਾ ਹੈ। ਪਰ ਇਹ ਵੀ ਸੱਚ ਹੈ ਕਿ ਬੇੜੀ ਪਾਣੀ ਵਿਚ ਡੁੱਬਦੀ ਹੈ, ਰੇਤ ਵਿਚ ਨਹੀਂ। ਅਕਸਰ ਮਨੁੱਖ ਧਨ ਦੀ ਬਹੁਤਾਤ ਕਰਕੇ ਜੀਵਨ ਦਾ ਰਸ ਗਵਾ ਬੈਠਦਾ ਹੈ। ਬੇੜੀ ਵਿਚ ਜਦ ਪਾਣੀ ਪੈਣ ਲੱਗ

ਜਾਵੇ ਤਾਂ ਦਰਿਆ ਦਾ ਪਾਣੀ ਦਰਿਆ ਨੂੰ ਵਾਪਸ ਕਰੀਏ। ਜਦ ਪ੍ਰਭੂ ਬਖ਼ਸ਼ਿਸ਼ ਨਾਲ ਧਨ ਬਹੁਤਾ ਮਿਲੇ ਤਾਂ ਇਸ ਧਨ ਨੂੰ ਪ੍ਰਭੂ ਅਰਪਨ ਕਰੀਏ:

ਪਾਣੀ ਬਾੜਹਿ ਨਾਉ ਮਹਿ ਘਰ ਮਹਿ ਬਾੜਹਿ ਦਾਮ।
ਦੋਨੋਂ ਹਾਥ ਉਲੀਚੀਏ ਯਹੀ ਸਜਣ ਕੋ ਕਾਮ।

(ਕਵੀ ਰਹੀਮ)

ਉੱਦਮ ਤੇ ਭਾਗ ਨਾਲ ਧਨ ਲੱਭਦਾ ਹੈ।

ਭਾਗ ਉਦਿਮ ਲਬਧੵੰ ਮਾਇਆ॥

(ਸਲੋਕ ਸਹਸਕ੍ਰਿਤੀ, ਪੰਨਾ ੧੩੫੬)

ਉੱਦਮ ਕਰਨਾ ਪਰਮ ਧਰਮ ਹੈ, ਪਰ ਭਰੋਸਾ ਪ੍ਰਾਲਬਧ ਤੇ ਰੱਖਣਾ ਹੈ ਤਾਕਿ ਜੀਵਨ ਵਿਚ ਸੰਤੁਲਨ ਬਣਿਆ ਰਵ੍ਹੇ। ਧਨ ਥੋੜ੍ਹਾ ਮਿਲਿਆ ਤਾਂ ਧੰਨਵਾਦ ਉਸ ਅਕਾਲ ਪੁਰਖ ਦਾ, ਜੇ ਬਹੁਤਾ ਮਿਲਿਆ ਤਾਂ ਵੀ ਧੰਨਵਾਦ। ਐਸੀ ਹਾਲਤ ਵਿਚ ਜੀਵਨ ਇਕ-ਰਸ ਰਹਿੰਦਾ ਹੈ। ਗ਼ਰੀਬੀ ਵਿਚ ਢਹਿੰਦੀ ਕਲਾ ਨਹੀਂ ਬਣਦੀ ਤੇ ਅਮੀਰੀ ਵਿਚ ਬਦਮਾਸ਼ੀ ਨਹੀਂ ਆਉਂਦੀ।

# ਲੈਣਾ ਤੇ ਦੇਣਾ

ਜਗਤ ਵਿਚ ਇਕ ਅਟੱਲ ਨਿਯਮ ਕੰਮ ਕਰ ਰਿਹਾ ਹੈ ਕਿ ਲੈਣਾ ਦੇਣੇ ਦੀ ਬੁਨਿਆਦ ਤੇ ਖੜਾ ਹੈ। ਜੇ ਦੇਣਾ ਬੰਦ ਕਰ ਦਈਏ ਤਾਂ ਲੈਣਾ ਵੀ ਮੁਸ਼ਕਿਲ ਹੋ ਜਾਂਦਾ ਹੈ।

ਅਸੀਂ ਇਕ ਸਾਹ ਬਾਹਰ ਸੁਟਦੇ ਹਾਂ ਤਾਂ ਹੀ ਸਾਹ ਅੰਦਰ ਵਾਸਤੇ ਮਿਲਦਾ ਹੈ, ਜੇ ਬਾਹਰ ਕੱਢਣਾ ਬੰਦ ਕਰ ਦੇਈਏ ਤਾਂ ਲੈਣਾ ਵੀ ਔਖਾ ਹੋ ਜਾਵੇਗਾ। ਜਿਸ ਤਰ੍ਹਾਂ ਬਾਜ਼ਾਰ ਵਿਚ ਪੈਸੇ ਦੇ ਕੇ ਵਸਤੂਆਂ ਲਈਦੀਆਂ ਹਨ, ਇਸੇ ਤਰ੍ਹਾਂ ਇੱਜ਼ਤ ਦੇ ਕੇ ਹੀ ਇੱਜ਼ਤ ਮਿਲ ਸਕਦੀ ਹੈ। ਸੁਖ ਦੇ ਕੇ ਹੀ ਸੁਖ ਪ੍ਰਾਪਤ ਹੋ ਸਕਦਾ ਹੈ। ਭਾਈ ਗੁਰਦਾਸ ਜੀ ਇਸੇ ਹੀ ਅਟੱਲ ਨਿਯਮ ਦਾ ਜ਼ਿਕਰ ਆਪਣੀ ਰਚਨਾ ਅੰਦਰ ਕਰਦੇ ਹਨ :

ਦਿਤਾ ਲਈਏ ਆਪਣਾ, ਅਣਦਿਤੇ ਕਿਛੁ ਹਥ ਨ ਆਵੈ ॥

ਗੁਰੂ ਦੇਵ ਨੇ ਜਦ ਸਾਨੂੰ ਸਰਬੱਤ ਦਾ ਭਲਾ ਮੰਗਣ ਦਾ ਉਪਦੇਸ਼ ਦਿੱਤਾ ਹੈ, ਇਸ ਵਿਚ ਇਕ ਗਹਿਰੀ ਸੱਚਾਈ ਖੁਲ੍ਹੇ ਸ਼ਬਦਾਂ ਵਿਚ ਸਾਡੇ ਸਾਹਮਣੇ ਰੱਖੀ ਹੈ। ਜਦ ਹਰ ਜੀਵ ਮਨੁੱਖ-ਮਾਤਰ ਦਾ ਭਲਾ ਮੰਗੇਗਾ ਉਸ ਵਿਚ ਸਾਡੇ ਮਨ ਅੰਦਰ ਇਕ ਪਵਿੱਤ੍ਰਤਾ ਦੀ ਲਹਿਰ ਦੌੜੇਗੀ। ਕਮ-ਅਜ਼-ਕਮ ਬੁਰਾਈ ਮੰਗਣ ਦਾ ਖ਼ਿਆਲ ਤਾਂ ਦੂਰ ਰਹੇਗਾ। ਤਾਂ ਜਦ ਅਸੀਂ ਸਰਬੱਤ ਦਾ ਭਲਾ ਮੰਗਦੇ ਹਾਂ ਤਾਂ ਅਗਲਾ ਵੀ ਅੰਦਰੂਨੀ ਤੌਰ ਤੇ ਪ੍ਰਭਾਵਤ ਹੁੰਦਾ ਹੈ ਤੇ ਉਹ ਵੀ ਸਾਡਾ ਭਲਾ ਮੰਗਣ ਲੱਗ ਪੈਂਦਾ ਹੈ। ਸਰਬੱਤ ਦੇ ਭਲੇ ਵਿਚ ਪਸ਼ੂ, ਪੰਛੀ, ਬਨਸਪਤੀ, ਕੀੜੇ ਮਕੌੜੇ ਆ ਜਾਂਦੇ ਹਨ। ਸਰਬੱਤ ਦੀ ਭਲਾਈ ਦੇ ਜਜ਼ਬਾਤ ਨਾਲ ਭਰੇ ਹੋਏ ਜੋ ਹਿਰਦੇ ਹਨ ਉਨ੍ਹਾਂ ਨੂੰ ਖ਼ੂੰਖ਼ਾਰ ਜਾਨਵਰ ਵੀ ਸਿਜਦੇ ਕਰਦੇ ਹਨ।

ਜ਼ਹਿਰੀਲੇ ਕੀੜੇ ਵੀ ਆਪਣੀ ਜ਼ਹਿਰ ਨੂੰ ਦੂਰ ਰੱਖਦੇ ਹਨ। ਗ਼ਰਜ਼ ਕਿ ਜੋ ਕੁਝ ਅਸੀਂ ਦੂਜਿਆਂ ਵਾਸਤੇ ਚਾਹੁੰਦੇ ਹਾਂ, ਉਹ ਸਾਡੀ ਝੋਲੀ ਵਿਚ ਪਹਿਲੇ ਪੈਂਦਾ ਹੈ। ਅਸੀਂ ਉਹੀ ਕੁਝ ਦੂਜਿਆਂ ਨੂੰ ਦੇ ਸਕਦੇ ਹਾਂ, ਜੋ ਕੁਛ ਸਾਡੇ ਕੋਲ ਹੈ ਤੇ ਜਦ ਅਸੀਂ ਦੇਂਦੇ ਹਾਂ ਤਾਂ ਸਾਡੇ ਕੋਲ ਕਈ ਗੁਣਾਂ ਵਧ ਜਾਂਦਾ ਹੈ। ਜੇ

ਅਸੀਂ ਕਿਸੇ ਨੂੰ ਪ੍ਰੇਸ਼ਾਨ ਕਰ ਰਹੇ ਹਾਂ ਤਾਂ ਇਕ ਗੱਲ ਬਿਲਕੁਲ ਸਪਸ਼ਟ ਹੈ ਕਿ ਖ਼ੁਦ ਪ੍ਰੇਸ਼ਾਨ ਹੋਇਆਂ ਬਿਨਾਂ ਕੋਈ ਕਿਸੇ ਨੂੰ ਪ੍ਰੇਸ਼ਾਨ ਨਹੀਂ ਕਰ ਸਕਦਾ।

ਜਿਸ ਤਰ੍ਹਾਂ ਧਰਤੀ ਵਿਚ ਪਾਇਆ ਹੋਇਆ ਬੀਜ ਕਈ ਗੁਣਾਂ ਵਧ ਹੋ ਕੇ ਉਪਜਦਾ ਹੈ, ਇਸੇ ਤਰ੍ਹਾਂ ਦਿੱਤਾ ਹੋਇਆ ਸੁਖ ਯਾ ਦੁੱਖ ਕਈ ਗੁਣਾਂ ਵਧ ਹੋ ਕੇ ਮਿਲਦਾ ਹੈ। ਇਕ ਸੂਫ਼ੀ ਸੰਤ ਦਾ ਕਹਿਣਾ ਹੈ ਕਿ ਦੁਨੀਆਂ ਦਾ ਸਭ ਤੋਂ ਬਦਕਿਸਮਤ ਬੰਦਾ ਉਹ ਹੈ ਜਿਸ ਦੀਆਂ ਖ਼ੁਸ਼ੀਆਂ ਦੂਜਿਆਂ ਦੇ ਗ਼ਮ ਤੇ ਖੜੀਆਂ ਹਨ :

ਗਰ ਇਨਸਾਫ ਪੁਰਸੀ ਬਦ ਅਖ਼ਤਰ ਕਸ ਅਸਤ।
ਕਿ ਦਰ ਰਾਹਤਸ਼ ਰੰਜ ਦੀਗਰ ਕਸ ਅਸਤ।

ਦੀਵਾਰ ਤੇ ਗੇਂਦ ਮਾਰੀਏ ਵਾਪਸ ਆਪਣੇ ਹੱਥਾਂ ਵਿਚ ਆ ਜਾਂਦੀ ਹੈ। ਇਸ ਸੰਸਾਰ ਨੂੰ ਦਿੱਤਾ ਹੋਇਆ ਆਪਣੇ ਕੋਲ ਆ ਜਾਂਦਾ ਹੈ। ਸੋ ਸੰਸਾਰ ਵਿਚ ਸੁਖ, ਇੱਜ਼ਤ, ਸਨਮਾਨ ਜੇ ਕਿਸੇ ਨੂੰ ਚਾਹੀਦਾ ਹੈ ਤਾਂ ਇਹ ਸਭ ਕੁਝ ਦੇਣਾ ਪਵੇਗਾ। ਲੈਣਾ ਦੇਣ ਨਾਲ ਜੁੜਿਆ ਹੋਇਆ ਹੈ ਅਤੇ ਦੇਣਾ ਲੈਣੇ ਨਾਲ। ਇਹ ਪ੍ਰਭੂ ਅਕਾਲ ਪੁਰਖ ਦਾ ਅਟੱਲ ਨਿਯਮ ਹੈ।

# ਇਸਤ੍ਰੀ ਤੇ ਪੁਰਸ਼

ਮਨੁੱਖਤਾ ਦੇ ਦੋ ਅੰਗ ਹਨ : ਇਸਤ੍ਰੀ ਤੇ ਪੁਰਸ਼। ਪੁਰਸ਼ ਇਸਤ੍ਰੀ ਤੋਂ ਬਿਨਾਂ ਅਧੂਰਾ ਹੈ। ਇਸਤ੍ਰੀ ਪੁਰਸ਼ ਤੋਂ ਬਿਨਾਂ ਅਧੂਰੀ ਹੈ। ਦੋਹਾਂ ਸਰੀਰਾਂ ਦੀ ਆਪਸੀ ਕਸ਼ਸ਼ ਪੂਰਨ ਹੋਣ ਲਈ ਹੈ। ਹਰ ਪੁਰਸ਼ ਦੇ ਅੰਦਰ ਇਸਤ੍ਰੀ ਹੈ ਤੇ ਹਰ ਇਸਤ੍ਰੀ ਦੇ ਅੰਦਰ ਪੁਰਸ਼ ਹੈ। ਇਸ ਵਾਸਤੇ ਦੋਵੇਂ ਅਲੱਗ ਹੋ ਹੀ ਨਹੀਂ ਸਕਦੇ :

ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥

(ਰਾਮਕਲੀ ਮਹਲਾ ੧, ਪੰਨਾ ੮੭੯)

ਇਕਬਾਲ ਦੇ ਕਥਨ ਅਨੁਸਾਰ ਕਾਇਨਾਤ ਦੀ ਰੌਣਕ ਔਰਤ ਕਰਕੇ ਹੈ :

ਹੈ ਔਰਤ ਸੇ ਹੀ ਪਾਮਾਲ ਤਸਵੀਰੇ ਕਾਇਨਾਤ।

ਪਸ਼ੂਆਂ ਵਿਚ ਪਿਤਾ ਦੀ ਹੋਂਦ ਨਹੀਂ ਹੈ। ਮਾਂ ਹੀ ਸਭ ਕੁਝ ਹੈ। ਪੁਰਾਣੇ ਮਨੁੱਖੀ ਸਮਾਜ ਅੰਦਰ ਵੀ ਸੰਤਾਨ ਦਾ ਸੰਬੰਧ ਮਾਂ ਨਾਲ ਸੀ। ਪਿਤਾ ਦੀ ਕੋਈ ਹੋਂਦ ਮੰਨੀ ਨਹੀਂ ਸੀ ਜਾਂਦੀ। ਸਹਿਜੇ ਸਹਿਜੇ ਮਨੁੱਖੀ ਸਮਾਜ ਵਿਕਾਸਸ਼ੀਲ ਹੋਇਆ ਤਾਂ ਫਿਰ ਪਿਤਾ ਦੀ ਹੋਂਦ ਵੀ ਪ੍ਰਗਟ ਹੋਈ।

ਈਰਾਨ ਵਿਚ ਅਜੇ ਵੀ ਜੋ ਮਾਂ ਦਾ ਸਨਮਾਨ ਹੈ, ਉਹ ਪਿਤਾ ਦਾ ਨਹੀਂ ਕਿਉਂਕਿ ਅਕਸਰ ਪਿਤਾ ਸੰਤਾਨ ਛੱਡ ਜਾਂਦਾ ਹੈ, ਮਾਂ ਨਹੀਂ ਛੱਡਦੀ। ਜਿਸ ਬੱਚੇ ਨੂੰ ਮਾਂ ਦਾ ਪਿਆਰ ਨਾ ਮਿਲ ਸਕਿਆ ਹੋਵੇ, ਵੇਖਣ ਵਿਚ ਆਇਆ ਕਿ ਉਹ ਕਿਸੇ ਨੂੰ ਪਿਆਰ ਕਰਨ ਵਿਚ ਸਫ਼ਲ ਨਹੀਂ ਹੁੰਦਾ। ਜਿਹੜੀ ਵਸਤੂ ਮਿਲੀ ਹੀ ਨਹੀਂ, ਉਹ ਦਿੱਤੀ ਵੀ ਨਹੀਂ ਜਾ ਸਕਦੀ।

ਸ਼ਰਮ, ਸੰਕੋਚ, ਸ਼ਰਧਾ, ਵਿਸ਼ਵਾਸ ਇਸਤ੍ਰੀ ਦੇ ਸੁਭਾਵਕ ਗੁਣ ਹਨ। ਵਿਚਾਰ, ਦ੍ਰਿੜ੍ਹਤਾ, ਸਰੀਰਕ ਬਲ ਤੇ ਨਿਡੱਰਤਾ ਪੁਰਸ਼ ਦੇ ਗੁਣ ਹਨ। ਸ਼ਰਮ, ਹਯਾ ਇਸਤ੍ਰੀ ਦਾ ਸਭ ਤੋਂ ਵੱਡਾ ਗਹਿਣਾ ਤੇ ਪੜਦਾ ਹੈ, ਇਸ ਨਾਲ ਉਸ ਦੀ ਅਸਮਤ ਦੀ ਰਖਵਾਲੀ ਹੁੰਦੀ ਹੈ। ਸ਼ਰਧਾ ਵਿਸ਼ਵਾਸ ਕਰਕੇ ਉਹ ਘਰ ਦੀ ਚਾਰ-ਦੀਵਾਰੀ ਵਿਚ ਇਕ ਹੀ ਮਾਹੌਲ ਵਿਚ ਰਹਿੰਦੀ ਹੋਈ ਕਦੀ ਉਕਤਾਂਦੀ ਨਹੀਂ। ਉਸ ਦੇ ਮਨ ਵਿਚ ਟਿਕਾਉ ਜ਼ਿਆਦਾ ਹੈ।

ਵਿਚਾਰਾਂ ਦੇ ਪ੍ਰਬਲ ਪ੍ਰਵਾਹ ਕਰਕੇ ਪੁਰਸ਼ ਦਾ ਮਨ ਸਦਾ ਚੰਚਲ ਰਹਿੰਦਾ ਹੈ ਤੇ ਟਿਕਾਓ ਨਾ ਹੋਣ ਕਰਕੇ ਘਰ ਤੋਂ ਬਾਹਰ ਦੀ ਭਟਕਣਾ ਵਿਚ ਕਾਫ਼ੀ ਰੁਝਿਆ ਰਹਿੰਦਾ ਹੈ। ਪੁਰਸ਼ ਸਰੀਰਕ ਬਲ, ਦ੍ਰਿੜ੍ਹਤਾ ਤੇ ਨਿਡੱਰਤਾ ਨਾਲ ਵੱਡੇ ਵੱਡੇ ਖ਼ਤਰਨਾਕ ਕੰਮਾਂ ਨੂੰ ਹੱਥ ਪਾਉਣ ਵਿਚ ਸਫ਼ਲ ਹੁੰਦਾ ਹੈ। ਪਹਾੜਾਂ ਦੀਆਂ ਬੁਲੰਦ ਚੋਟੀਆਂ ਸਰ ਕਰਨੀਆਂ ਤੇ ਚੰਦ ਦੀ ਜ਼ਮੀਨ ਤੇ ਕਦਮ ਰੱਖਣਾ, ਮੈਦਾਨੇ-ਜੰਗ ਵਿਚ ਤੋਪਾਂ ਦੀ ਗਰਜ ਅੱਗੇ ਸਿਰ ਡਾਹੀ ਰੱਖਣਾ, ਪੁਰਸ਼ ਦੇ ਹਿੱਸੇ ਆਇਆ ਹੈ। ਇਸਤ੍ਰੀ ਪੁਰਸ਼ ਵਿਚ ਕੁਝ ਔਗੁਣ ਵੀ ਪਾਏ ਜਾਂਦੇ ਹਨ। ਪੁਰਸ਼ ਸੁਭਾਵਕ ਹੰਕਾਰੀ ਤਬੀਅਤ ਦਾ ਹੁੰਦਾ ਹੈ। ਇਸਤ੍ਰੀ ਵਿਚ ਈਰਖਾ ਪ੍ਰਬਲ ਹੁੰਦੀ ਹੈ।

ਹੰਕਾਰੀ ਤਬੀਅਤ ਨੇ ਸਹਿਜੇ ਸਹਿਜੇ ਪੁਰਸ਼ ਨੂੰ ਸਮਾਜ, ਧਰਮ ਤੇ ਰਾਜਨੀਤੀ ਦਾ ਰਹਿਬਰ ਬਣਾ ਦਿੱਤਾ ਤੇ ਜੀਵਨ ਦੇ ਹਰ ਪਹਿਲੂ ਦਾ ਮੁਖੀ ਬਣ ਬੈਠਾ ਹੈ।

ਕੁਛ ਚਿੰਤਕਾਂ ਨੇ ਇਸਤ੍ਰੀ ਨੂੰ ਇਸ ਵਾਸਤੇ ਨਖਿਧ ਤੇ ਨਰਕ ਦੁਵਾਰੀ ਆਖ ਦਿੱਤਾ ਕਿ ਇਹ ਜੀਵਨ ਦੇ ਕਿਸੇ ਪਹਿਲੂ ਵਿਚ ਮੁਖੀ ਨਹੀਂ ਬਣ ਸਕੀ। ਕਿਸੇ ਧਰਮ ਜਾਂ ਗ੍ਰੰਥ ਦੀ ਸਿਰਜਨਾ ਇਸਤ੍ਰੀ ਨੇ ਨਹੀਂ ਕੀਤੀ। ਇਸਲਾਮ, ਈਸਾਈਅਤ, ਯਹੂਦੀਆਂ ਦੇ ਰਹਿਬਰ ਪੁਰਸ਼ ਹੀ ਹਨ। ਚੋਟੀ ਦੇ ਅਵਤਾਰ ਪੁਰਸ਼ ਹਨ। ਸਾਡੇ ਗੁਰੂ ਸਾਹਿਬਾਨ ਪੁਰਸ਼ ਹਨ ਤੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਭਗਤ ਜਨ ਵੀ ਪੁਰਸ਼ ਹਨ। ਸੰਗ-ਤਰਾਸ਼, ਮੁਸੱਵਰ ਤੇ ਉੱਚ-ਕੋਟੀ ਦੇ ਸੰਗੀਤਕਾਰ ਵੀ ਪੁਰਸ਼ ਹੋਏ ਹਨ। ਗ਼ਰਜ਼ ਕਿ ਹਰ ਪਹਿਲੂ ਵਿਚ ਪੁਰਸ਼ ਦੀ ਰਹਿਬਰੀ ਨੂੰ ਵੇਖ ਇਸਤ੍ਰੀ ਨੂੰ ਨਖਿਧ ਆਖਣ ਦੀ ਹਿੰਮਤ ਪੈ ਗਈ ਤੇ ਜੀਵਨ ਵਿਚ ਉੱਚਤਾ ਪ੍ਰਾਪਤੀ ਲਈ ਨਖਿਧ (ਇਸਤ੍ਰੀ) ਨੂੰ ਤਿਆਗਣਾ ਲਾਜ਼ਮੀ ਹੋ ਗਿਆ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਨੂੰ ਇਕ ਨਵਾਂ ਖ਼ਿਆਲ ਇਸਤ੍ਰੀ ਦੀ ਉੱਚਤਾ ਬਾਰੇ ਦਿੱਤਾ। ਇਹ ਠੀਕ ਹੈ ਕਿ ਇਸਤ੍ਰੀ ਰਹਿਬਰ ਨਹੀਂ ਬਣ ਸਕੀ, ਪਰ ਰਹਿਬਰ ਨੂੰ ਜਨਮ ਦੇਣ ਵਾਲੀ ਤਾਂ ਬਣੀ ਹੈ। ਸਾਰੀ ਸ਼ਕਤੀ ਤੇ ਸਮਾਂ ਇਸਤ੍ਰੀ ਦਾ ਰਹਿਬਰ ਨੂੰ ਜਨਮ ਦੇਣ ਵਿਚ ਤੇ ਪਾਲਣਾ ਵਿਚ ਲੰਘ ਗਿਆ। ਵਿਚਾਰੀ ਆਪ ਕਿਸ ਤਰ੍ਹਾਂ ਰਹਿਬਰ ਬਣੇ ? ਜਿਸ ਤਾਕਤ ਤੇ ਸਮੇਂ ਨੂੰ ਖ਼ਰਚ ਕਰਨ ਨਾਲ ਕੋਈ ਰਹਿਬਰ ਉੱਚਤਾ ਪ੍ਰਾਪਤ ਕਰਦਾ ਹੈ, ਉਹ ਸਮਾਂ ਤੇ ਸ਼ਕਤੀ ਸਾਰੀ ਰਹਿਬਰ ਦੀ ਪਰਵਰਿਸ਼ ਤੇ ਜਨਮ ਦੇਣ ਵਿਚ ਲੱਗ ਗਈ। ਇਸ ਤਰ੍ਹਾਂ ਇਸਤ੍ਰੀ ਆਪ ਰਹਿਬਰ ਬਣਨ ਤੋਂ ਵਾਂਝੀ ਰਹਿ ਗਈ। ਜੇ ਆਪ ਉੱਚੀ ਨਾ ਬਣੀ ਤਾਂ ਉੱਚੇ ਮਨੁੱਖ ਨੂੰ ਜਨਮ ਦੇਣਾ ਵੀ ਕੋਈ ਘੱਟ ਉੱਚਤਾ ਨਹੀਂ ਹੈ। ਠੀਕ ਹੈ ਕੋਈ ਬੁੱਤ ਇਸਤ੍ਰੀ ਨਹੀਂ ਘੜ ਸਕੀ। ਬੁੱਤ ਘੜਨ ਵਾਲਿਆਂ ਨੂੰ ਘੜਨ ਵਿਚ ਸਮਰਥ ਹੋਈ ਹੈ। ਇਸ ਵਾਸਤੇ ਬਾਬੇ ਬੁਲੰਦ ਬਾਂਗ ਇਹ ਆਖਿਆ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥ (ਵਾਰ ਆਸਾ)

ਹੁਣ ਜਾਪਦਾ ਹੈ ਕਿ ਦੋਵੇਂ ਆਪਣੀ ਕਿਰਤ ਤੋਂ ਉਕਤਾ ਗਏ ਹਨ, ਪੁਰਸ਼ ਇਸਤ੍ਰੀ ਬਣਨ ਵਿਚ ਫ਼ਖ਼ਰ ਮਹਿਸੂਸ ਕਰਨ ਲੱਗ ਪਿਆ ਹੈ ਤੇ ਇਸਤ੍ਰੀ ਪੁਰਸ਼ ਬਣਨ ਵਿਚ ਸਮਾਂ ਨਸ਼ਟ ਕਰ ਰਹੀ ਹੈ।

ਵਾਸਤਵਿਕ ਤਾਂ ਇਹ ਚਾਹੀਦਾ ਹੈ ਕਿ ਪੁਰਸ਼ ਆਪਣੀ ਸਾਰੀ ਸ਼ਕਤੀ ਪੁਰਸ਼ ਬਣਨ ਵਿਚ ਖ਼ਰਚ ਕਰੇ ਤੇ ਇਸਤ੍ਰੀ ਇਸਤ੍ਰੀ ਬਣਨ ਵਿਚ। ਇਹ ਤਾਂ ਹੀ ਹੋ ਸਕਦਾ ਹੈ ਕਿ ਇਸਤ੍ਰੀ ਪੁਰਸ਼ ਨੂੰ ਪੁਰਸ਼ ਬਨਾਉਣ ਵਿਚ ਸਹਾਇਤਾ ਕਰੇ ਤੇ ਪੁਰਸ਼ ਇਸਤ੍ਰੀ ਨੂੰ ਇਸਤ੍ਰੀ ਬਨਾਉਣ ਵਿਚ ਸਹਾਈ ਹੋਵੇ।

ਸਾਡੇ ਦੇਸ਼ ਦੇ ਰਿਸ਼ੀ ਮੁਨੀ ਬੜੇ ਦੂਰ-ਦ੍ਰਿਸ਼ਟ ਸਨ। ਉਨ੍ਹਾਂ ਨੇ ਸੂਝ ਤੇ ਸਮਝ ਇਹ ਦਿੱਤੀ ਕਿ ਇਸਤ੍ਰੀ ਪਤੀ ਨੂੰ ਪਰਮੇਸ਼ਵਰ ਆਖੇ ਤੇ ਪਤੀ ਪਤਨੀ ਨੂੰ ਦੇਵੀ ਆਖੇ। ਅਗਰ ਇਕ ਨੂੰ ਆਪਣੇ ਪਤੀ ਵਿਚ ਭਗਵਾਨ ਦਿਸਦਾ ਹੈ ਤੇ ਦੂਜੇ ਨੂੰ ਆਪਣੀ ਪਤਨੀ ਹੀ ਦੇਵੀ ਪ੍ਰਤੀਤ ਹੁੰਦੀ ਹੈ ਤਾਂ ਘਰ ਪ੍ਰਭੂ ਦਾ ਮੰਦਰ ਬਣ ਗਿਆ। ਮੰਦਰ ਵਿਚ ਦੇਵੀ ਤੇ ਦੇਵਤਾਵਾਂ ਦੀਆਂ ਮੂਰਤੀਆਂ ਹੁੰਦੀਆਂ ਹਨ ਪਰ ਇਸ ਘਰ ਵਿਚ ਸਾਖ਼ਸ਼ਾਤ ਭਗਵਾਨ ਤੇ ਦੇਵੀ ਮੌਜੂਦ ਹਨ। ਇਸਤ੍ਰੀ ਪੁਰਸ਼ ਦੇ ਦਿਮਾਗ਼ ਦਾ ਖ਼ਿਆਲ ਰਖੇ ਕਿ ਮੇਰੇ ਕਿਸੇ ਗ਼ਲਤ ਵਰਤਾਓ ਨਾਲ ਪਤੀ ਗ਼ਲਤ ਨਾ ਸੋਚਣ ਲੱਗ ਪਏ ਤੇ ਪੁਰਸ਼ ਇਹ ਖ਼ਿਆਲ ਰਖੇ ਕਿ ਇਸਤ੍ਰੀ ਦੀ ਭਾਵਨਾ ਨੂੰ ਸੱਟ ਨਾ ਲੱਗੇ। ਵਿਚਾਰਾਂ ਨੂੰ ਸੱਟ ਲੱਗਦੇ ਅਕਸਰ ਪੁਰਸ਼ ਕ੍ਰੋਧੀ ਹੋ ਜਾਂਦਾ ਹੈ ਤੇ ਭਾਵਨਾ ਨੂੰ ਸੱਟ ਲੱਗਦੇ ਇਸਤ੍ਰੀ ਰੋਣ ਲੱਗ ਪੈਂਦੀ ਹੈ।

ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਜਿਸ ਘਰ ਵਿਚ ਇਸਤ੍ਰੀ ਦੀ ਅੱਖ ਵਿਚੋਂ ਹੰਝੂ ਵਗਦੇ ਹਨ ਮਾਨੋਂ ਉਸ ਘਰ ਵਿਚੋਂ ਖ਼ੁਸ਼ੀਆਂ ਨਿਕਲ ਕੇ ਬਾਹਰ ਜਾ ਰਹੀਆਂ ਹਨ :

ਕਿ ਸ਼ਾਦੀਆਨੇ ਈਂ ਦਰ ਬ ਬੰਦ।
ਕਿ ਬਾਗੇ ਜ਼ਨ ਅਜ਼ ਵ ਬਰ ਆਇਦ ਬੁਲੰਦ।

ਪੁਰਸ਼ ਦੀ ਹੰਕਾਰੀ ਤਬੀਅਤ ਨੇ ਅਕਸਰ ਇਸਤ੍ਰੀ ਨੂੰ ਰੁਲਾਇਆ ਹੈ ਤੇ ਇਸਤ੍ਰੀ ਦੀ ਈਰਖਾਲੂ ਤਬੀਅਤ ਨੇ ਕਈ ਦਫ਼ਾ ਘਰੇਲੂ ਝਗੜਿਆਂ ਦਾ ਤੂਫ਼ਾਨ ਖੜਾ ਕੀਤਾ ਹੈ। ਜੇ ਈਰਖਾ ਤੇ ਹੰਕਾਰ ਨੂੰ ਪਾਸੇ ਰੱਖ, ਜੀਵਨ ਬਤੀਤ ਕੀਤਾ ਜਾਵੇ ਤਾਂ ਘਰ ਹੀ ਸੁਵਰਗ ਹੈ।

ਇਸਤ੍ਰੀ-ਪੁਰਸ਼ ਦਾ ਮੇਲ ਭਾਵਨਾ ਤੇ ਵਿਚਾਰ ਦਾ ਮੇਲ ਹੈ ਅਤੇ ਇਸ ਮੇਲ ਦੀ ਬੁਨਿਆਦ ਤੇ ਹੀ ਜੀਵਨ ਦਾ ਮਹੱਲ ਖੜਾ ਕੀਤਾ ਜਾ ਸਕਦਾ ਹੈ।

# ਰਾਗ ਤੇ ਰਾਗੀ

ਰਾਗ ਦਾ ਅਰਥ ਹੈ ਖ਼ੁਸ਼ੀ, ਖੇੜਾ, ਪ੍ਰਸੰਨਤਾ। ਤੇ ਜਿਸ ਕੋਲ ਇਹ ਖ਼ੁਸ਼ੀ ਖੇੜਾ ਹੋਵੇ ਉਸ ਨੂੰ ਰਾਗੀ ਕਹਿੰਦੇ ਹਨ। ਜਦ ਮਨ ਖ਼ੁਸ਼ੀ ਨਾਲ ਭਰ ਜਾਵੇ ਤੇ ਹੋਰ ਖ਼ੁਸ਼ੀ ਵਾਸਤੇ ਅੰਦਰ ਥਾਂ ਨਾ ਹੋਵੇ ਤਾਂ ਖ਼ੁਸ਼ੀ ਰਾਗ ਬਣ ਕੇ ਬਾਹਰ ਡੁੱਲ੍ਹ ਪੈਂਦੀ ਹੈ। ਗਾਉਣਾ ਖ਼ੁਸ਼ੀ ਦਾ ਪ੍ਰਗਟਾਵਾ ਹੈ। ਅਥਾਹ ਦੁੱਖ ਪੀੜਾ ਨਾਲ ਭਰਿਆ ਹਿਰਦਾ ਹੋਵੇ ਤਾਂ ਮਨੁੱਖ ਰੋਵਣ ਲੱਗ ਪੈਂਦਾ ਹੈ। ਭਾਂਡਾ ਜਦ ਭਰ ਜਾਵੇ ਵਸਤੂ ਹੋਰ ਪਾਈਏ ਤਾਂ ਬਾਹਰ ਡੁੱਲ੍ਹਦੀ ਹੈ। ਗ਼ਮ ਦੁੱਖ ਤੇ ਪ੍ਰਸੰਨਤਾ ਖ਼ੁਸ਼ੀ ਨਾਲ ਜਦ ਹਿਰਦਾ ਭਰ ਜਾਵੇ ਤਾਂ ਰੋਣਾ ਤੇ ਗਾਉਣਾ ਕੁਦਰਤੀ ਹੋ ਜਾਂਦਾ ਹੈ। ਮਨ-ਭਾਉਂਦਾ ਪਦਾਰਥ, ਕੋਈ ਵਸਤੂ ਯਾ ਮਿੱਤਰ ਮਿਲ ਪਏ ਤਾਂ ਖ਼ੁਸ਼ੀ ਨਾਲ ਮਨ ਗਾ ਉਠਦਾ ਹੈ ਯਾ ਮਨ ਵਿਚ ਕੋਈ ਚਾਹਤ ਹੋਵੇ ਹੀ ਨਾ, ਨਿਰ-ਇਛਤ ਮਨ ਹੋ ਜਾਵੇ ਤਾਂ ਸੰਗੀਤ ਦੀ ਧੁਨ ਪ੍ਰਗਟ ਹੋ ਜਾਂਦੀ ਹੈ। ਰੋਵਣਾ ਤਾਂ ਹਰ ਇਕ ਕੋਲ ਹੈ ਪਰ ਗਾਉਣਾ ਕਿਸੇ ਵਿਰਲੇ ਦੇ ਹਿੱਸੇ ਆਇਆ ਹੈ।

ਸੰਗੀਤ ਦਾ ਜਨਮ ਟਿਕੇ ਹੋਏ ਹਿਰਦੇ ਤੋਂ ਹੋਇਆ ਹੈ। ਨਿਹਚਲ ਪ੍ਰਭੂ ਨਾਲ ਜੁੜ, ਭਗਤਾਂ ਦਾ ਮਨ ਵੀ ਨਿਹਚਲ ਹੋ ਜਾਂਦਾ ਹੈ ਤੇ ਉਸ ਨਿਹਚਲ ਹਿਰਦੇ ਵਿਚ ਸੰਗੀਤ ਦਾ ਚਸ਼ਮਾ ਫੁਟ ਪੈਂਦਾ ਹੈ। ਸ਼ਾਇਦ ਇਸ ਵਾਸਤੇ ਪ੍ਰਭੂ ਨੂੰ ਰਾਗ ਰੂਪ ਮੰਨਿਆ ਜਾਂਦਾ ਹੈ। ਸੰਖ, ਡਮਰੂ, ਵੀਣਾ, ਮੁਰਲੀ ਤੇ ਇਸ ਤਰ੍ਹਾਂ ਹੋਰ ਸਾਜ਼ ਅਸੀਂ ਮਹਾਂ-ਪੁਰਖਾਂ ਦੇ ਹੱਥਾਂ ਵਿਚ ਵੇਖਦੇ ਹਾਂ। ਸਾਜ਼ਾਂ ਤੋਂ ਬਿਨਾਂ ਜੋ ਅੰਦਰ ਸੰਗੀਤ ਦੀ ਧੁਨ ਉਠਦੀ ਹੈ ਜਿਸ ਦਾ ਜ਼ਿਕਰ ਅਕਸਰ ਭਗਤਾਂ ਨੇ ਕੀਤਾ ਹੈ, ਉਸ ਨੂੰ ਅਨਹਦ ਨਾਦ ਆਖਦੇ ਹਨ। ਜੋ ਦੋ ਵਸਤੂਆਂ ਦੇ ਟਕਰਾਉ ਨਾਲ ਆਵਾਜ਼ ਪੈਦਾ ਹੋਵੇ ਉਸ ਨੂੰ ਆਹਤ ਆਖਦੇ ਹਨ ਤੇ ਜੋ ਟਕਰਾਓ ਤੋਂ ਬਿਨਾਂ ਪੈਦਾ ਹੋਵੇ ਉਹ ਅਨਾਹਦ ਹੈ। ਏਸੇ ਨਾਦ ਦਾ ਜ਼ਿਕਰ ਭਗਤ ਨਾਮਦੇਵ ਜੀ ਨੇ ਕੀਤਾ ਹੈ ਕਿ ਜੋ ਚਮੜੇ ਨਾਲ ਮੜ੍ਹਿਆ ਹੋਇਆ ਨਹੀਂ ਹੈ, ਉਹ ਢੋਲ ਮੇਰੇ ਅੰਦਰ ਵੱਜਦਾ ਹੈ:

ਅਣ ਮੜਿਆ ਮੰਦਲੁ ਬਾਜੈ॥
ਬਿਨੁ ਸਾਵਣ ਘਨਹਰੁ ਗਾਜੈ॥ (ਸੋਰਠ, ਪੰਨਾ ੬੫੭)

ਮੀਰਾਂ ਅਕਸਰ ਆਪਣੀ ਸਹੇਲੀਆਂ ਨੂੰ ਕਹਿੰਦੀ ਸੀ ਕਿ ਮੇਰੇ ਅੰਦਰ ਇਕ

ਧੁਨ ਵੱਜਦੀ ਹੈ। ਇਕ ਦਿਨ ਇਕ-ਤਾਰਾ ਵੱਜਾ, ਉਸ ਧੁਨ ਨੂੰ ਪ੍ਰਗਟ ਕਰ ਦਿੱਤਾ। ਐਸਾ ਹੀ ਜ਼ਿਕਰ ਸ੍ਰੀ ਕ੍ਰਿਸ਼ਨ ਜੀ ਵੀ ਕਰਦੇ ਸਨ ਤਾਂ ਮੁਰਲੀ ਵਜਾ ਕੇ ਉਸ ਹਿਰਦੇ ਦੀ ਆਵਾਜ਼ ਨੂੰ ਪ੍ਰਗਟ ਕਰ ਦਿੱਤਾ। ਉਸ ਧੁਨ ਦੇ ਪ੍ਰਗਟ ਹੋਣ ਨਾਲ ਜੋ ਵਾਤਾਵਰਣ ਵਿਚ ਪਲਟਾ ਆਇਆ ਉਸ ਦਾ ਜ਼ਿਕਰ ਦਸਮ ਗ੍ਰੰਥ ਵਿਚ ਇਸ ਤਰ੍ਹਾਂ ਹੈ:

ਰੂਖਨ ਤੇ ਰਸ ਚੁਵਨ ਲਾਗ, ਝਰੇਂ ਝਰਨਾ ਗਿਰ ਤੇ ਸੁਖਦਾਈ॥
ਘਾਸ ਚੁਗੇ ਨ ਮ੍ਰਿਗ ਬਨ ਕੇ, ਖਗ ਰੀਝ ਰਹੈ ਧੁਨ ਜਾ ਸੁਨ ਪਾਈ॥
ਦੇਵ ਗੰਧਾਰ ਬਿਲਾਵਲ ਸਾਰੰਗ ਕੀ, ਰੀਝ ਕੇ ਜੇਹਿ ਤਾਨ ਬਸਾਈ॥
ਦੇਵ ਸਭੈ ਮਿਲ ਦੇਖਤ ਕੌਤਕ, ਜੋ ਮੁਰਲੀ ਨੰਦ ਲਾਲ ਬਜਾਈ॥

ਸ਼ਿਵਜੀ ਨੂੰ ਵੀ ਸਮਾਧੀ ਅੰਦਰ ਜਿਹੜਾ ਨਾਦ ਵਜਦਾ ਸੀ, ਉਹ ਡਮਰੂ ਵਜਾ ਪ੍ਰਗਟ ਕੀਤਾ। ਨਰਸੀ ਭਗਤ ਕਿਦਾਰੇ ਰਾਗ ਦੀ ਧੁਨ ਵਿਚ ਮਸਤ ਰਹਿੰਦਾ ਸੀ।

ਤਾਨਸੈਨ ਗਾਉਣ ਲੱਗਿਆਂ ਆਪਣੀ ਸੁੱਧ-ਬੁੱਧ ਭੁੱਲ ਜਾਂਦਾ ਸੀ, ਮਾਨੋ ਗਾ ਨਹੀਂ ਰਿਹਾ, ਸੰਗੀਤ ਪ੍ਰਗਟ ਹੋ ਰਿਹਾ ਹੈ। ਟਿਕੇ ਹੋਏ ਹਿਰਦੇ 'ਚੋਂ ਸੰਗੀਤ ਦੀ ਧੁਨ ਨਿਕਲੀ, ਪਰ ਨਿਰੇ ਸੰਗੀਤ ਵਿਚ ਟਿਕਾਉ ਲੱਭਣ ਦੀ ਕੋਸ਼ਸ਼ ਕੀਤੀ ਤਾਂ ਟਿਕਾਓ ਮਿਲਣਾ ਔਖਾ ਹੈ। ਜੇ ਉਸ ਟਿਕੇ ਹੋਏ ਅਕਾਲ ਪੁਰਖ ਨਾਲ ਮਨ ਟਿਕ ਜਾਏ ਤਾਂ ਸੰਗੀਤ ਰਾਗ ਦੇ ਝਰਨੇ ਆਪੇ ਵਗ ਉਠਦੇ ਹਨ ਤੇ ਜਿਸ ਦੇ ਅੰਦਰੋਂ ਰਾਗ ਉਠੇ ਉਸੇ ਨੂੰ ਹੀ ਰਾਗੀ ਆਖਦੇ ਹਨ।

ਸੱਤੇ ਬਲਵੰਡ ਨੇ ਜਦ ਕੀਰਤਨ ਕਰਨ ਤੋਂ ਇਨਕਾਰ ਕੀਤਾ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਰੰਦਾ ਚੁੱਕ ਆਪ ਰਾਗ ਦੀ ਧੁਨ ਅਲਾਪ ਕੀਰਤਨ ਕੀਤਾ।

ਸ਼ਾਂਤ ਅਨੰਦ-ਮਈ ਹਿਰਦਿਆਂ ਵਿਚ ਸੰਗੀਤ ਦਾ ਜਨਮ ਹੋਇਆ ਹੈ। ਜ਼ਬਾਨ ਵਿਚੋਂ ਨਿਕਲੇ ਅੱਖਰ ਤਰਤੀਬ ਵਿਚ ਹੋਣ ਤਾਂ ਕਵਿਤਾ ਦਾ ਜਨਮ ਹੁੰਦਾ ਹੈ। ਕੰਠ ਵਿਚੋਂ ਨਿਕਲੀ ਆਵਾਜ਼ ਨੂੰ ਤਰਤੀਬ ਮਿਲੇ ਤਾਂ ਸੰਗੀਤ ਜਨਮ ਲੈਂਦਾ ਹੈ। ਪਰ ਇਹ ਸਭ ਕੁਝ ਤਾਂ ਹੀ ਹੁੰਦਾ ਹੈ ਜੇਕਰ ਜੀਵਨ ਤਰਤੀਬ ਵਿਚ ਹੋਵੇ। ਹਿਰਦੇ ਦੇ ਗਹਿਰੇ ਤਲ ਵਿਚ ਜਦ ਰਾਗ ਦੀ ਧੁਨ ਉਠਦੀ ਹੈ ਤਾਂ ਸਾਰੀ ਤ੍ਰਿਖਾ ਸ਼ਾਂਤ ਹੋ ਜਾਂਦੀ ਹੈ:

ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥

(ਸਲੋਕ ਮ: ੫, ਪੰਨਾ ੯੫੮)

# ਕੀਰਤਨ ਤੇ ਕੀਰਤਨੀਆ

ਗੁਰੂ ਨਾਨਕ ਦੇਵ ਜੀ ਨੇ ਸੋਦਰ ਦਾ ਜੋ ਸਰੂਪ ਸਾਡੇ ਸਾਹਮਣੇ ਰਖਿਆ ਹੈ, ਉਸ ਦਰ ਦੀ ਵਡਿਆਈ ਸ਼ੋਭਾ ਸਤਿਗੁਰੂ ਰਾਗ ਰਾਗਣੀਆਂ ਤੇ ਸਾਜ਼ ਸਾਜ਼ਿੰਦਿਆਂ ਤੋਂ ਸ਼ੁਰੂ ਕਰਦੇ ਹਨ:

ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥

(ਆਸਾ ਮਹਲਾ ੧)

ਜਿਸ ਦਰ ਤੇ ਨਿੱਤ ਦੀਆਂ ਖ਼ੁਸ਼ੀਆਂ ਹੋਵਣ ਉਥੇ ਰਾਗ ਤੇ ਰਾਗਣੀਆਂ ਦਾ ਹੋਣਾ ਸੁਭਾਵਕ ਹੈ। ਰਾਗ ਦਾ ਸਹੀ ਅਲਾਪ ਅੰਦਰ ਦੀ ਤ੍ਰਿਸ਼ਨਾ ਨੂੰ ਬੁਝਾ ਸ਼ਾਂਤੀ ਬਖ਼ਸ਼ਦਾ ਹੈ:

ਧੰਨੁ ਸੁ ਰਾਗ ਸੁਰੰਗੜੇ, ਆਲਾਪਤ ਸਭ ਤਿਖ ਜਾਇ ॥

ਰਾਗ ਇਕ ਸੁੰਦਰ ਭਾਂਡਾ ਹੈ। ਇਸ ਵਿਚ ਜਦ ਗੁਰੂ ਦਾ ਸ਼ਬਦ ਪੈਂਦਾ ਹੈ ਤਾਂ ਇਹ ਕੀਰਤਨ ਬਣ ਜਾਂਦਾ ਹੈ ਤੇ ਕੀਰਤਨ ਪ੍ਰਗਟ ਕਰਨ ਵਾਲੇ ਨੂੰ ਕੀਰਤਨੀਆ ਆਖਦੇ ਹਨ। ਗੁਰੂ ਘਰ ਅੰਦਰ ਕੀਰਤਨੀਏ ਦਾ ਬਹੁਤ ਮਾਣ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਆਪ ਵੀ ਰਾਗਾਂ ਦੇ ਸੁੰਦਰ ਭਾਂਡੇ ਵਿਚ ਹਰੀ ਜਸ ਪਰੋਸ ਜਗਤ ਦੇ ਸਾਹਮਣੇ ਰਖਿਆ।

ਕਈ ਮੂਰਖਾਂ ਨੇ ਇਸ ਸੁੰਦਰ ਭਾਂਡੇ ਵਿਚ ਬਿਖ ਪਾਈ, ਜਿਸ ਦਾ ਸਦਕਾ ਰਾਗ ਕੀਰਤਨ ਨਾ ਬਣ ਸਕਿਆ ਤੇ ਇਹ ਵੇਸਵਾਵਾਂ ਦੇ ਕੋਠੇ ਦੀ ਰੌਣਕ ਬਣਿਆ। ਸਤਿਗੁਰੂ ਨੇ ਦਸਿਆ ਕਿ ਇਹ ਉਹ ਪਵਿੱਤ੍ਰ ਤੇ ਸੁੰਦਰ ਭਾਂਡਾ ਹੈ, ਜਿਸ ਵਿਚ ਸਿਰਫ਼ ਹਰੀ ਨਾਮ ਦਾ ਅੰਮ੍ਰਿਤ ਹੀ ਪਾਇਆ ਜਾ ਸਕਦਾ ਹੈ।

ਹੁਣ ਵਿਚਾਰ ਇਹ ਕਰਨੀ ਹੈ ਕਿ ਕੀਰਤਨ ਕਿਸ ਨੇ ਕਰਨਾ ਹੈ ਤੇ ਕੀਰਤਨ ਕਿਸ ਦਾ ਕਰਨਾ ਹੈ। ਜੋ ਕੀਰਤੀ ਦਾ ਮਾਲਕ ਹੈ ਤੇ ਗੁਣਾਂ ਦਾ ਸਾਗਰ ਹੈ, ਕੀਰਤਨ ਉਸ ਦਾ ਕਰਨਾ ਹੈ। ਕਿਸੇ ਮਨੁੱਖ ਯਾ ਕਿਸੇ ਮੁਲਕ ਆਦਿਕ ਦੀ ਉਪਮਾ ਕੀਤਿਆਂ

ਇਕ ਤਾਂ ਮਨ ਢਹਿੰਦੀ ਕਲਾ ਵਿਚ ਜਾਂਦਾ ਹੈ ਤੇ ਨਾਲੇ ਕੀਰਤੀ ਛੇਤੀ ਮੁੱਕ ਜਾਂਦੀ ਹੈ। ਕੀਰਤੀ ਉਸ ਦੀ ਕਰੀਏ ਜਿਸ ਦੀ ਕੀਰਤੀ ਮੁਕਦੀ ਹੀ ਨਾ ਹੋਵੇ। ਗੁਰੂ ਨਾਨਕ ਸਾਹਿਬ ਦਾ ਕਥਨ ਹੈ ਕਿ ਕਰੋੜਾਂ ਤਰ੍ਹਾਂ ਦੇ ਕਥਾਕਾਰਾਂ ਨੇ ਕਰੋੜਾਂ ਤਰ੍ਹਾਂ ਦੀਆਂ ਕਥਨੀਆਂ ਕਰੋੜਾਂ ਵਾਰ ਕੀਤੀਆਂ ਪਰ ਈਸ਼ਵਰ ਅਜੇ ਵੀ ਤੇਰੀਆਂ ਸਿਫ਼ਤਾਂ ਦਾ ਅੰਤ ਨਹੀਂ ਹੋਇਆ ਤੇ ਕਥਾ ਤੇਰੀ ਮੁੱਕੀ ਨਹੀਂ:

ਕਥਨਾ ਕਥੀ ਨ ਆਵੈ ਤੋਟਿ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥

ਯਥਾ: ਅੰਤੁ ਨ ਸਿਫਤੀ ਕਹਣਿ ਨ ਅੰਤੁ॥ (ਜਪੁਜੀ)

ਐਸੇ ਅਕਾਲ ਪੁਰਖ ਦੀ ਕੀਰਤੀ ਕਰਨ ਲਗਿਆਂ ਜਿਥੇ ਸਾਜ਼ ਸੁਰ ਵਿਚ ਹੋਣੇ ਜ਼ਰੂਰੀ ਹਨ, ਉਥੇ ਜੀਵਨ ਦਾ ਸੁਰ ਵਿਚ ਹੋਣਾ ਅਤੀ ਲਾਜ਼ਮੀ ਹੈ। ਵਾਜੇ ਯਾ ਸਿਤਾਰ ਦੀ ਇਕ ਸੁਰ ਬੇਸੁਰੀ ਹੋਵੇ ਤਾਂ ਸਿਆਣੇ ਰਾਗੀ ਦਾ ਗਾਉਣਾ ਅਤੀ ਕਠਨ ਹੈ। ਜੀਵਨ ਵੀ ਇਕ ਵਾਜਾ ਹੈ, ਇਸ ਵਿਚ ਪੰਜ ਸੁਰਾਂ ਬੇ-ਸੁਰੀਆਂ ਹਨ। ਯਾਦ ਰੱਖਣ ਵਾਲੀ ਗੱਲ ਹੈ ਕਿ ਤਾਰ ਸਿਤਾਰ ਵਿਚੋਂ ਕੱਢਣੀ ਨਹੀਂ ਹੈ, ਸੁਰ ਕਰਨੀ ਹੈ। ਇਸੇ ਸਰੀਰ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਕੱਢਣਾ ਨਹੀਂ ਹੈ ਸੁਰ ਵਿਚ ਕਰਨਾ ਹੈ। ਅਗਰ ਕੱਢਣਾ ਚਾਹੀਏ ਤਾਂ ਕੱਢ ਵੀ ਨਹੀਂ ਸਕਾਂਗੇ। ਕਾਮ ਜਦ ਸੁਰ ਵਿਚ ਹੁੰਦਾ ਹੈ ਤਾਂ ਸ਼ਰਮ ਹਯਾ ਦਾ ਚੋਲਾ ਪਹਿਨ ਸੀਮਾ ਦੇ ਅੰਦਰ ਰਹਿੰਦਾ ਹੈ। ਕ੍ਰੋਧ ਬੀਰ-ਰਸ ਬਣ ਜਾਂਦਾ ਹੈ। ਮੋਹ ਪ੍ਰੇਮ ਤੇ ਲੋਭ ਸੰਤੋਖ ਦੀ ਸ਼ਕਲ ਧਾਰਣ ਕਰ ਲੈਂਦਾ ਹੈ। ਹੰਕਾਰ ਅਣਖ ਸਵੈ-ਮਾਨ ਦਾ ਰੂਪ ਬਣ ਜਾਂਦਾ ਹੈ। ਇਸ ਤਰ੍ਹਾਂ ਇਹ ਬੇਸੁਰੇ ਤਾਰ ਜਦ ਸੁਰ ਵਿਚ ਹੋ ਕੇ ਰੱਬੀ ਜਸ ਗਾਉਂਦੇ ਹਨ ਤਾਂ ਇਕ ਅਜੀਬ ਅਨੰਦ ਦੀ ਵਰਖਾ ਹੁੰਦੀ ਹੈ ਜਿਸ ਨਾਲ ਸਰੀਰ ਦਾ ਰੋਮ ਰੋਮ ਖੇੜੇ ਵਿਚ ਆ ਜਾਂਦਾ ਹੈ:

ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ॥

(ਰਾਮਕਲੀ ਮਹਲਾ ੫, ਪੰਨਾ ੮੮੫)

ਪੰਜ ਗਿਆਨ ਇੰਦਰੇ ਤੇ ਇਕ ਮਨ, ਇਕ ਬੁੱਧੀ ਇਨ੍ਹਾਂ ਸੱਤਾਂ ਸੁਰਾਂ ਤੇ ਇਕ ਦਾ ਅਲਾਪ ਕਰੇ, ਭਾਵ ਜਦ ਪ੍ਰਭੂ ਦੇ ਨਾਮ ਦਾ ਅਲਾਪ ਕਰੇ ਤਾਂ ਕੰਨ, ਨੇਤਰ, ਮਨ, ਬੁਧ, ਨਾਸਕਾ ਉਸੇ ਇਕ ਦੀ ਧੁਨ ਵਿਚ ਲੀਨ ਹੋਵਣ। ਅਗਰ ਐਸਾ ਅਡੋਲ ਕੀਰਤਨ ਇਕ ਛਿਨ ਵੀ ਹੋ ਜਾਵੇ ਤਾਂ ਜਨਮਾਂ-ਜਨਮਾਂਤਰਾਂ ਦੇ ਬੰਧਨ ਟੁੱਟ ਜਾਂਦੇ ਹਨ:

ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ ॥

(ਸੂਹੀ ਮਹਲਾ ੫, ਪੰਨਾ ੭੪੭)

ਐਸੇ ਅਡੋਲ ਕੀਰਤਨ ਕਰਨ ਵਾਲੇ ਕੀਰਤਨੀਏ ਨੂੰ ਗੁਰੂ ਅਰਜਨ ਦੇਵ ਜੀ ਨੇ ਭਲਾ ਕੀਰਤਨੀਆ ਆਖਿਆ ਹੈ:

ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥
ਛੋਡਿ ਮਾਇਆ ਕੇ ਧੰਧ ਸੁਆਉ ॥

(ਰਾਮਕਲੀ ਮਹਲਾ ੫, ਪੰਨਾ ੮੮੫)

ਠਾਕਰ ਦੀ ਪ੍ਰਸੰਨਤਾ ਦਾ ਪਾਤਰ ਬਣ, ਕੀਰਤਨੀਆ ਕਰੋੜਾਂ ਵਿਚੋਂ ਕੋਈ ਇਕ ਅੱਧ ਹੀ ਹੁੰਦਾ ਹੈ:

ਜੇ ਕੋ ਅਪਨੇ ਠਾਕੁਰ ਭਾਵੈ ॥
ਕੋਟਿ ਮਧਿ ਇਹੁ ਕੀਰਤਨੁ ਗਾਵੈ ॥

(ਰਾਮਕਲੀ ਮਹਲਾ ੫, ਪੰਨਾ ੮੮੫)

ਈਸ਼ਵਰ ਪ੍ਰਾਪਤੀ ਦਾ ਕੀਰਤਨ ਮੁੱਖ ਸਾਧਨ ਹੈ। ਜੀਵਨ ਦੀ ਹਰ ਕ੍ਰਿਤ ਜਦ ਸੁਰ ਵਿਚ ਹੋਵੇ ਤਾਂ ਕੀਰਤਨ ਦਾ ਜਨਮ ਹੁੰਦਾ ਹੈ। ਐਸਾ ਕੀਰਤਨ ਲੋਕ-ਪਰਲੋਕ ਸੁਹੇਲਾ ਕਰ ਦੇਂਦਾ ਹੈ।

# ਉਪਦੇਸ਼ ਤੇ ਉਪਦੇਸ਼ਕ

ਬਿਨਾਂ ਮੰਗੇ ਤੇ ਬਿਨਾਂ ਕਿਸੇ ਦੀ ਲੋੜ ਤੋਂ ਮਨੁੱਖ ਅਗਰ ਕੁਛ ਦੇਂਦਾ ਹੈ ਤਾਂ ਉਹ ਹੈ ਉਪਦੇਸ਼। ਦੂਜੇ ਨੂੰ ਸੁਣਾਣ ਦੀ, ਕੁਛ ਕਹਿਣ ਦੀ ਹਮੇਸ਼ਾਂ ਭੁੱਖ ਬਣੀ ਰਹਿੰਦੀ ਹੈ।

ਜਿਸ ਉਪਦੇਸ਼ ਨੇ ਉਪਦੇਸ਼ਕ ਦੀ ਜ਼ਿੰਦਗੀ ਵਿਚ ਪਲਟਾ ਨਹੀਂ ਲਿਆਂਦਾ, ਉਹ ਉਪਦੇਸ਼ ਅਗਰ ਕਿਸੇ ਕੋਲ ਵੀ ਚਲਾ ਗਿਆ ਤਾਂ ਜ਼ਿੰਦਗੀ ਸੰਵਰੇਗੀ ਨਹੀਂ।

ਐਸਾ ਵੀ ਹੁੰਦਾ ਹੈ ਜਿਸ ਗਿਆਨ ਤੋਂ ਖ਼ੁਦ ਕੋਈ ਫ਼ਾਇਦਾ ਨਹੀਂ ਉਠਾਇਆ ਹੁੰਦਾ, ਉਹ ਗਿਆਨ ਦੂਜੇ ਨੂੰ ਦੇ ਕੇ ਲਾਭ ਉਠਾਉਣ ਦਾ ਮੌਕਾ ਦੇਣਾ ਤੇ ਖ਼ੁਦ ਫ਼ਾਇਦਾ ਨਾ ਉਠਾ ਸਕਣ ਦੇ ਹੀਣ-ਭਾਵ ਤੋਂ ਬਚਣਾ ਕਿ ਮੈਂ ਇਸ ਗਿਆਨ ਤੋਂ ਫ਼ਾਇਦਾ ਨਹੀਂ ਉਠਾਇਆ, ਇਸ ਹੀਣ-ਭਾਵ ਨੂੰ ਛੁਪਾਣ ਦੀ ਖ਼ਾਤਰ ਬੜੀ ਉੱਚੀ ਆਵਾਜ਼ ਨਾਲ ਸੁਣਾਣ ਦਾ ਯਤਨ ਕਰਨ ਲੱਗ ਪੈਂਦਾ ਹੈ।

ਅਕਸਰ ਮਨੁੱਖ ਬੁੱਢੀ ਅਵਸਥਾ ਵਿਚ ਉਪਦੇਸ਼ਕ ਹੀ ਬਣ ਜਾਂਦਾ ਹੈ। ਜਾਣਕਾਰੀ ਦਾ ਬੋਝ ਦਿਮਾਗ਼ ਤੇ ਬੜਾ ਹੈ। ਇਸ ਪੰਡ ਨੂੰ ਹੌਲਾ ਕਰਨ ਲਈ ਕੋਈ ਦੂਜਾ ਚਾਹੀਦਾ ਹੈ। ਇਸ ਪੰਡ ਨੂੰ ਹੌਲਾ ਕਰਨ ਲਈ ਕੋਈ ਤਿਆਰ ਨਾ ਹੋਵੇ, ਉਪਦੇਸ਼ ਸੁਣਨ ਲਈ ਕੋਈ ਰਾਜ਼ੀ ਹੀ ਨਾ ਹੋਵੇ ਤਾਂ ਛਿੱਥਾ ਜਿਹਾ ਪੈ ਜਾਂਦਾ ਹੈ। ਅਕਸਰ ਬੁੱਢੇ ਇਹ ਗਿਲਾ ਕਰਦੇ ਦਿਸਦੇ ਹਨ, ਕੋਈ ਗੱਲ ਹੀ ਨਹੀਂ ਸੁਣਦਾ।

ਕਹਿੰਦੇ ਹਨ, ਜ਼ਬਾਨ ਨਾਲੋਂ ਕਰਮ ਬੜੀ ਉੱਚੀ ਆਵਾਜ਼ ਨਾਲ ਬੋਲਦੇ ਹਨ। ਫੁੱਲ ਇਸ ਗੱਲ ਦੀ ਉਡੀਕ ਨਹੀਂ ਕਰਦਾ ਕਿ ਕੋਈ ਲੰਘੇ ਤਾਂ ਮੈਂ ਸੁੰਦਰਤਾ ਤੇ ਮਹਿਕ ਲੁਟਾਵਾਂ। ਨਹੀਂ, ਸੁਗੰਧੀ ਦੇਣਾ ਉਸ ਦਾ ਸੁਭਾਵ ਹੈ। ਰੋਸ਼ਨੀ ਦੇਣਾ ਸੂਰਜ ਦਾ ਸੁਭਾਵ ਹੈ। ਉਪਦੇਸ਼ ਸ਼ੁਭ ਕਰਮਾਂ ਦੇ ਰਾਹੀਂ ਆਪਣੇ ਆਪ ਮਹਿਕ ਦੀ ਤਰ੍ਹਾਂ ਪ੍ਰਗਟ ਹੋਵੇ ਤਾਂ ਉਸ ਉਪਦੇਸ਼ ਨਾਲ ਜਗਤ ਨੂੰ ਜੀਵਨ ਮਿਲ ਸਕਦਾ ਹੈ :

ਸੋ ਪੰਡਿਤੁ ਜੋ ਮਨੁ ਪਰਬੋਧੈ॥
ਰਾਮ ਨਾਮੁ ਆਤਮ ਮਹਿ ਸੋਧੈ॥

ਰਾਮ ਨਾਮੁ ਸਾਰੁ ਰਸੁ ਪੀਵੈ ॥
ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥

(ਗਉੜੀ ਸੁਖਮਨੀ, ਪੰਨਾ ੨੭੪)

ਐਸਾ ਉਪਦੇਸ਼ਕ ਆਪਣੀਆਂ ਅੱਖਾਂ ਰਾਹੀਂ ਵੀ ਕੁਝ ਅੰਮ੍ਰਿਤ-ਮਈ ਉਪਦੇਸ਼ ਦੇਂਦਾ ਹੈ। ਉਸ ਦੀਆਂ ਨਜ਼ਰਾਂ ਵੀ ਨਿਹਾਲ ਕਰਦੀਆਂ ਹਨ। ਉਸ ਦਾ ਹਰ ਕਰਮ ਜੀਵਨ-ਉਸਾਰੀ ਲਈ ਇਕ ਸੁੰਦਰ ਉਪਦੇਸ਼ ਹੈ।

ਜੇਕਰ ਕੋਲ ਮੁਸ਼ਕ ਕਪੂਰ ਹੋਵੇ ਤਾਂ ਢੰਡੋਰਾ ਪਿੱਟਣ ਦੀ ਲੋੜ ਨਹੀਂ ਹੁੰਦੀ। ਮੁਸ਼ਕ ਕਪੂਰ ਸੁਗੰਧ ਆਪੇ ਹੀ ਦੱਸ ਦੇਂਦੀ ਹੈ। ਪਰ ਜੇ ਹੋਵੇ ਹੀ ਨਾ ਤੇ ਆਖੀ ਜਾਈਏ ਕਿ ਮੇਰੇ ਕੋਲ ਮੁਸ਼ਕ ਕਪੂਰ ਹੈ। ਇਹ ਕਹਿਣਾ ਹੀ ਦੱਸਦਾ ਹੈ ਕਿ ਨਹੀਂ ਹੈ :

ਅਗਰ ਮੁਸ਼ਕ ਖ਼ਾਲਿਸ ਨਦਾਰੀ ਮਗੋਇ।
ਗਰ ਤ ਹਸਤ ਖ਼ੁਦ ਫਾਸ਼ ਗਰਦਿਸ਼ ਬਬੋਇ।

(ਸ਼ੇਖ਼ ਸਾਅਦੀ)

ਕੋਰੀ ਜਾਣਕਾਰੀ ਦਾ ਬੋਝ ਜੋ ਦਿਮਾਗ਼ ਤੇ ਪਿਆ ਹੈ, ਜੀਵਨ ਨੇ ਇਸ ਜਾਣਕਾਰੀ ਤੋਂ ਕੋਈ ਲਾਭ ਨਾ ਉਠਾਇਆ ਹੋਵੇ ਤਾਂ ਐਸੀ ਜਾਣਕਾਰੀ ਕਿਸੇ ਪਸ਼ੂ ਦੀ ਪਿੱਠ ਤੇ ਪਏ ਹੋਏ ਕਿਤਾਬਾਂ ਦੇ ਭਾਰ ਦੀ ਤਰ੍ਹਾਂ ਹੀ ਹੁੰਦੀ ਹੈ :

ਇਲਮ ਬੇਸ਼ਤਰ ਕਿ ਖ਼ਵਾਨੀ।
ਗਰ ਅਮਲ ਦਰ ਤੋ ਨੇਸਤ ਨਾਦਾਨੀ।
ਨ ਮੋਹੱਕਕ ਬਵੱਦ ਨ ਦਾਨਿਸ਼ਮੰਦ।
ਚਾਰ ਪਾਇ ਬਰੋਇ ਕਿਤਾਬੇ ਚੰਦ।

ਇਕਬਾਲ ਦਾ ਕਹਿਣਾ ਹੈ ਕਿ ਤੂੰ ਕਿਤਾਬ ਪੜ੍ਹੀ ਹੈ, ਕਿਤਾਬ ਦੇ ਵਿਚ ਜੋ ਹੈ, ਉਹ ਤੂੰ ਨਹੀਂ ਹੈਂ :

ਤੁਝੇ ਇਲਮ ਸੇ ਫਿਰਾਗ਼ ਨਹੀਂ,
ਕਿ ਤੂੰ ਕਿਤਾਬੇ ਖ਼ੁਵਾਂ ਹੈ ਸਾਹਿਬੇ ਕਿਤਾਬ ਨਹੀਂ।

ਪਾਣੀ ਜਿਵੇਂ ਹਰ ਇਕ ਦੀ ਪਿਆਸ ਬੁਝਾਂਦਾ ਹੈ। ਉਪਦੇਸ਼ਕ ਦੀ ਅਮਲੀ ਜ਼ਿੰਦਗੀ ਲਾਜ਼ਮੀ ਆਪਣਾ ਪ੍ਰਭਾਵ ਪਾਉਂਦੀ ਹੈ ਤੇ ਐਸੇ ਉਪਦੇਸ਼ਕ ਦਾ ਉਪਦੇਸ਼ ਮਿੱਤਰ ਸ਼ਤਰੂ ਨੂੰ ਇਕੋ ਜਿਹਾ ਹੁੰਦਾ ਹੈ :

ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ੍ਰ ਭਗਤਿ ਭਾਵਨੀ॥

(ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੭)

ਹਿਰਦੇ ਦੀ ਗਹਿਰਾਈ ਤੋਂ ਜਿਹੜੀ ਗੱਲ ਨਿਕਲੇ ਉਸ ਦਾ ਵਾਰ ਖ਼ਾਲੀ ਨਹੀਂ ਜਾਂਦਾ:

ਦਿਲ ਸੇ ਜੋ ਬਾਤ ਨਿਕਲਤੀ ਹੈ ਅਸਰ ਰਖਤੀ ਹੈ।
ਪਰ ਨਹੀਂ ਤਾਕਤੇ ਪ੍ਰਵਾਜ਼ ਮਗਰ ਰਖਤੀ ਹੈ।

ਜਿਹੜੀ ਗੱਲ ਹਿਰਦੇ ਦੀ ਡੂੰਘਾਈ ਚੋਂ ਨਿਕਲੇ ਉਹ ਹਿਰਦੇ ਅੰਦਰ ਇਕ ਮਿਠਾਸ ਘੋਲ ਜਾਂਦੀ ਹੈ ਤੇ ਐਸੀ ਮਿਠਾਸ-ਭਰੀ ਗੱਲ ਜਗਤ ਨੂੰ ਭਵ-ਸਾਗਰ ਤੋਂ ਪਾਰ ਕਰਦੀ ਹੈ:

ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥

(ਗਉੜੀ ਸੁਖਮਨੀ, ਪੰਨਾ ੨੬੯)

ਉਪਦੇਸ਼ਕ ਦੀਆਂ ਵਿਸ਼ੇਸ਼ ਖ਼ੂਬੀਆਂ ਇਹ ਹੁੰਦੀਆਂ ਹਨ:

(1) ਜੋ ਗੱਲ ਆਖਣੀ ਹੈ ਮੌਕਾ ਵੇਖ ਕੇ ਤੇ ਅਗਲਿਆਂ ਦੀ ਸਰੋਤ ਸ਼ਕਤੀ ਦਾ ਧਿਆਨ ਰੱਖ ਕੇ ਆਖਣੀ ਹੈ। ਭੈਂਸੇ ਨੂੰ ਬੀਨ ਸੁਣਾ ਕੇ ਵਕਤ ਨਹੀਂ ਜ਼ਾਇਆ ਕਰਨਾ ਚਾਹੀਦਾ।

(2) ਜੋ ਆਖਣਾ ਹੈ ਉਸ ਆਖੀ ਹੋਈ ਗੱਲ ਦੇ ਅਸੀਂ ਖ਼ੁਦ ਪ੍ਰਮਾਣ ਹੋਈਏ।

(3) ਸੱਚਾਈ ਭਾਵੇਂ ਕੌੜੀ ਲੱਗਦੀ ਹੈ, ਜੇਕਰ ਮਿੱਠੇ ਸ਼ਬਦਾਂ ਵਿਚ ਦਿੱਤੀ ਜਾਵੇ ਤਾਂ ਕਾਬਲੇ-ਕਬੂਲ ਹੋ ਜਾਂਦੀ ਹੈ।

(4) ਆਪਣੀ ਕਹਿਣ ਦੀ ਸਮਰੱਥਾ ਤੇ ਦੂਜੇ ਦੇ ਸੁਣਨ ਦੀ ਸਮੱਰਥਾ ਨੂੰ ਵੇਖ ਕੇ ਹੀ ਉਪਦੇਸ਼ ਦੇਣਾ ਸਿਆਣਪ ਹੈ।

(5) ਜਿਨ੍ਹਾਂ ਬੋਲਾਂ ਨਾਲ ਉਪਦੇਸ਼ਕ ਦੇ ਹਿਰਦੇ ਦਾ ਤਾਲ-ਮੇਲ ਨਾ ਬੈਠੇ ਉਹ ਹਵਾ ਵਿਚ ਛੱਡੇ ਹੋਏ ਫੋਕੇ ਕਾਰਤੂਸ ਹਨ। ਬੋਲੇ ਹੋਏ ਸ਼ਬਦਾਂ ਨਾਲ ਤਾਲ-ਮੇਲ ਬਿਠਾਣ ਦੀ ਸਾਧਨਾ ਵਿਚ ਜੋ ਸਫ਼ਲ ਹੋ ਜਾਏ ਉਸ ਦੀ ਆਖੀ ਹੋਈ ਗੱਲ ਦਾ ਸਰੋਤਿਆਂ ਨਾਲ ਤਾਲ-ਮੇਲ ਬੈਠ ਜਾਂਦਾ ਹੈ।

# ਪ੍ਰੇਮ ਤੇ ਪ੍ਰੇਮੀ

ਰੱਬੀ ਗੁਣਾਂ ਵਿਚੋਂ ਪ੍ਰੇਮ ਸਿਰਮੌਰ ਹੈ। ਜਿਵੇਂ ਲਾੜੇ ਤੋਂ ਬਿਨਾਂ ਬਰਾਤ ਨਹੀਂ ਸ਼ੋਭਦੀ ਤਿਵੇਂ ਹੀ ਪ੍ਰੇਮ ਤੋਂ ਬਿਨਾਂ ਸਾਰੇ ਧਾਰਮਿਕ ਕਰਮ ਫਿੱਕੇ ਹਨ। ਹਰ ਕਰਮ ਵਿਚ ਪ੍ਰੇਮ ਕਰਕੇ ਹੀ ਰਸ ਪੈ ਸਕਦਾ ਹੈ। ਕਰਤਾ ਪੁਰਖ ਦੀਆਂ ਦਿੱਤੀਆਂ ਹੋਈਆਂ ਦਾਤਾਂ ਵਿਚੋਂ ਪ੍ਰੇਮ ਇਕ ਉਸ ਦੀ ਮਹਾਨ ਦੇਣ ਹੈ। ਦ੍ਰਿਸ਼ਟੀ ਮਾਰਨ ਤੇ ਪਤਾ ਚਲਦਾ ਹੈ ਕਿ ਪਿਆਰ ਸਮਗਰ ਜੀਵਨ ਦੇ ਅੰਦਰ ਹੈ ਤੇ ਇਹ ਸਹਿਜੇ-ਸਹਿਜੇ ਹਰ ਜੀਵਨ ਦੇ ਅੰਦਰ ਪ੍ਰਗਟ ਹੁੰਦਾ ਹੈ। ਅੰਬਾਂ ਨੂੰ ਬੂਰ ਲੱਗਣ ਤੇ ਕੋਇਲਾਂ ਦਾ ਸੰਗੀਤ ਅਲਾਪਣਾ ਤੇ ਗੁਲਸਤਾਨ ਦੇ ਵਿਚ ਬੁਲਬਲਾਂ ਦੀ ਚਹਿਚਹਾਟ, ਚੰਦ ਨੂੰ ਵੇਖ ਚਕੋਰੀ ਦੀ ਤੜਫ਼ ਤੇ ਬੱਦਲਾਂ ਦੇ ਗੱਜਣ ਦੇ ਨਾਲ ਮੋਰਾਂ ਦਾ ਪੈਲਾਂ ਪਾਉਣਾ, ਫੁੱਲਾਂ ਤੇ ਉਡਦੇ ਭੌਰਿਆਂ ਦੀ ਗੁੰਜਾਰ ਛੁਪੇ ਪਿਆਰ ਦਾ ਪ੍ਰਗਟਾਵਾ ਹੈ। ਜੇ ਜੀਵ-ਸ਼੍ਰੇਣੀ ਵਿਚ ਪਿਆਰ ਨਾ ਹੁੰਦਾ ਤਾਂ ਸਮੁੱਚਾ ਜਾਨਦਾਰ ਜੀਵਨ ਇਕ ਪੱਥਰ ਦੀ ਤਰ੍ਹਾਂ ਠੋਸ ਤੇ ਬੇ-ਰਸ ਹੋਣਾ ਸੀ। ਪਿਆਰ ਇਕ ਐਸੀ ਕਸ਼ਸ਼ ਹੈ ਜਿਸ ਦੀ ਤਰਫ਼ ਹਰ ਜੀਵ ਆਪਣੇ ਆਪ ਖਿੱਚਿਆ ਆ ਜਾਂਦਾ ਹੈ। ਜੀਵ ਦਾ ਤੇ ਕਹਿਣਾ ਹੀ ਕੀ, ਸ੍ਰਿਸ਼ਟੀ ਦਾ ਸਿਰਜਨਹਾਰ ਵੀ ਭਗਤਾਂ ਨੇ ਪ੍ਰੇਮ ਦੀ ਡੋਰੀ ਵਿਚ ਬੰਨ੍ਹਿਆ ਹੋਇਆ ਹੈ:

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬੰਧਨਿ ਤੁਮ ਬਾਧੇ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥

(ਸੋਰਠ ਰਵਿਦਾਸ, ਪੰਨਾ ੬੫੮)

ਪ੍ਰੇਮ ਕੋਈ ਗੁਣ ਨਹੀਂ ਬਲਕਿ ਇਕ ਆਂਤ੍ਰਿਕ ਅਵਸਥਾ ਹੈ। ਗੁਣ ਸਿਖਿਆ ਜਾ ਸਕਦਾ ਹੈ ਤੇ ਦਿੱਤਾ ਤੇ ਲਿਤਾ ਜਾ ਸਕਦਾ ਹੈ। ਪ੍ਰੇਮ ਤਾਂ ਆਪਣੇ ਵਿਚੋਂ ਹੀ ਪ੍ਰਗਟ ਕਰਨਾ ਹੁੰਦਾ ਹੈ ਤੇ ਜਿਸ ਵਕਤ ਪ੍ਰਗਟ ਹੋ ਜਾਂਦਾ ਹੈ ਜੀਵਨ ਦਾ ਰੋਮ ਰੋਮ ਕਿਸੇ ਅਦੁੱਤੀ ਰਸ ਨਾਲ ਭਰ ਜਾਂਦਾ ਹੈ। ਅਭਾਗਾ ਹੈ ਉਹ ਮਨੁੱਖ ਜਿਸ ਨੇ ਪ੍ਰੇਮ ਦਾ ਰਸ ਨਹੀਂ ਚਖਿਆ। ਇਸ ਰਸ ਦੇ ਚੱਖਣ ਨਾਲ ਹੀ ਤ੍ਰਿਪਤੀ ਮਿਲਦੀ ਹੈ। ਯਥਾ:

ਜਿੰਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥

ਪ੍ਰੇਮ ਜਦ ਘਰ ਦੀ ਚਾਰ ਦੀਵਾਰੀ ਦੀ ਸੀਮਾ ਅੰਦਰ ਰਹਿੰਦਾ ਹੈ ਤਾਂ ਉਸ ਨੂੰ ਮੋਹ ਆਖਦੇ ਹਨ। ਮੋਹ ਗ੍ਰਸੇ ਮਨੁੱਖ ਨੂੰ ਸਿਰਫ਼ ਆਪਣਾ ਧਰਮ ਤੇ ਘਰ ਵਾਲੇ ਹੀ ਚੰਗੇ ਲੱਗਦੇ ਹਨ। ਬਾਕੀਆਂ ਨੂੰ ਉਹ ਤਿਰਸ਼ੀ ਨਿਗ੍ਹਾ ਨਾਲ ਹੀ ਵੇਖਦਾ ਹੈ। ਪਰ ਜਦ ਘਰ ਦੀ ਚਾਰ ਦੀਵਾਰੀ ਨੂੰ ਉਲੰਘ, ਪ੍ਰੇਮ ਛਾਲਾਂ ਮਾਰ ਸਮੂੰਹ ਬ੍ਰਹਿਮੰਡ ਨੂੰ ਆਪਣੇ ਵਿਚ ਘੇਰਦਾ ਹੈ ਤਾਂ ਐਸਾ ਪ੍ਰੇਮ ਈਸ਼ਵਰ ਕਹਿਲਾਂਦਾ ਹੈ, ਜਿਵੇਂ ਧੁੱਪ ਸੂਰਜ ਨਾਲੋਂ ਵੱਖ ਨਹੀਂ ਹੈ ਤਿਵੇਂ ਪ੍ਰੇਮ ਕਰਤਾ ਪੁਰਖ ਦਾ ਹੀ ਪ੍ਰਗਟ ਰੂਪ ਹੈ। ਯਥਾ :

ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥ (ਜਾਪੁ ਸਾਹਿਬ)

ਉਹ ਪਿਆਰ ਰੂਪ ਪ੍ਰਭੂ-ਪਿਆਰ ਨਾਲ ਹੀ ਪ੍ਰਾਪਤ ਹੋ ਸਕਦਾ ਹੈ :

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥

ਬੰਦਗੀ ਦਾ ਮਤਲਬ ਹੀ ਐਸਾ ਹੈ ਕਿ ਅੰਦਰ ਪਏ ਹੋਏ ਮੋਹ ਨੂੰ ਪ੍ਰੇਮ ਦੇ ਰੂਪ ਵਿਚ ਪ੍ਰਗਟ ਕੀਤਾ ਜਾਵੇ। ਜਿਵੇਂ ਸਦੀਆਂ ਪਾ, ਧਰਤੀ ਦੀ ਗੋਦ ਵਿਚ ਪਿਆ ਹੋਇਆ ਕੋਇਲਾ ਗੈਸ ਬਣ ਜਾਂਦਾ ਹੈ, ਤਿਵੇਂ ਹੀ ਤਪ ਸਾਧਨਾ ਮੋਹ ਨੂੰ ਪ੍ਰੇਮ ਵਿਚ ਬਦਲ ਦੇਂਦੀ ਹੈ। ਮੋਹ ਕੁਰਬਾਨੀ ਮੰਗਦਾ ਹੈ। ਪ੍ਰੇਮ ਕੁਰਬਾਨੀ ਦੇਂਦਾ ਹੈ। ਮੋਹ ਦਾ ਮਤਲਬ ਹੈ ਕੁਝ ਖੋਣਾ ਤੇ ਪ੍ਰੇਮ ਦਾ ਮਤਲਬ ਹੈ ਕੁਝ ਵੰਡਣਾ। ਪਿਆਰ ਉਸ ਵਸਤੂ ਤੇ ਹਸਤੀ ਨਾਲ ਹੁੰਦਾ ਹੈ ਜਿਸ ਨੂੰ ਆਪਣੇ ਨਾਲੋਂ ਮਹਾਨ ਮੰਨ ਲਈਏ। ਹੀਰੇ ਦੀ ਖ਼ਾਤਰ ਹੀ ਕੌਡੀ ਕੁਰਬਾਨ ਕੀਤੀ ਜਾ ਸਕਦੀ ਹੈ। ਮਹਾਨ ਦੀ ਖ਼ਾਤਰ ਹੀ ਤੁੱਛ ਕੁਰਬਾਨ ਹੁੰਦਾ ਹੈ। ਵਸਤੂ ਮਹਾਨ ਨਾ ਹੋਵੇ ਤੇ ਸਿਰਫ਼ ਮਹਾਨ ਦਿਸ ਪਵੇ, ਇਸ ਦ੍ਰਿਸ਼ਟੀ ਨੂੰ ਮੋਹ ਕਹਿੰਦੇ ਹਨ ਲੇਕਿਨ ਵਸਤੂ ਮਹਾਨਤਾ ਸਾਹਮਣੇ ਪ੍ਰਗਟ ਹੋਵੇ ਤੇ ਵਸਤੂ ਵੀ ਮਹਾਨ ਹੋਵੇ ਉਸ ਨਾਲ ਜੋ ਖਿਚਾਵ ਹੈ ਉਸ ਨੂੰ ਸਨੇਹ ਕਹਿੰਦੇ ਹਨ। ਮੋਹ ਗ੍ਰਸੇ ਮਨੁੱਖ ਨੂੰ ਆਪਣੇ ਔਗੁਣ ਵੀ ਚੰਗੇ ਲਗਦੇ ਹਨ ਤੇ ਦੂਜਿਆਂ ਦੇ ਗੁਣਾਂ ਤੋਂ ਵੀ ਨਫ਼ਰਤ ਕਰਦਾ ਹੈ ਜਦ ਕਿ ਪ੍ਰੇਮੀ ਦੀ ਅਵਸਥਾ ਇਹ ਬਣ ਜਾਂਦੀ ਹੈ ਕਿ :

"ਹਮ ਨਹੀ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥"

(ਸੂਹੀ ਮਹਲਾ ੧, ਪੰਨਾ ੭੨੮)

ਪ੍ਰੇਮ ਦੀ ਚਲਦੀ ਧਾਰ ਵਿਚ ਜੇ ਕਿਧਰੇ ਸਵਾਰਥ ਦੀ ਗੰਢ ਪੈ ਜਾਏ ਤਾਂ ਪ੍ਰੇਮ ਉਸ ਗੰਢ ਵਾਲੀ ਥਾਂ ਤੇ ਫਿੱਕਾ ਪੈ ਜਾਂਦਾ ਹੈ। ਪ੍ਰਸਿੱਧ ਸੂਫ਼ੀ ਸੰਤ ਰਹੀਮ ਦਾ ਇਹ ਕਥਨ ਹੈ :

ਰਹਿ ਮਨ ਖੋਜੋਂ ਊਖ ਮੇਂ ਜਹਾਂ ਰਸਨ ਕੀ ਖਾਨ।
ਜਹਾਂ ਗਾਂਠ ਤਹਾਂ ਰਸ ਨਹੀਂ ਯਹੀ ਪ੍ਰੀਤ ਕੀ ਹਾਨ।

ਪ੍ਰੇਮ ਇਕ ਐਸੀ ਅੱਖ ਹੈ ਜਿਸ ਨਾਲ ਹਰ ਵਸਤੂ ਤੇ ਹਰ ਹਸਤੀ ਅਤੇ ਸਿਰਜਨਹਾਰ ਦੀ ਤਹਿ ਨੂੰ ਵੇਖਿਆ ਜਾ ਸਕਦਾ ਹੈ। ਜਦ ਤੱਕ ਕਿਸੇ ਵਸਤੂ ਨੂੰ ਪ੍ਰੇਮ ਨਾ ਕਰੀਏ ਤਾਂ ਵਸਤੂ ਦੀ ਅਸਲੀਅਤ ਦਾ ਪਤਾ ਨਹੀਂ ਚਲਦਾ, ਲੇਕਿਨ ਵਸਤੂ ਦਾ ਸਨੇਹ ਮਿਥਿਆ ਸਨੇਹ ਮੰਨਿਆ ਗਿਆ ਹੈ। ਮੋਹ-ਗ੍ਰਸਿਆ ਮਨੁੱਖ ਆਪਣੇ ਆਪ ਨੂੰ ਵਸਤੂਆਂ ਤੋਂ ਕੁਰਬਾਨ ਕਰ ਦਿੰਦਾ ਹੈ। ਵਸਤੂਆਂ ਤੇ ਬਹੁਤ ਇਕੱਠੀਆਂ ਕਰ ਲੈਂਦਾ ਹੈ ਲੇਕਿਨ ਵਸਤੂਆਂ ਦੀ ਵਰਤਣ ਦੀ ਸਮਰੱਥਾ ਖੋ ਬੈਠਦਾ ਹੈ। ਹਕੀਕਤ ਇਹ ਹੈ ਕਿ ਵਸਤੂਆਂ ਮਨੁੱਖ ਵਾਸਤੇ ਹਨ, ਮਨੁੱਖ ਵਸਤੂਆਂ ਵਾਸਤੇ ਨਹੀਂ। ਇਨ੍ਹਾਂ ਵਸਤੂਆਂ ਤੋਂ ਉੱਚਾ ਜੋ ਪ੍ਰੇਮ ਹੈ, ਉਹ ਮਨੁੱਖ ਦਾ ਮਨੁੱਖ ਨਾਲ ਪ੍ਰੇਮ ਹੈ। ਜਦ ਮਨੁੱਖ ਮਨੁੱਖ ਨਾਲ ਪ੍ਰੇਮ ਕਰਦਾ ਹੈ ਤਾਂ ਸਮਝੋ ਉਹ ਵਸਤੂਆਂ ਤੋਂ ਉੱਚਾ ਉਠਿਆ ਹੈ ਔਰ ਐਸੇ ਪ੍ਰੇਮੀਆਂ ਦੇ ਵੀ ਗੀਤ ਸੰਸਾਰ ਵਿਚ ਗਾਏ ਜਾਂਦੇ ਹਨ, ਜਿਨ੍ਹਾਂ ਨੇ ਮਨੁੱਖੀ ਪ੍ਰੇਮ ਤੋਂ ਧਨ ਸੰਪਦਾ ਕੁਰਬਾਨ ਕਰ ਦਿੱਤੀ। ਯਥਾ :

ਲੈਲ' ਮਜਨੂੰ ਆਸ਼ਕੀ ਚਹੁੰ ਚੱਕੀ ਜਾੱਤੀ॥
ਸੋਰਠ ਬੀਜਾ ਗਾਵੀਐ ਜਸ ਸੁਘੜਾ ਵਾੱਤੀ॥
ਸੱਸੀ ਪੁੰਨੂ ਦੋਸਤੀ ਹੋਇ ਜਾਤ ਅਜਾਤੀ॥
ਮਹੀਂਵਾਲ ਨੋ ਸੋਹਣੀ ਨੈ ਤਰਦੀ ਰਾਤੀ॥
ਰਾਂਝਾ ਹੀਰ ਵਖਾਣੀਐ ਉਹ ਪਿਰਮ ਪਰਾਤੀ॥
ਪੀਰ ਮੁਰੀਦਾਂ ਪਿਰਹੜੀ ਗਾਵਨ ਪਰਭਾੱਤੀ॥

(ਭਾਈ ਗੁਰਦਾਸ, ਵਾਰ ੨੭)

ਪ੍ਰੇਮ ਚੂੰਕਿ ਹਿਰਦੇ ਨੂੰ ਪਵਿੱਤ੍ਰ ਕਰਦਾ ਹੈ, ਜਦ ਮਨੁੱਖ ਦਾ ਮਨੁੱਖ ਨਾਲ ਵੀ ਸਨੇਹ ਹੁੰਦਾ ਹੈ ਤਾਂ ਮਹਾਨ ਪਵਿੱਤ੍ਰਤਾ ਉਨ੍ਹਾਂ ਦੋਨਾਂ ਵਿਚ ਝਲਕਦੀ ਦਿਸਦੀ ਹੈ। ਅਜੋਕਾ ਯੁਗ ਬੜੇ ਹੀ ਨਖਿੱਧ ਪ੍ਰੇਮ ਦੇ ਪੱਧਰ ਤੇ ਜੀ ਰਿਹਾ ਹੈ। ਵਸਤੂਆਂ ਤਾਂ ਚੰਗੀਆਂ ਲੱਗਦੀਆਂ ਹਨ ਪਰ ਅਜੋਕੇ ਮਨੁੱਖ ਨੂੰ ਮਨੁੱਖ ਨਹੀਂ ਚੰਗੇ ਲੱਗਦੇ। ਸੰਸਾਰ ਦੀ ਇਸ ਜੀਵਨ-ਰੌ ਵਿਚ ਕਦੀ ਕਦੀ ਕੋਈ ਮਨੁੱਖ ਪ੍ਰੇਮ ਦੀ ਸਿਖ਼ਰਤਾ ਨੂੰ ਛੂੰਹਦਾ ਹੈ। ਉਹ ਕ੍ਰਿਤ ਨਾਲ ਹੀ ਪਿਆਰ ਨਹੀਂ ਕਰਦਾ ਬਲਕਿ ਜਿਸ ਕਰਤੇ ਤੋਂ ਇਹ ਕ੍ਰਿਤ ਪ੍ਰਗਟ ਹੋਈ ਹੈ ਉਸ ਨਾਲ ਸਨੇਹ ਕਰਦਾ ਹੈ। ਜਦ ਕਦੀ ਐਸਾ ਪ੍ਰੇਮ ਭਾਵ ਕਿਸੇ ਦੇ ਅੰਦਰ ਪ੍ਰਗਟ ਹੁੰਦਾ ਹੈ ਤਾਂ ਉਸ ਨੂੰ ਭਗਤ ਆਖਿਆ ਜਾਂਦਾ ਹੈ। ਈਸ਼ਵਰ ਦਾ ਪਤਾ ਵੀ ਐਸੇ ਪ੍ਰੇਮੀ ਭਗਤਾਂ ਦੇ ਮੁਖੜੇ ਤੋਂ ਹੀ ਲੱਗਦਾ ਹੈ :

ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ॥

(ਮ: ੫, ਗਾਥਾ, ਪੰਨਾ ੧੩੬੧)

# ਕਰਤਾ ਤੇ ਕ੍ਰਿਤ

ਤਸਵੀਰ ਨੂੰ ਵੇਖ ਕੇ ਮੁਸੱਵਰ ਯਾਦ ਆਉਂਦਾ ਹੈ। ਬਣੇ ਹੋਏ ਘੜਿਆਂ ਤੇ ਦ੍ਰਿਸ਼ਟੀ ਪੈਂਦੇ ਸਾਰ ਹੀ ਇਹ ਪਤਾ ਚਲਦਾ ਹੈ ਕਿ ਕੋਈ ਘੜਨਹਾਰ ਘੁਮਿਆਰ ਜ਼ਰੂਰ ਹੈ। ਸੁੰਦਰ ਮਨਮੋਹਣੇ ਸੰਗੇਮਰਮਰ ਦੇ ਬੁੱਤ ਨੂੰ ਵੇਖ, ਸੰਗਤਰਾਸ਼ ਦੀ ਛਬੀ ਸਾਹਮਣੇ ਆ ਜਾਂਦੀ ਹੈ। ਸੰਸਾਰ ਦੀ ਹਰ ਕ੍ਰਿਤ ਕਿਸੇ ਕਰਤੇ ਦੇ ਆਸਰੇ ਤੇ ਖੜੀ ਹੈ। ਭੈ ਕ੍ਰਿਤ ਤੋਂ ਹੀ ਪਤਾ ਚਲਦਾ ਹੈ ਕਿ ਕਰਤੇ ਦੀ ਸ਼ਖ਼ਸੀਅਤ ਕੀ ਹੈ। ਸਮੂੰਹ ਜਗਤ ਇਕ ਕ੍ਰਿਤ ਹੈ ਔਰ ਇਹ ਕ੍ਰਿਤ ਕਿਸੇ ਮਹਾਨ ਕਰਤੇ ਤੋਂ ਨਿਕਲੀ ਹੈ। ਕਰਤੇ ਦੀ ਮਹਾਨਤਾ ਦਾ ਇਹ ਕ੍ਰਿਤ ਪ੍ਰਤੱਖ ਸਬੂਤ ਹੈ, ਕ੍ਰਿਤ ਦੀ ਦੁਨੀਆਂ ਵਿਚ ਇਹ ਇਕ ਅਜੀਬ ਨਿਯਮ ਕੰਮ ਕਰ ਰਿਹਾ ਹੈ ਕਿ ਕ੍ਰਿਤ ਹਮੇਸ਼ਾ ਕਰਤੇ ਨਾਲੋਂ ਵੱਖ ਹੋ ਜਾਂਦੀ ਹੈ। ਕ੍ਰਿਤ ਇਕ ਥਾਂ ਤੇ ਪਈ ਹੁੰਦੀ ਹੈ ਤੇ ਕਰਤਾ ਕਿਸੇ ਦੂਸਰੀ ਥਾਂ। ਮੁਸੱਵਰ ਆਪਣੇ ਘਰ ਬੈਠਾ ਹੁੰਦਾ ਹੈ ਤਸਵੀਰ ਕਿਸੇ ਹੋਰ ਦੇ ਘਰ ਹੁੰਦੀ ਹੈ। ਬੁੱਤ ਕਿਸੇ ਚੌਕ ਯਾ ਮੰਦਰ ਦੀ ਸ਼ੋਭਾ ਬਣਿਆ ਹੋਇਆ ਹੈ ਤੇ ਬੁੱਤ-ਘਾੜੀ ਆਪਣੇ ਘਰ ਵਿਚ ਮਸਤ ਹੈ। ਕ੍ਰਿਤ ਤੋਂ ਕਰਤੇ ਦਾ ਪਤਾ ਤੇ ਜ਼ਰੂਰ ਚਲਦਾ ਹੈ ਪਰ ਕ੍ਰਿਤ ਤੇ ਕਰਤੇ ਦੀ ਦੂਰੀ ਬਹੁਤ ਹੁੰਦੀ ਹੈ। ਲੇਕਿਨ ਜਿਸ ਨੇ ਸੰਸਾਰ ਨੂੰ ਬਣਾਇਆ ਹੈ ਉਹ ਸਿਰਫ਼ ਕਰਤਾ ਨਹੀਂ ਬਲਕਿ ਕਰਤਾ ਪੁਰਖ ਹੈ ਭਾਵ ਆਪਣੀ ਕ੍ਰਿਤ ਵਿਚ ਪੂਰਿਆ ਹੋਇਆ ਹੈ, ਬੈਠਿਆ ਹੋਇਆ ਹੈ। ਸੂਰਜ ਦੀਆਂ ਕਿਰਨਾਂ ਵਿਚ ਉਸਦਾ ਨੂਰ, ਚੰਦ੍ਰਮਾ ਦੀਆਂ ਕਿਰਨਾਂ ਵਿਚ ਉਸਦਾ ਅੰਮ੍ਰਿਤ, ਸਾਗਰ ਦੀਆਂ ਲਹਿਰਾਂ ਵਿਚ ਉਛਾਲ, ਬਨਸਪਤੀ ਤੇ ਫੁੱਲਾਂ ਵਿਚ ਮਹਿਕ ਤੇ ਪੰਛੀਆਂ ਦੀ ਚਹਿਚਹਾਟ ਵਿਚ ਉਸ ਦਾ ਸੰਗੀਤ, ਗਰਜਨਾ ਸ਼ੇਰ ਦੀ, ਨ੍ਰਿਤ ਮੋਰ ਦਾ, ਗੁੰਜਾਰ ਭੌਰੇ ਦੀ ਤੇ ਗੌਰਵਤਾ ਹਿਮਾਲੀਆ ਦੀ, ਮਾਸੂਮੀਅਤ ਹਿਰਨ ਦੀ, ਉਡਾਰੀ ਹੁਮਾ ਦੀ, ਚਮਕ ਵਿਚ ਹੀਰਾ ਤੇ ਦਮਕ ਕੰਚਨ ਦੀ, ਗ਼ਰਜ਼ ਕਿ ਕਿਥੇ ਤੱਕ ਵਰਣਨ ਕੀਤਾ ਜਾਏ ਉਹ ਕਰਤਾ ਹਰ ਕ੍ਰਿਤ ਵਿਚ ਕਿਸੇ ਨਵੇਂ ਰੂਪ ਵਿਚ ਬੈਠਾ ਹੋਇਆ ਹੈ। ਕ੍ਰਿਤ ਇਤਨੀ ਮਹਾਨ ਸੁੰਦਰ ਤੇ ਆਪਣੇ ਵਿਚ ਇਕ ਐਸੀ ਖਿੱਚ ਰਖਦੀ ਹੈ ਕਿ ਮਨੁੱਖ ਆਪਣੀ ਸੁਰਤ ਨੂੰ ਕਰਤੇ ਤੱਕ ਪਹੁੰਚਾਉਣ ਵਿਚ ਅਕਸਰ ਅਸਮਰਥ ਹੋ ਜਾਂਦਾ ਹੈ। ਯਥਾ :

ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥

ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥

(ਬਾਵਨ ਅਖਰੀ, ਸ੍ਰੀ ਕਬੀਰ ਜੀ, ਪੰਨਾ ੩੪੦)

ਅਸੀਂ ਖ਼ੁਦ ਵੀ ਕਿਸੇ ਮਹਾਨ ਕਰਤੇ ਦੀ ਮਹਾਨ ਕ੍ਰਿਤ ਹਾਂ। ਜੇ ਸਾਨੂੰ ਆਪਣੀ ਮਹਾਨਤਾ ਦਿਸ ਪਏ ਤਾਂ ਕਰਤੇ ਦੀ ਮਹਾਨਤਾ ਆਪੇ ਹੀ ਪ੍ਰਗਟ ਹੋ ਜਾਂਦੀ ਹੈ। ਕਰਤੇ ਦੇ ਸਹੀ ਦਰਸ਼ਨ ਕ੍ਰਿਤ ਤੋਂ ਬਿਨਾਂ ਹੋਣੇ ਮੁਸ਼ਕਲ ਹਨ। ਸਾਹਿਬ ਗੁਰੂ ਨਾਨਕ ਦੇਵ ਜੀ ਕੁਦਰਤ ਵਿਚ ਕਾਦਰ ਦੇ ਦਰਸ਼ਨ ਕਰਦੇ ਹਨ:

ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥

ਅਥਵਾ: "ਕਰਤੇ ਕੁਦਰਤੀਂ ਮੁਸ਼ਤਾਕ"

ਜਦ ਵੀ ਕਿਸੇ ਕ੍ਰਿਤ ਨੂੰ ਘੜੀਏ ਜਾਂ ਬਣਾਈਏ ਤਾਂ ਉਸ ਵਿਚ ਬਾਕਾਇਦਾ ਇਕ ਨਿਯਮਾਵਲੀ (ਵਿਧੀ) ਨੂੰ ਅਪਨਾਣਾ ਪੈਂਦਾ ਹੈ। ਜਗਤ ਦਾ ਸਾਰਾ ਜੀਵਨ ਕਿਸੇ ਤਰਤੀਬ ਵਿਧਾਂਤ ਤੇ ਖੜ੍ਹਾ ਹੈ।

ਯਥਾ: "ਪੁਤਰੀ ਤੇਰੀ ਬਿਧ ਕਰ ਥਾਟੀ ॥"

ਸਰੀਰ ਦਾ ਇਹ ਪੁਤਲਾ ਕਿਸੇ ਵਿਧੀ ਦੇ ਮੁਤਾਬਿਕ ਬਣਿਆ ਹੈ। ਅਗਰ ਵਿਧੀ ਵਿਧਾਨ ਤੇ ਵਿਧਾਨ ਦੇ ਬਣਾਨ ਵਾਲਾ ਨਾ ਹੋਵੇ ਤਾਂ ਸਿਰ ਥਲੇ ਹੋ ਸਕਦਾ ਹੈ, ਲੱਤਾਂ ਉਪਰ ਲੱਗ ਸਕਦੀਆਂ ਹਨ। ਦੰਦ ਸ਼ਾਇਦ ਸਿਰ ਤੇ ਹੋਵਣ ਤੇ ਜ਼ਬਾਨ ਸ਼ਾਇਦ ਨਸਾਂ ਵਿਚ ਹੋਵੇ। ਹਰ ਅੰਗ ਦਾ ਤਰਤੀਬ ਅਨੁਸਾਰ ਆਪਣੀ ਆਪਣੀ ਥਾਂ ਤੇ ਹੋਣਾ ਤੇ ਕੰਮ ਕਰਨਾ ਤਰਤੀਬ ਦੇਣ ਵਾਲੇ ਦੇ ਰੂਪ ਨੂੰ ਪ੍ਰਗਟ ਕਰਦਾ ਹੈ। ਇਕ ਸ਼ਾਇਰ ਦਾ ਕਹਿਣਾ ਹੈ:

ਜ਼ਿੰਦਗੀ ਕਿਆ ਹੈ ਤਰਤੀਬ ਅਨਾਸਰ ਕਾ ਜ਼ਹੂਰ।
ਮੌਤ ਕਿਆ ਹੈ ਇਨਹੀਂ ਅਜਜ਼ਾਂ ਕਾ ਪਰੇਸ਼ਾਂ ਹੋਨਾ।

ਸਾਰਾ ਸੰਸਾਰ ਤੇ ਉਸ ਵਿਚ ਬੈਠੇ ਹੋਏ ਅਸੀਂ ਕਿਸੇ ਮਹਾਨ ਘਾੜੇ ਦੀ ਘੜਤ ਹਾਂ। ਆਪਣੇ ਗਹਿਰਾਈ ਵਿਚ ਕੀਤੇ ਹੋਏ ਦਰਸ਼ਨ ਹੀ ਘਾੜੇ ਦੇ ਦਰਸ਼ਨ ਹਨ:

ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥
ਸੋਈ ਫਿਰਿ ਕੈ ਤੂ ਭਇਆ ਜਾਕਉ ਕਹਤਾ ਅਉਰੁ ॥

(ਪੰਨਾ ੧੩੬੯)

ਉਰਦੂ ਦੇ ਪ੍ਰਸਿੱਧ ਸ਼ਾਇਰ ਇਕਬਾਲ ਨੇ ਵੀ ਗੁਰਬਾਣੀ ਦੇ ਇਨ੍ਹਾਂ ਖ਼ਿਆਲਾਂ ਨਾਲ ਇਕ ਸੁੰਦਰ ਨਜ਼ਮ ਰਾਹੀਂ ਅਕੀਦਤ ਪ੍ਰਗਟਾਈ ਹੈ:

ਕਹਾ ਤਸਵੀਰ ਨੇ ਤਸਵੀਰ ਗਰ ਸੇ।
ਨੁਮਾਇਸ਼ ਹੈ ਮੇਰੀ ਤੇਰੇ ਹੁਨਰ ਸੇ।
ਵ ਲੇਕਿਨ ਯੇ ਕੈਸੀ ਨ ਮੁਨਸਫੀ ਹੈ,
ਕਿ ਤੂ ਪੋਸ਼ੀਦਾ ਹੈ ਮੇਰੀ ਨਜ਼ਰ ਸੇ।
ਕਹਾ ਤਸਵੀਰ ਸੇ ਤਸਵੀਰ ਗਰ ਨੇ,
ਤੂ ਹੋ ਨਾ ਨਾਉਮੀਦ ਅਪਨੇ ਨਕਸ਼ ਗਰ ਸੇ।
ਮੇਰੇ ਦੀਦਾਰ ਕੀ ਬਸ ਯਹੀ ਹੈ ਸ਼ਰਤ,
ਕਿ ਤੂ ਪਿਨਹਾਂ ਨਾ ਹੋ ਅਪਨੀ ਨਜ਼ਰ ਸੇ।

ਜੇ ਆਪਣੇ ਤੋਂ ਨਜ਼ਰ ਓਝਲ ਕਰ ਲਈਏ ਤਾਂ ਕਰਤੇ ਤੋਂ ਵੀ ਨਜ਼ਰਾਂ ਦੂਰ ਹੋ ਜਾਂਦੀਆਂ ਹਨ ਔਰ ਇਸ ਤਰ੍ਹਾਂ ਕ੍ਰਿਤ ਵਿਚ ਬੈਠਾ ਹੋਇਆ ਕਰਤਾ ਅਦ੍ਰਿਸ਼ ਹੋ ਜਾਂਦਾ ਹੈ।

# ਦੈਂਤ ਤੇ ਦੇਵਤਾ

ਜੋ ਭੁੱਲ ਕਰੇ ਹੀ ਨਾ ਯਾ ਕੀਤੀ ਹੋਈ ਭੁੱਲ ਨੂੰ ਸੁਧਾਰੇ ਉਸ ਨੂੰ ਦੇਵਤਾ ਆਖਦੇ ਹਨ। ਜੋ ਭੁੱਲ ਕਰ ਕੇ ਪਛਤਾਵੇ ਤੇ ਸੁਧਾਰੇ ਨਾ ਓਹੋ ਮਨੁੱਖ ਹੈ। ਪਰ ਜੋ ਭੁੱਲ ਕਰ ਕੇ ਨਾ ਸੁਧਾਰੇ ਤੇ ਨਾ ਹੀ ਪਛਤਾਵੇ ਉਸ ਨੂੰ ਦੈਂਤ ਆਖਦੇ ਹਨ। ਕਈਆਂ ਦੇ ਅੰਦਰ ਇਹ ਖ਼ਿਆਲ ਹੀ ਨਹੀਂ ਪੈਦਾ ਹੁੰਦਾ ਕਿ ਅਸੀਂ ਭੁੱਲ ਕਰ ਰਹੇ ਹਾਂ। ਜ਼ਿੰਦਗੀ ਸਾਰੀ ਗੁਨਾਹਾਂ ਦੀ ਢੇਰ ਹੋਵੇ ਤੇ ਇਕ ਗੁਨਾਹ ਦਾ ਵੀ ਪਛਤਾਵਾ ਨਾ ਹੋਵੇ ਉਹ ਪੱਕਾ ਦੈਂਤ ਹੈ। ਦੈਂਤ ਬਿਰਤੀ ਦਾ ਮਨੁੱਖ ਦੂਜਿਆਂ ਦੀ ਮੌਤ ਵਿਚੋਂ ਆਪਣੀ ਜ਼ਿੰਦਗੀ ਲੱਭਦਾ ਹੈ। ਦੂਜਿਆਂ ਨੂੰ ਰੁਲਾ ਕੇ ਹੱਸਦਾ ਹੈ। ਸ਼ੇਖ਼ ਸਾਅਦੀ ਦੇ ਕਥਨ ਅਨੁਸਾਰ ਦੁਨੀਆਂ ਦਾ ਸਭ ਤੋਂ ਵੱਡਾ ਉਹੋ ਬਦਬਖ਼ਤ ਇਨਸਾਨ ਹੈ ਜਿਸ ਦੀਆਂ ਖ਼ੁਸ਼ੀਆਂ ਤੇ ਆਰਾਮ ਦੂਜਿਆਂ ਦੇ ਗ਼ਮ ਤੇ ਦੁੱਖ ਤੇ ਖੜੀਆਂ ਹੋਣ :

ਗਰ ਇਨਸਾਫ਼ ਪੁਰਸੀ ਬਦ ਅਖ਼ਤਰ ਕਸ ਅਸਤ।
ਕਿ ਦਰ ਰਾਹਤਸ਼ ਰੰਜ ਦੀਗਰ ਕਸ ਅਸਤ।

ਦੈਂਤ ਕਿਸੇ ਜਾਤ ਬਿਰਾਦਰੀ ਦਾ ਨਾਮ ਨਹੀਂ ਹੈ। ਇਕ ਬਿਰਤੀ ਦਾ ਨਾਮ ਹੀ ਦੈਂਤ ਹੈ। ਰਾਵਣ ਨੂੰ ਅਸੀਂ ਦੈਂਤ ਕਹਿ ਦੇਂਦੇ ਹਾਂ ਪਰ ਰਾਵਣ ਦੇ ਭਰਾ ਵਿਭੀਖਸ਼ਨ ਨੂੰ ਅਸੀਂ ਦੇਵਤਾ ਆਖਦੇ ਹਾਂ। ਮਨੁੱਖ ਦਾ ਸਾਰਾ ਜੀਵਨ ਢਾਂਚਾ ਖ਼ਿਆਲਾਂ ਤੇ ਖੜਾ ਹੈ। ਜਦ ਖ਼ਿਆਲ ਬਦਲਦੇ ਹਨ ਤਾਂ ਮਨੁੱਖ ਬਦਲ ਜਾਂਦਾ ਹੈ ਹੋਰ ਕੁਛ ਨਹੀਂ ਬਦਲਦਾ :

ਤਸਵੀਰ ਉਮੀਦੋਂ ਕੀ ਆਈਨਾ ਮਲਾਲੋਂ ਕਾ।
ਇਨਸਾਂ ਜਿਸੇ ਕਹਿਤੇ ਹੈਂ ਮੁਹੱਸ਼ਰ ਹੈ ਖ਼ਿਆਲੋਂ ਕਾ।

ਜੋ ਆਪਣੇ ਅੰਦਰ ਦਿੱਬ-ਜੋਤੀ ਰੱਖਦਾ ਹੋਵੇ, ਦੂਰ ਦ੍ਰਿਸ਼ਟ ਹੋਵੇ, ਪਾਕ ਦਾਮਨ ਤੇ ਖ਼ੁਦ ਦੁੱਖ ਸਹਾਰ ਕੇ ਕਿਸੇ ਵਾਸਤੇ ਸੁਖ ਦਾ ਬਾਇਸ ਬਣਦਾ ਹੋਵੇ ਉਸ ਨੂੰ ਦੇਵਤਾ ਆਖਦੇ ਹਨ। ਸੰਸਾਰ ਉਸ ਵਕਤ ਦਰਦ ਦੀ ਤਸਵੀਰ ਬਣ ਜਾਂਦਾ ਹੈ ਜਦ ਐਸੇ ਮਨੁੱਖਾਂ ਦੀ ਘਾਟ ਹੋ ਜਾਂਦੀ ਹੈ। ਘਰ ਦੇ ਵਿਚ ਇਕ ਬੰਦਾ

ਦੇਵਤਾ ਹੋਵੇ ਤਾਂ ਉਹ ਸਾਰੇ ਘਰ ਵਾਸਤੇ ਸੁਖ ਆਰਾਮ ਦਾ ਕਾਰਨ ਬਣਦਾ ਹੈ, ਨਾਲੇ ਬਿਪਤਾ ਦੀ ਢਾਰਸ ਵੀ ਬਣਦਾ ਹੈ। ਔਰ ਐਸਾ ਮਨੁੱਖ ਜੇ ਹਰ ਘਰ ਵਿਚ ਹੋਵੇ ਤਾਂ ਕਿਸੇ ਬੈਕੁੰਠ ਦੀ ਕਲਪਨਾ ਦੀ ਲੋੜ ਹੀ ਨਹੀਂ। ਸਾਰਾ ਜਗਤ ਬੈਕੁੰਠ ਬਣ ਜਾਵੇਗਾ।

ਕਿਸੇ ਵਕਤ ਭਾਰਤ ਨੇ ਯਕੇ-ਬਾ-ਦੀਗਰੇ ਤੇਤੀਸ ਕਰੋੜ ਦੇਵਤੇ ਪੈਦਾ ਕੀਤੇ ਸਨ। ਸੰਸਾਰ ਅੰਦਰ ਭਾਰਤ ਇਕ ਦਿੱਬ-ਜੋਤੀ ਦਾ ਮੀਨਾਰ ਬਣ ਗਿਆ। ਪਰ ਸਹਿਜੇ ਸਹਿਜੇ ਇਹ ਜੋਤਾਂ ਬੁਝੀਆਂ ਤਾਂ ਹਾਲਾਤ ਸਾਡੇ ਸਾਹਮਣੇ ਹਨ। ਪ੍ਰਣ ਕਰੀਏ ਕਿ ਅਸੀਂ ਦੇਵਤਾ ਬਣਨਾ ਹੈ ਤਾਕਿ ਸੰਸਾਰ ਨੂੰ ਸੁਖ ਆਰਾਮ ਦੇਣ ਦਾ ਇਕ ਨਿੱਕਾ ਜਿਹਾ ਵਸੀਲਾ ਅਸੀਂ ਵੀ ਬਣ ਸਕੀਏ।

# ਰਾਜਾ ਪਰਜਾ

ਮਨੁੱਖੀ ਜੀਵਨ ਦੀ ਧਾਰਾ ਸਹੀ ਬਹਿ ਸਕੇ ਔਰ ਆਪਣੇ ਆਪਣੇ ਲਕਸ਼ ਦੀ ਪੂਰਤੀ ਕਰ ਸਕੇ ਉਸ ਲਈ ਜੋ ਨਿਯਮ ਬਣਾਏ ਗਏ ਉਸ ਨੂੰ ਰਾਜਨੀਤੀ ਆਖਦੇ ਹਨ। ਜਿਸ ਤਰ੍ਹਾਂ ਪਸ਼ੂ ਆਪਸ ਵਿਚ ਲੜਦੇ ਹਨ, ਪੰਛੀ ਤੇ ਕੀੜੇ-ਮਕੌੜੇ ਔਰ ਜਲ ਜੰਤੂਆਂ ਦੇ ਸੁਭਾਵ ਵਿਚ ਵੀ ਲੜਾਈ ਹੈ। ਪਸ਼ੂ ਪੰਖੀ ਤੇ ਜਲ ਜੰਤੂਆਂ ਵਿਚ ਜੋ ਲੜਾਈ ਹੈ, ਉਸ ਦਾ ਮੂਲ ਕਾਰਨ ਖ਼ੁਰਾਕ ਤੇ ਕਾਮ ਹੈ। ਭੋਜਨ ਤੇ ਕਾਮ ਦੀ ਭੁੱਖ ਕਰਕੇ ਇਹ ਛੀਨਾ-ਝਪਟੀ ਵਿਚ ਪੈ ਜਾਂਦੇ ਹਨ। ਬਲਵਾਨ ਪਸ਼ੂ ਨਿਰਬਲ ਨੂੰ ਪਛਾੜ ਦੇਂਦਾ ਹੈ ਜਾਂ ਖਾ ਜਾਂਦਾ ਹੈ।

ਮਨੁੱਖੀ ਦੁਨੀਆਂ ਵਿਚ ਅਨੰਤ ਕਾਲ ਤਕ ਇਹੀ ਚਾਲ ਪ੍ਰਵਿਰਤ ਰਹੀ। ਨਿਰਬਲ ਮਨੁੱਖਾਂ ਨੂੰ ਗ਼ੁਲਾਮ ਬਣਾ ਵੇਚ ਦੇਣਾ, ਮਨ-ਮਰਜ਼ੀ ਦੀ ਸਰੀਰਕ ਸੇਵਾ ਲੈਣੀ ਤੇ ਫਿਰ ਸੰਗਲਾਂ ਨਾਲ ਬੰਨ੍ਹ ਕੇ ਰੱਖਣਾ, ਮਨੁੱਖੀ ਦੁਨੀਆਂ ਦਾ ਬਹੁਤ ਘਿਨਾਉਣਾ ਰੂਪ ਇਹ ਰਿਹਾ ਹੈ। ਸ਼ੁਰੂ ਸ਼ੁਰੂ ਵਿਚ ਲੋਕੀਂ ਆਪਣੇ ਝਗੜੇ ਨਿਪਟਾਉਣ ਵਾਸਤੇ ਕੁਟੰਬ ਵਿਚ ਕਿਸੇ ਇਕ ਬਜ਼ੁਰਗ ਨੂੰ ਚੁਣ ਲੈਂਦੇ ਸਨ ਤੇ ਉਸ ਦਾ ਫ਼ੈਸਲਾ ਮੰਨ ਕੇ ਝਗੜਾ ਟਾਲ ਦੇਂਦੇ ਸਨ। ਜਦ ਬਹੁਤ ਸਾਰੇ ਲੋਕ ਇਕ ਬੰਦੇ ਦੀ ਗੱਲ ਮੰਨ ਲੈਂਦੇ ਸਨ ਤਾਂ ਉਸ ਇਕ ਮਨੁੱਖ ਵਿਚ ਇਕ ਅਹੰ ਭਾਵ ਜਾਗ ਪੈਂਦਾ ਸੀ—ਕਿ ਮੈਂ ਬਾਕੀਆਂ ਨਾਲੋਂ ਸ੍ਰੇਸ਼ਟ ਹਾਂ, ਤੇ ਕਈ ਦਫ਼ਾ ਇਹ ਵਡ-ਪੁਣਾ ਪੀੜ੍ਹੀ-ਦਰ-ਪੀੜ੍ਹੀ ਚਲਦਾ ਰਿਹਾ ਤਾਂ ਨਾਲ ਉਸੇ ਮਿਕਦਾਰ ਵਿਚ ਅਹੰ ਭਾਵ ਵਧਦਾ ਰਿਹਾ। ਹੁਣ ਅਗਰ ਕੋਈ ਫ਼ੈਸਲਾ ਨਾ ਮੰਨੇ ਤਾਂ ਉਸ ਨੂੰ ਝਾੜ ਪਾ ਦੇਣੀ ਆਮ ਗੱਲ ਸੀ। ਅਹੰ ਇਤਨਾ ਵਧਿਆ ਕਿ ਫ਼ੈਸਲਾ ਜਬਰਨ ਠੋਸਣ ਵਾਸਤੇ ਕੁਛ ਸ਼ਕਤੀਸ਼ਾਲੀ ਬੰਦੇ ਵੀ ਨਾਲ ਰੱਖਣ ਦਾ ਰਿਵਾਜ ਚਲ ਪਿਆ। ਹਰ ਫ਼ੈਸਲਾ ਹੋਣ ਤੇ ਚੰਗਾ ਚੋਖਾ ਨਜ਼ਰਾਨਾ ਵੀ ਉਸਨੂੰ ਭੇਟ ਕਰਨਾ ਪੈਂਦਾ ਸੀ, ਤਾਂ ਜੋ ਆਪਣੀ ਉਪਜੀਵਕਾ ਵਲੋਂ ਨਿਸਚਿੰਤ ਰਹੇ। ਨਜ਼ਰਾਨੇ ਵਿਚ ਮਿਲਿਆ ਧਨ ਵਧਿਆ ਤਾਂ ਉਸ ਧਨ ਦੀ ਰਾਖੀ ਲਈ ਤੇ ਜਬਰਨ ਮਨਮਾਨਾ ਫ਼ੈਸਲਾ ਠੋਸਣ ਲਈ ਆਪਣੇ ਕੋਲ ਹੋਰ ਬੰਦੇ ਰੱਖਣੇ ਪਏ। ਸਹਿਜੇ ਸਹਿਜੇ ਅੰਦਰ ਲਾਲਸਾ ਜਾਗੀ ਕਿ ਦੂਜੇ ਪਿੰਡ ਵਾਲੇ ਵੀ ਮੇਰੇ ਕੋਲੋਂ ਫ਼ੈਸਲੇ ਕਰਾਉਣ ਤੇ ਮੇਰੀ ਅਧੀਨਗੀ ਕਬੂਲਣ, ਤਾਂ ਜਬਰ ਤੇ ਤਾਕਤ ਹੋਰ ਵਧਾਣੀ ਪਈ। ਪਹਿਲੇ ਮੁਖੀਆ ਲੋਕੀਂ

ਆਪੇ ਚੁਣਦੇ ਸਨ, ਫਿਰ ਪੀੜ੍ਹੀ-ਦਰ-ਪੀੜ੍ਹੀ ਦੀ ਪ੍ਰਥਾ ਚਲ ਪਈ ਔਰ ਆਪਣੇ ਅਹੰ ਭਾਵ ਦੀ ਪੂਰਤੀ ਲਈ ਨਿੱਤ ਨਵੀਂ ਮਨ-ਮਾਨੀਆਂ ਨੇ ਜਨਮ ਲਿਆ।

ਰਾਜੇ ਦਾ ਅੰਕੁਸ਼ ਤਾਂ ਸਾਰਿਆਂ ਤੇ ਸੀ, ਪਰ ਰਾਜੇ ਤੇ ਕੋਈ ਅੰਕੁਸ਼ ਨਹੀਂ ਸੀ। ਲੋਕਾਂ ਦੀ ਰਾਖੀ ਦੀ ਥਾਂ ਤੇ ਉਨ੍ਹਾਂ ਨੂੰ ਲੁੱਟਣਾ ਤੇ ਨਿੱਤ ਨਵੀਂ ਐਸ਼ੋ-ਇਸ਼ਰਤ ਵਾਸਤੇ ਲੋਕਾਂ ਦੀ ਅਸਮਤ ਤੇ ਹੱਥ ਪਾਉਣਾ ਆਮ ਗੱਲ ਸੀ। ਬੇ-ਵੱਸ ਹੋਏ ਲੋਕੀ ਰਾਜੇ ਨੂੰ ਨਿਹ-ਕਲੰਕ ਵੀ ਕਹਿ ਦੇਂਦੇ ਸਨ।

ਇਨ੍ਹਾਂ ਮੁਖੀਆਂ ਦੀ ਐਸ਼ੋ-ਇਸ਼ਰਤ ਨੂੰ ਵੇਖ, ਕਈਆਂ ਦੇ ਅੰਦਰ ਮੁਖੀ (ਰਾਜੇ) ਬਣਨ ਦੀ ਚਾਹ ਜਾਗ ਪਈ। ਮੁਖੀ ਬਣਨ ਲਈ ਹਰ ਜਾਇਜ਼ ਨਾਜਾਇਜ਼ ਵਸੀਲਿਆਂ ਤੋਂ ਕੰਮ ਲੈਣਾ ਕੋਈ ਬੁਰਾਈ ਨਹੀਂ ਸਮਝੀ ਜਾਂਦੀ ਸੀ। ਮੁਖੀ ਬਣਨ ਲਈ ਧਨ ਦਾ ਹੋਣਾ ਬਹੁਤ ਲਾਜ਼ਮੀ ਸੀ। ਸੋ ਜਿਸ ਦੀਆਂ ਬਾਹਵਾਂ ਵਿਚ ਬਲ ਸੀ, ਉਹ ਪਹਿਲੇ ਪਹਿਲ ਰਾਹਗੀਰਾਂ ਨੂੰ ਲੁੱਟ ਲੈਂਦਾ ਸੀ। ਫਿਰ ਪਿੰਡ ਨੂੰ ਲੁੱਟਣਾ ਤੇ ਤਾਕਤ ਵਧ ਗਈ ਤੇ ਸ਼ਹਿਰਾਂ, ਮੁਲਕਾਂ ਨੂੰ ਲੁੱਟਣ ਦੀ ਪ੍ਰਥਾ ਚਲ ਪਈ।

ਸੰਸਾਰ ਦੇ ਇਕ-ਤਿਹਾਈ ਰਾਜੇ ਮਹਾਰਾਜੇ ਬਾਦਸ਼ਾਹ ਲੁਟੇਰੇ ਸਨ ਯਾ ਲੁਟੇਰਿਆਂ ਦੀ ਸੰਤਾਨ ਸਨ। ਜਿਉਂ ਜਿਉਂ ਇਨ੍ਹਾਂ ਲੁਟੇਰਿਆਂ ਦੀ ਤਾਕਤ ਵਧੀ ਤਿਉਂ ਤਿਉਂ ਇਨ੍ਹਾਂ ਦੀ ਲੁੱਟ ਤੇ ਜ਼ੁਲਮ ਵਿਚ ਵੀ ਰੱਜ ਕੇ ਵਾਧਾ ਹੋਇਆ। ਚੰਗੇਜ਼ ਖ਼ਾਨ, ਹਲਾਕੂ, ਨਾਦਰ ਸ਼ਾਹ ਤੇ ਹਿਟਲਰ ਦੇ ਜ਼ੁਲਮ, ਮੁਹੰਮਦ ਸ਼ਾਹ ਰੰਗੀਲਾ, ਜਹਾਂਗੀਰ ਤੇ ਰਾਜਿਸਥਾਨ ਦੇ ਰਜਵਾੜਿਆਂ ਦੀ ਅੱਯਾਸ਼ੀ ਤੇ ਰੋਮ ਦੇ ਬਾਦਸ਼ਾਹਾਂ ਦੀ ਬਹੁਤ ਖਾਣ ਪੀਣ ਦੀ ਵਾਦੀ ਇਨ੍ਹਾਂ ਕਾਲੀ ਕਰਤੂਤਾਂ ਨਾਲ ਇਤਿਹਾਸਕ ਗ੍ਰੰਥਾਂ ਦੇ ਪੰਨੇ ਕਾਲੇ ਹੋਏ ਪਏ ਹਨ।

ਜੇ ਅਸੀਂ ਆਪਣੇ ਦੇਸ਼ ਦੇ ਪੁਰਾਣਿਕ ਇਤਿਹਾਸ ਨੂੰ ਲਈਏ ਤਾਂ ਰਾਵਣ, ਕੰਸ, ਦੁਰਯੋਧਨ ਦੇ ਜ਼ੁਲਮ ਨਾਲ ਅਸਮਾਨ ਕੰਬਦਾ ਦਿਸਦਾ ਹੈ। ਜਦ ਵੀ ਕੋਈ ਜ਼ਾਲਮ ਅਤਿਅੰਤ ਸ਼ਕਤੀਸ਼ਾਲੀ ਬਣ ਜਾਂਦਾ ਹੈ ਤਾਂ ਉਸ ਦੇ ਆਲੇ-ਦੁਆਲੇ ਜੀ-ਹਜ਼ੂਰੀਆਂ ਦੀ ਜਮਾਤ ਇਕੱਠੀ ਹੋ ਜਾਂਦੀ ਹੈ। ਇਨ੍ਹਾਂ ਵਿਚ ਆਮ ਸਾਧਾਰਨ ਲੋਕੀ ਤਾਂ ਹੁੰਦੇ ਹੀ ਹਨ, ਪਰ ਬੜੇ ਬੜੇ ਕਲਮ ਦੇ ਧਨੀ, ਦੈਵੀ ਲੇਖਕ ਵੀ ਖ਼ੁਸ਼ਾਮਦੀਆਂ ਦੀ ਕਤਾਰ ਵਿਚ ਖੜੇ ਹੋ ਜਾਂਦੇ ਹਨ। ਸੱਤਾ ਦੇ ਮਿਲਦਿਆਂ ਹੀ ਹੁਕਮਰਾਨ ਦੇ ਅੰਦਰ ਇਕ ਕਠੋਰਤਾ ਜਨਮ ਲੈਂਦੀ ਹੈ ਤੇ ਹਾਕਮ ਨਾਲ ਸਿਰ ਮਾਰਨਾ ਪੱਥਰ ਨਾਲ ਸਿਰ ਮਾਰਨ ਦੇ ਸਮਾਨ ਹੁੰਦਾ ਹੈ। ਚਿੰਤਕ ਲੋਕਾਂ ਨੇ ਇਸ ਪ੍ਰਥਾ ਨੂੰ ਬਦਲਣ ਵਾਸਤੇ ਕਈ ਸਦੀਆਂ ਤੋਂ ਪੂਰਾ ਜ਼ੋਰ ਲਾਇਆ। ਉਨ੍ਹਾਂ ਨੇ ਜਮਹੂਰੀ ਲੋਕ-ਤੰਤਰ ਪ੍ਰਣਾਲੀ ਨੂੰ ਜਨਮ ਦਿੱਤਾ ਪਰ ਸੱਤਾ ਦੀ ਕੁਰਸੀ ਐਸੀ

ਹੈ ਕਿ ਚਾਹੇ ਪੀੜ੍ਹੀ-ਦਰ-ਪੀੜ੍ਹੀ ਮਿਲੇ, ਚਾਹੇ ਲੋਕ-ਤੰਤਰ ਢੰਗ ਨਾਲ ਮਿਲੇ, ਸੱਤਾ ਦੇ ਮਿਲਦਿਆਂ ਹੀ ਜ਼ਹਿਨੀਅਤ ਵਿਚ ਇਕ ਫ਼ਤੂਰ ਪੈਦਾ ਹੋ ਜਾਂਦਾ ਹੈ। ਅਮਰੀਕਾ ਅਤੇ ਇੰਗਲੈਂਡ ਵਿਚ ਇਹ ਪ੍ਰਥਾ ਕਾਮਯਾਬੀ ਨਾਲ ਚਲ ਰਹੀ ਹੈ।

ਕਮਿਊਨਿਸਟ ਪ੍ਰਣਾਲੀ ਵਾਲੇ ਦੇਸ਼ਾਂ ਵਿਚ ਜਨਤਾ ਇਕ ਕੈਦੀ ਦੀ ਜ਼ਿੰਦਗੀ ਬਸਰ ਕਰ ਰਹੀ ਹੈ ਤੇ ਸਮੁੱਚਾ ਦੇਸ਼ ਇਕ ਜੇਲ੍ਹਖ਼ਾਨਾ ਹੈ।

ਪਰਜਾ ਵਿਚ ਸੁਭਾਵਕ ਸੱਤਾਧਾਰੀ ਬਾਰੇ ਡਰ, ਸਨਮਾਨ ਤੇ ਉਸ ਦੀ ਹਾਂ ਵਿਚ ਹਾਂ ਮਿਲਾਣ ਦਾ ਰਿਵਾਜ ਪੈ ਜਾਂਦਾ ਹੈ, ਇਸ ਨਾਲ ਸੱਤਾਧਾਰੀ ਦਾ ਅਹੰ ਹੋਰ ਵਧ ਜਾਂਦਾ ਹੈ, ਤੇ ਸਮੁੱਚੀ ਪਰਜਾ ਸੱਤਾਧਾਰੀ ਦੀ ਅਹੰ ਪੂਰਤੀ ਕਰਨ ਦਾ ਸਾਧਨ ਬਣ ਜਾਂਦੀ ਹੈ। ਸਿਖ਼ਰ ਤੇ ਪੁੱਜੀ ਅਹੰ ਵਿਰਤੀ ਜਿਥੇ ਸੱਤਾਧਾਰੀ ਨੂੰ ਅੰਧਾ ਕਰ ਦੇਂਦੀ ਹੈ ਉਥੇ ਅੰਧੇ ਸੱਤਾਧਾਰੀ ਦੇ ਹੇਠ ਰਹਿਣ ਕਰਕੇ ਪਰਜਾ ਵੀ ਅੰਧੀ ਹੋ ਜਾਂਦੀ ਹੈ:

ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖੋ ਆਲਾਈ॥

(ਭਾਈ ਗੁਰਦਾਸ)

ਰਾਜੇ ਨੂੰ ਸਤਿਗੁਰੂ ਜੀ ਨੇ ਖੇਤ ਦੀ ਵਾੜ ਆਖਿਆ ਹੈ। ਵਾੜ ਦਾ ਕੰਮ ਹੈ ਖੇਤ ਦੀ ਰਖਿਆ ਕਰਨਾ। ਇਕ ਚੌਂਕੀਦਾਰ ਜਿਵੇਂ ਘਰ ਦੀ ਰਖਵਾਲੀ ਕਰਦਾ ਹੈ ਤਿਵੇਂ ਇਕ ਰਾਜਾ ਦੇਸ਼ ਦੀ ਰਖਿਆ ਵਾਸਤੇ ਹੈ ਤੇ ਅਸੀਂ ਜਿਤਨਾ ਆਦਰ ਇਕ ਚੌਂਕੀਦਾਰ ਦਾ ਕਰਦੇ ਹਾਂ ਉਸ ਤੋਂ ਜ਼ਿਆਦਾ ਰਾਜੇ ਨੂੰ ਆਦਰ ਨਾ ਦੇਈਏ, ਇਸ ਨਾਲ ਇਕ ਤਾਂ ਰਾਜੇ ਦਾ ਅਹੰ ਭਾਵ ਪੈਦਾ ਨਹੀਂ ਹੋਵੇਗਾ ਦੂਜੇ ਪਰਜਾ ਵਿਚ ਨਿਰੀ ਸੱਤਾਧਾਰੀ ਬਣਨ ਦੀਆਂ ਰੁਚੀਆਂ ਨੂੰ ਵੀ ਰੋਕ ਮਿਲੇਗੀ:

# ਸੁਰਾ ਸੁੰਦਰੀ

ਮਨੁੱਖੀ ਬਿਰਤੀਆਂ ਦਾ ਅਧਿਐਨ ਕਰਨ ਤੋਂ ਬਾਅਦ ਇਕ ਗੱਲ ਸਪਸ਼ਟ ਹੋ ਗਈ ਹੈ ਕਿ ਇਸ ਦੇ ਅੰਦਰ ਸੁੰਦਰਤਾ ਦੀ ਖਿੱਚ ਪ੍ਰਬਲ ਹੈ। ਇਸ ਦੀਆਂ ਅੱਖਾਂ ਹਰ ਸੁੰਦਰ ਵਸਤੂ ਨੂੰ ਵੇਖ ਕੇ ਠਹਿਰ ਜਾਂਦੀਆਂ ਹਨ। ਜਿਤਨਾ ਬੁੱਧੀਮਾਨ ਮਨੁੱਖ ਹੋਵੇਗਾ ਉਤਨਾ ਹੀ ਸੁੰਦਰਤਾ ਦਾ ਪ੍ਰੇਮੀ ਹੋਵੇਗਾ। ਕਵੀ, ਸਾਹਿਤਕਾਰ, ਫ਼ਿਲਾਸਫ਼ੀ ਦੇ ਅੰਦਰ ਸੁੰਦਰਤਾ ਦੀ ਖਿੱਚ ਪ੍ਰਬਲ ਹੁੰਦੀ ਹੈ। ਮਨੁੱਖੀ ਤਨ ਬ੍ਰਹਿਮੰਡ ਵਿਚ ਕਰਤੇ ਦੀ ਇਕ ਮਹਾਨ ਸਿਰਜਣਾ ਹੈ, ਪਰ ਇਹ ਸਿਰਜਣਾ ਕਿਧਰੇ ਬਹੁਤ ਸੁੰਦਰ ਹੋਵੇ ਤਾਂ ਪ੍ਰਭਾਵਤ ਹੋਣਾ ਲਾਜ਼ਮੀ ਹੋ ਜਾਂਦਾ ਹੈ। ਸੁੰਦਰਤਾ ਕਰਤੇ ਦੀ ਕ੍ਰਿਤ ਹੈ, ਕ੍ਰਿਤ ਨੂੰ ਵੇਖ ਕੇ ਕਰਤੇ ਨੂੰ ਦਾਦ ਦੇਣ ਦਾ ਭਾਵ ਪੈਦਾ ਹੋਵੇ:

ਰੂਪਵੰਤੁ ਹੋਇ ਨਾਹੀ ਮੋਹੈ॥
ਪ੍ਰਭ ਕੀ ਜੋਤਿ ਸਗਲ ਘਟ ਸੋਹੈ॥

(ਗਉੜੀ ਸੁਖਮਨੀ, ਪੰਨਾ ੨੮੨)

ਜੇਕਰ ਸੁਰਤ ਕ੍ਰਿਤ ਤੇ ਹੀ ਰੁਕ ਗਈ, ਦਾਦ ਕ੍ਰਿਤ ਨੂੰ ਦੇਣ ਲੱਗ ਪਿਆ, ਤਾਂ ਰੂਪ ਦੀ ਖਿੱਚ ਨੇ ਕਾਮ ਦੀ ਉਤੇਜਨਾ ਨੂੰ ਜਨਮ ਦੇਣਾ ਹੈ:

ਰੂਪੈ ਕਾਮੈ ਦੋਸਤੀ ਭੂਖੇ ਸਾਦੇ ਗੰਢੁ॥

ਰੂਪ ਨੂੰ ਤੱਕ ਕੇ ਸੁਰਤ ਅਰੂਪ ਵਿਚ ਚਲੀ ਜਾਵੇ ਤਾਂ ਮਨੁੱਖ ਸੁੰਦਰਤਾ ਦੀ ਸਿਖ਼ਰ ਲੱਭ ਲੈਂਦਾ ਹੈ ਔਰ ਵਿਸਮਾਦੀ ਹੋ ਜਾਂਦਾ ਹੈ, ਪਰ ਸੁਰਤ ਰੂਪ ਤੇ ਹੀ ਰਹਿ ਗਈ ਤਾਂ ਕਾਮ ਲਾਜ਼ਮੀ ਹੈ ਔਰ ਕਾਮ ਵਿਚ ਸ਼ਕਤੀ ਦਾ ਛੀਨ ਹੋਣਾ ਵੀ ਜ਼ਰੂਰੀ ਹੈ।

ਜਿਉਂ ਜਿਉਂ ਮੱਤ ਬਾਰੀਕ ਹੁੰਦੀ ਹੈ, ਤਿਉਂ ਤਿਉਂ ਰੂਪ ਪ੍ਰਭੂ-ਮਿਲਣ ਦੇ ਰਸਤੇ ਵਿਚ ਪਹਾੜ ਦੀ ਤਰ੍ਹਾਂ ਖੜਾ ਹੋ ਜਾਂਦਾ ਹੈ।

ਆਮ ਲੋਕਾਂ ਦੀ ਤਾਂ ਬਿਸਾਤ ਹੀ ਕੀ ਹੈ, ਇਥੇ ਬ੍ਰਹਮਾ, ਪੁਤਰੀ ਦਾ ਰੂਪ ਵੇਖ ਕੇ ਮਨ ਮਲੀਨ ਕਰ ਬੈਠਾ। ਤੁਲਸੀ, ਸੂਰਦਾਸ ਜੈਸੇ ਮਹਾਨ ਕਵੀ ਰੂਪ ਦੀ ਮਾਰ ਤੋਂ ਨਾ ਬਚ ਸਕੇ। ਵਿਸ਼ਵਾ ਮਿੱਤ੍ਰ ਤੇ ਸਿਰੰਗੀ ਜਿਹੇ ਤਪੀਸ਼ਵਰ ਤਪ ਭੁਲ

ਕੇ ਰੂਪ ਦੇ ਗ਼ੁਲਾਮ ਬਣ ਗਏ। ਕਈ ਰਿਸ਼ੀਆਂ ਮੁਨੀਆਂ ਨੇ ਆਪਣੀਆਂ ਅੱਖਾਂ ਬੰਦ ਕਰਨ ਦਾ ਤਹੱਈਆ ਕੀਤਾ ਪਰ ਰੂਪ ਕਲਪਨਾ ਵਿਚ ਉਤਰ ਆਇਆ ਔਰ ਇਸੇ ਕਲਪਨਾ ਦੇ ਆਧਾਰ ਤੇ ਲਿਖੇ ਗਏ ਧਰਮ ਗ੍ਰੰਥ ਵੀ ਦਬੇ ਲਫ਼ਜ਼ਾਂ ਵਿਚ ਰੂਪ ਦੀ ਮਹਿਮਾ ਗਾਇਣ ਕਰਨ ਲੱਗ ਪਏ। ਤਪ ਦਾ ਫਲ ਉਹ ਬੈਕੁੰਠ ਦੀਆਂ ਅਪੱਛਰਾਂ ਮੰਨਣ ਲੱਗ ਪਏ। ਨਿਮਾਜ਼ੀ ਹੂਰਾਂ ਦੇ ਜਾਲ ਵਿਚ ਫਸਿਆ ਰਿਹਾ :

> ਕਹਾਂ ਲੇ ਜਾਊਂ ਦਿਲ ਦੋਨੋਂ ਜਹਾਂ ਮੇਂ ਇਸ ਕੀ ਮੁਸ਼ਕਿਲ ਹੈ।
> ਯਹਾਂ ਪਰੀਓਂ ਕਾ ਮਜਮਾਂ ਹੈ ਵਹਾਂ ਹੂਰੋਂ ਕੀ ਮਹਿਫ਼ਲ ਹੈ।

ਪਰ ਹੁਣ ਇਕ ਸਵਾਲ ਖੜਾ ਹੁੰਦਾ ਹੈ ਕਿ ਮਰਦ ਤਪ ਕਰੇ ਤਾਂ ਉਸ ਨੂੰ ਹੂਰਾਂ ਪਰੀਆਂ ਮਿਲਣਗੀਆਂ। ਜੇਕਰ ਇਸਤ੍ਰੀ ਤਪ ਯਾ ਨਿਮਾਜ਼ ਪੜ੍ਹੇ ਉਸ ਨੂੰ ਕੀ ਮਿਲੇਗਾ ? ਇਸ ਬਾਰੇ ਭਾਰਤ ਦਾ ਮੁਨੀਸ਼ ਤੇ ਅਰਬ ਦਾ ਆਲਮ ਖ਼ਾਮੋਸ਼ ਹੈ।

ਮਨੁੱਖ ਦੇ ਅਚੇਤਨ ਵਿਚ ਸੁੰਦਰਤਾ ਦੀ ਗਹਿਰੀ ਚਾਹਤ ਨੇ ਹੂਰਾਂ ਤੇ ਪਰੀਆਂ ਨੂੰ ਜਨਮ ਦਿੱਤਾ ਹੈ। ਸੁੰਦਰਤਾ ਦੀ ਖਿੱਚ ਮਰਨ ਤੋਂ ਬਾਦ ਤੱਕ ਵੀ ਪਿੱਛਾ ਕਰਦੀ ਹੈ।

ਵਿਵਾਹ ਸਮੇਂ ਸੁੰਦਰਤਾ ਪੁਰਸ਼ ਦਾ ਪਹਿਲਾ ਚੁਣਾਓ ਹੈ, ਬਾਕੀ ਸਭ ਕੁਝ ਬਾਦ ਵਿਚ। ਸੁੰਦਰਤਾ ਦੀ ਚਾਹਤ ਪੂਰੀ ਕਰਨ ਲਈ ਅਰਥ (ਧਨ) ਦੀ ਲੋੜ ਪੈਂਦੀ ਹੈ। ਪੁਰਸ਼ ਦਾ ਧਨ ਵਿਚ ਉਤਸਕ ਹੋਣਾ ਵੀ ਸੁੰਦਰਤਾ ਵਿਚ ਉਤਸਕ ਹੋਣਾ ਹੈ ਕਿਉਂਕਿ ਨਿਰਧਨ ਨੂੰ ਸੁੰਦਰਤਾ ਮਿਲਣੀ ਜ਼ਰਾ ਔਖੀ ਹੈ। ਪੁਰਸ਼ ਇਸ ਵਾਸਤੇ ਵੀ ਧਨ ਵਿਚ ਜ਼ਿਆਦਾ ਖੱਚਤ ਰਹਿੰਦਾ ਹੈ ਕਿਉਂਕਿ ਇਸਤ੍ਰੀ ਦੀ ਸੁੰਦਰਤਾ ਦੀ ਚਾਹਤ ਧਨ ਹੈ। ਇਸ ਵਾਸਤੇ ਇਸਤ੍ਰੀ ਕਰੂਪ ਧਨਵਾਨ ਕਈ ਵੇਰਾਂ ਬੁੱਢਾ ਧਨਵਾਨ ਵੀ ਚੁਣ ਲੈਂਦੀ ਹੈ। ਪੁਰਸ਼ ਤੇ ਇਸਤ੍ਰੀ ਦਾ ਮੇਲ ਕਈ ਦਫ਼ਾ ਧਨ ਤੇ ਜੋਬਨ ਦਾ ਮੇਲ ਸਾਬਤ ਹੁੰਦਾ ਹੈ।

ਨਿਰਧਨ ਪੁਰਸ਼ ਕੋਲ ਇਸਤ੍ਰੀ ਅਤ੍ਰਿਪਤ ਰਹਿੰਦੀ ਹੈ। ਕਰੂਪ ਇਸਤ੍ਰੀ ਕੋਲ ਮਰਦ ਉਦਾਸ ਰਹਿੰਦਾ ਹੈ। ਇਸਤ੍ਰੀ ਅਤ੍ਰਿਪਤ ਰਹਿ ਕੇ ਮਨੁੱਖੀ ਸਮਾਜ ਦੀ ਸੀਮਾ ਦੀ ਉਲੰਘਣਾ ਨਹੀਂ ਕਰਦੀ ਪਰ ਪੁਰਸ਼ ਇਸ ਮਾਮਲੇ ਵਿਚ ਕਮਜ਼ੋਰ ਹੈ। ਸੁੰਦਰਤਾ ਦੀ ਚਾਹਤ ਨਾ ਪੂਰੀ ਹੋਣ ਤੇ ਉਹ ਸੁਰਾ ਦੇ ਚੱਕਰ ਵਿਚ ਪੈ ਜਾਂਦਾ ਹੈ। ਅਤ੍ਰਿਪਤ ਕਾਮ ਨਸ਼ਿਆਂ ਦੀ ਭਾਲ ਕਰਦਾ ਹੈ।

ਹੈਰਾਨਗੀ ਹੈ ਕਿ ਨਸ਼ਿਆਂ ਦੇ ਜਨਮ-ਦਾਤੇ ਸਾਧੂ ਲੋਕ ਹਨ। ਭੰਗ, ਧਤੂਰਾ,

ਅਫ਼ੀਮ, ਚਰਸ, ਮਦਰਾ ਇਨ੍ਹਾਂ ਦੀ ਸ਼ੁਰੂਆਤ ਸਾਧੂ ਸਮਾਜ ਤੋਂ ਹੋਈ।

ਮਨ ਦੇ ਕਰੀਬਨ ਬਹੁਤ ਸਾਰੇ ਫੁਰਨੇ ਕਾਮ ਨਾਲ ਸੰਬੰਧ ਰੱਖਦੇ ਹਨ। ਇਨ੍ਹਾਂ ਫੁਰਨਿਆਂ ਤੋਂ ਜਦ ਤੰਗ ਹੋਏ ਤਾਂ ਇਨ੍ਹਾਂ ਫੁਰਨਿਆਂ ਨਾਲੋਂ ਸੰਬੰਧ ਤੋੜਨ ਲਈ ਬੇਹੋਸ਼ ਹੋਣਾ ਲਾਜ਼ਮੀ ਸੀ। ਸੋ ਬੇਹੋਸ਼ੀ ਲਈ ਨਸ਼ੇ ਵਰਤੇ ਗਏ। ਦੂਜੇ ਪਾਸੇ ਸੰਸਾਰੀ ਲੋਕ ਹਨ, ਇਨ੍ਹਾਂ ਨੇ ਬਹੁਤ ਵੱਡੇ ਗੁਨਾਹ ਕਰਨੇ ਹਨ। ਜ਼ਮੀਰ ਅੰਦਰੋਂ ਮਲਾਮਤ ਕਰਦੀ ਹੈ। ਸੋ ਜ਼ਮੀਰ ਦੀ ਆਵਾਜ਼ ਨਾਲ ਸੰਬੰਧ ਤੋੜਨ ਵਾਸਤੇ ਨਸ਼ਿਆਂ ਦੀ ਭਰਮਾਰ ਚਲ ਪਈ।

ਜੂਏ ਖਾਨੇ, ਵੈਸ਼ੀਆਲੇ ਸ਼ਰਾਬ ਨਾਲ ਸੰਬੰਧਤ ਹੋ ਗਏ। ਜਦ ਵੀ ਕੋਈ ਵੱਡਾ ਗੁਨਾਹ ਕਰਨਾ ਹੋਵੇ ਤਾਂ ਆਪਣੇ ਆਪ ਨੂੰ ਬੇਹੋਸ਼ ਕਰਨ ਦੀ ਲੋੜ ਪਈ। ਕਾਤਲ ਵੀ ਜਦ ਕਤਲ ਦਾ ਇਰਾਦਾ ਪੱਕਾ ਕਰ ਲੈਂਦਾ ਹੈ ਤਾਂ ਸ਼ਰਾਬ ਪੀ ਲੈਂਦਾ ਹੈ ਤਾਕਿ ਅੰਦਰ ਦੀ ਆਵਾਜ਼ ਨੂੰ ਦਬਾ ਸਕੇ। ਸੰਸਾਰ ਦੇ ਸਾਰੇ ਝਗੜੇ ਧਨ ਜੋਬਨ ਦੇ ਆਲੇ-ਦੁਆਲੇ ਘੁੰਮਦੇ ਹਨ। ਪੁਰਸ਼ ਧਨ ਹੈ, ਕਾਮ ਹੈ। ਇਸਤ੍ਰੀ ਜੋਬਨ ਹੈ, ਕਾਮਨੀ ਹੈ। ਜਿਉਂ ਜਿਉਂ ਬੰਦੇ ਕੋਲ ਧਨ ਵਧਦਾ ਹੈ ਤਿਉਂ ਤਿਉਂ ਕਾਮ ਵਧਦਾ ਹੈ। ਦੁਨੀਆਂ ਦੇ ਸਾਰੇ ਵਿਭਚਾਰ ਦੇ ਅੱਡੇ ਧਨ ਤੇ ਧਨਵਾਨਾਂ ਦੀ ਈਜਾਦ ਹਨ। ਕਾਮ ਪੂਰਤੀ ਲਈ ਗੁਰੂ-ਜਨਾਂ ਨੇ ਜੋ ਨਿਯਮ ਬਣਾਏ ਹਨ ਕਾਮੀ ਪੁਰਸ਼ ਉਸ ਨਿਯਮ ਨੂੰ ਤੋੜਨ ਵਿਚ ਸਫ਼ਲ ਹੋ ਜਾਂਦੇ ਹਨ ਤੇ ਕਾਮ ਵਿਚ ਮਦ-ਮਸਤ ਹੋਏ ਰਾਮ ਦਾ ਡਰ ਭੁਲਾ ਦੇਂਦੇ ਹਨ:

ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ ॥

(ਆਸਾ ਮਹਲਾ ੫, ਪੰਨਾ ੪੦੩)

ਸਸਾਰ ਵਿਚ ਜਿਉਂ ਜਿਉਂ ਧਨ ਵਧਿਆ ਹੈ ਤਿਉਂ ਤਿਉਂ ਕਾਮ ਵਧਿਆ ਹੈ ਤੇ ਕਾਮ ਦੀ ਜਾਇਜ਼ ਨਾਜਾਇਜ਼ ਢੰਗ ਨਾਲ ਪੂਰਤੀ ਕਰਨ ਲਈ ਸ਼ਰਾਬਖ਼ਾਨੇ ਵਧੇ ਹਨ। ਹੁਣ ਤਾਂ ਹਰ ਕੋਈ ਦੁਕਾਨ ਯੂਰਪ ਤੇ ਏਸ਼ੀਆ ਦੇ ਮੁਲਕਾਂ ਵਿਚ ਸ਼ਰਾਬ ਦੀ ਦਿਸਦੀ ਹੈ ਔਰ ਇਹ ਦੇਖਣ ਵਿਚ ਆ ਰਿਹਾ ਹੈ ਕਿ ਸਾਰੀ ਜ਼ਿੰਦਗੀ ਸੁਰਾ ਤੇ ਸੁੰਦਰੀ ਦੇ ਜਾਲ ਵਿਚ ਫਸ ਗਈ ਹੈ।

# ਇਕਾਂਤ ਤੇ ਭੀੜ

ਆਪਣੇ ਆਪ ਨੂੰ ਪੜ੍ਹਨ ਵਾਸਤੇ ਇਕਾਂਤ ਹੀ ਪਰਚਾ ਹੈ। ਇਕਾਂਤ ਤੋਂ ਬਿਨਾਂ ਆਪਣੇ ਆਪ ਨੂੰ ਪੜ੍ਹਨਾ ਬੜਾ ਔਖਾ ਹੈ। ਜਦ ਜੀਵਨ ਵਿਚ ਇਕਾਂਤ ਨਸੀਬ ਹੋਵੇ, ਤਾਂ ਆਪਣੇ ਅੰਦਰ ਝਾਤੀ ਮਾਰ ਕੇ ਵੇਖਣਾ ਕਿ ਵਾਸਤਵਿਕ ਅਸੀਂ ਕੀ ਹਾਂ।

ਆਮ ਲੋਗ ਤਨਹਾਈ (ਇਕਾਂਤ) ਨੂੰ ਕਰੋਪੀ ਸਮਝਦੇ ਹਨ। ਜੇਲ੍ਹ ਵਿਚ ਸਭ ਤੋਂ ਵੱਡੀ ਸਜ਼ਾ ਕੈਦੀ ਨੂੰ ਤਨਹਾਈ ਦੀ ਦਿੱਤੀ ਜਾਂਦੀ ਹੈ।

ਦਰਅਸਲ ਤਨਹਾਈ ਵਿਚ ਮਨੁੱਖ ਦੀ ਅਸਲੀ ਤਸਵੀਰ ਉਸ ਦੇ ਸਾਹਮਣੇ ਆ ਜਾਂਦੀ ਹੈ, ਤੇ ਅਸਲੀ ਰੂਪ ਚਿੰਤਾ, ਦੁੱਖ, ਕ੍ਰੋਧ, ਲੋਭ ਤੇ ਭੈ ਨਾਲ ਭਰਿਆ ਹੋਇਆ ਹੈ। ਵਾਸ਼ਨਾ ਪਰਗਾੜ ਰੂਪ ਵਿਚ ਇਕਾਂਤ ਵਿਚ ਪ੍ਰਗਟ ਹੋ ਜਾਂਦੀ ਹੈ। ਆਪਣੇ ਇਸ ਭਜੰਕਰ ਰੂਪ ਨੂੰ ਵੇਖਣ ਵਾਸਤੇ ਇਕਾਂਤ ਜ਼ਰੂਰੀ ਹੈ। ਜਿਹੜੇ ਮਨੁੱਖ ਅਕਸਰ ਆਪਣੇ ਆਪ ਨੂੰ ਸ਼ਰੀਫ਼, ਮਿੱਤਰ ਤੇ ਸੰਤੋਖੀ ਸਮਝਦੇ ਹਨ, ਇਹ ਉਨ੍ਹਾਂ ਦੇ ਸਮਝਣ ਦਾ ਭੁਲੇਖਾ ਹੁੰਦਾ ਹੈ। ਜਦ ਕਦੇ ਤਨਹਾਈ ਮਿਲਦੀ ਹੈ ਤਾਂ ਕਾਮ-ਕ੍ਰੋਧ ਤੇ ਤ੍ਰਿਸ਼ਨਾ ਮੋਹ ਆਦਿ ਪ੍ਰਗਟ ਹੋ ਜਾਂਦੇ ਹਨ। ਅਤਿਅੰਤ ਨਿਰਮਲ ਜੀਵਨ ਬਤੀਤ ਕਰਨ ਵਾਲਾ ਵੀ ਇਕਾਂਤ ਵਿਚ ਆਪਣੇ ਆਪ ਵਿਚ ਅਪਵਿੱਤ੍ਰਤਾ ਮਹਿਸੂਸ ਕਰਦਾ ਹੈ। ਜਿਸ ਨਾਲ ਸਾਡਾ ਗਹਿਰਾ ਸੰਬੰਧ ਹੋਵੇ ਤੇ ਸਨੇਹ ਹੋਵੇ, ਓਹੋ ਇਕਾਂਤ ਵਿਚ ਬਾਰ ਬਾਰ ਯਾਦ ਆਉਂਦਾ ਹੈ। ਸਾਧੂ ਲੋਕ ਇਕਾਂਤ ਨੂੰ ਪ੍ਰੇਮ ਦੀ ਕਸਵੱਟੀ ਮੰਨਦੇ ਹਨ, ਕਿਉਂਕਿ ਜਿਸ ਨਾਲ ਪ੍ਰੇਮ ਹੋਵੇ, ਉਹ ਇਕਾਂਤ ਵਿਚ ਜ਼ਰੂਰ ਯਾਦ ਆਉਂਦਾ ਹੈ। ਅੰਦਰ ਦੇ ਭੈੜੇ ਸੰਬੰਧਾਂ ਨੂੰ ਸਮਝਣਾ ਤੇ ਫਿਰ ਉਨ੍ਹਾਂ ਨੂੰ ਅੰਦਰੋਂ ਕੱਢਣ ਦੀ ਕੋਸ਼ਸ਼ ਕਰਨੀ ਤੇ ਨਾਲੇ ਨਵੀਂ ਸਿਰਜਣਾ ਤੇ ਨਵੇਂ ਸੰਬੰਧ ਜੋੜਨ ਲਈ ਇਕਾਂਤ ਇਕ ਮਹਾਨ ਸੌਗ਼ਾਤ ਹੈ।

ਸਾਹਿਤ, ਕਵਿਤਾ ਤੇ ਸੰਗੀਤ ਦੀ ਧੁਨ ਨੂੰ ਜਨਮ ਦੇਣ ਵਾਸਤੇ ਇਕਾਂਤੀ ਹੋਣਾ ਪੈਂਦਾ ਹੈ। ਜਿਸ ਤਰ੍ਹਾਂ ਬੱਚੇ ਨੂੰ ਜਨਮ ਦੇਣ ਲਈ ਮਾਂ ਨੂੰ ਇਕਾਂਤ ਚਾਹੀਦਾ ਹੈ, ਇਸੇ ਤਰ੍ਹਾਂ ਭਗਤ ਨੂੰ, ਪ੍ਰਮਾਤਮਾ ਨੂੰ ਜਨਮ ਦੇਣ ਲਈ, ਕਲਾਕਾਰ ਨੂੰ ਕਲਾ ਨੂੰ ਪ੍ਰਗਟ ਕਰਨ ਲਈ ਇਕਾਂਤ ਜ਼ਰੂਰੀ ਹੈ।

ਹਰ ਮਨੁੱਖ ਵਿਚ ਬੇ-ਸ਼ੁਮਾਰ ਔਗੁਣ ਹਨ, ਪਰ ਪੜ੍ਹਨ ਲਈ ਇਕਾਂਤ

ਚਾਹੀਦਾ ਹੈ। ਹਰ ਮਨੁੱਖ ਪ੍ਰਮਾਤਮਾ ਨੂੰ ਆਪਣੇ ਅੰਦਰੋਂ ਪ੍ਰਗਟ ਕਰਨ ਵਿਚ ਸਮਰਥ ਹੈ, ਪਰ ਇਕਾਂਤ ਚਾਹੀਦਾ ਹੈ। ਭੀੜ ਅੰਦਰ ਆਦਮੀ ਭੀੜ ਨਾਲ ਹੀ ਰੁਝਿਆ ਰਹਿੰਦਾ ਹੈ ਤੇ ਭੀੜ ਨੂੰ ਪੜ੍ਹਦਾ ਰਹਿੰਦਾ ਹੈ। ਏਹੀ ਕਾਰਨ ਹੈ ਕਿ ਮਨੁੱਖ ਨੂੰ ਭੀੜ ਦੇ ਔਗੁਣ ਪਾਪ ਦਿੱਸ ਪੈਂਦੇ ਹਨ, ਆਪਣੇ ਨਹੀਂ। ਦੂਜਿਆਂ ਦੀ ਅੱਖ ਦਾ ਤੀਲ੍ਹਾ ਵੀ ਦਿਸ ਪੈਂਦਾ ਹੈ, ਪਰ ਆਪਣੀ ਅੱਖ ਦਾ ਸ਼ਹਿਤੀਰ ਵੀ ਨਹੀਂ ਦਿੱਸਦਾ ਕਿਉਂਕਿ ਦ੍ਰਿਸ਼ਟੀ ਲੋਕਾਂ ਦੀ ਅੱਖ ਤੇ ਹੈ। ਦਰਅਸਲ ਭੀੜ ਆਦਮੀ ਲੋੜਦਾ ਹੀ ਇਸ ਲਈ ਹੈ ਕਿ ਆਪਣਾ ਸੰਤਾਪ ਨਾ ਦਿੱਸੇ, ਆਪਣੇ ਨਾਲ ਮਿਲਾਪ ਨਾ ਹੋਵੇ। ਸਾਰੀ ਦੁਨੀਆਂ ਨਾਲ ਮਿਲਾਪ ਰੱਖਣ ਵਾਲਾ ਵੀ ਆਪਣੇ ਆਪ ਦੇ ਦਰਸ਼ਨਾਂ ਤੋਂ ਵਾਂਝਾ ਰਹਿ ਜਾਂਦਾ ਹੈ। ਪਰ ਜੋ ਆਪਣੇ ਆਪ ਵਿਚ ਦੁਖੀ ਹੈ, ਪਾਪੀ ਹੈ, ਉਸ ਨੂੰ ਦੂਜਿਆਂ ਕੋਲੋਂ ਸੁੱਖ ਮਿਲਣਾ ਔਖਾ ਹੈ। ਹਾਂ, ਸੁਪਨੇ ਸੰਜੋਅ ਸਕਦਾ ਹੈ ਸੁੱਖ ਦੇ। ਸੁਪਨਿਆਂ ਦੇ ਸੁੱਖ ਵਿਚ ਰਹਿਣ ਦੀ ਐਸੀ ਆਦਤ ਹੋ ਗਈ ਹੈ ਕਿ ਹੁਣ ਦੂਜਾ ਜ਼ਰੂਰ ਕੋਲ ਚਾਹੀਦਾ ਹੈ। ਕੋਈ ਮਿੱਤਰ ਹੋਵੇ, ਪੁੱਤਰ ਹੋਵੇ, ਪਤਨੀ ਹੋਵੇ, ਮਾਂ ਬਾਪ ਹੋਵੇ ਜਾਂ ਫਿਰ ਟੀ.ਵੀ., ਰੇਡੀਓ, ਕੋਈ ਅਖ਼ਬਾਰ, ਕੋਈ ਨਾਵਲ, ਕੋਈ ਕਿਤਾਬ ਚਾਹੀਦੀ ਹੈ ਆਪਣੇ ਤੋਂ ਛੁਟਕਾਰਾ ਹਾਸਲ ਕਰਨ ਲਈ। ਜਨਮ-ਦਰ-ਜਨਮ ਇਹ ਸਿਲਸਿਲਾ ਚਲਦਾ ਹੈ ਤੇ ਆਪਣੇ ਨਾਲ ਕਦੀ ਮਿਲਣ ਨਹੀਂ ਹੁੰਦਾ।

ਭੀੜ ਵਿਚ ਰਹਿਣ ਦੀ ਐਸੀ ਆਦਤ ਪੈ ਗਈ ਹੈ ਕਿ ਜਦ ਕੱਲਾ ਵੀ ਹੋਵੇ ਤਾਂ ਕਲਪਨਾ ਦੀ ਭੀੜ ਕੱਠੀ ਕਰ ਲੈਂਦਾ ਹੈ। ਬੇ-ਸ਼ੁਮਾਰ ਸੁਪਨੇ ਸੰਜੋਅ ਲੈਂਦਾ ਹੈ। ਘੜੇ ਹੋਏ ਕਲਪਨਾ ਦੇ ਮਹੱਲ ਵੀ ਆਪਣੇ ਨਾਲ ਮਿਲਾਪ ਨਹੀਂ ਹੋਣ ਦੇਂਦੇ। ਇਕ ਮਹਾਂ ਪੁਰਸ਼ ਦਾ ਕਹਿਣਾ ਹੈ ਕਿ ਭੀੜ ਵਿਚ ਇਸ ਤਰ੍ਹਾਂ ਰਹੋ ਜਿਸ ਤਰ੍ਹਾਂ ਕਿ ਤੁਸੀਂ ਇਕੱਲੇ ਹੋ ਔਰ ਇਕੱਲ ਵਿਚ ਤੁਸੀਂ ਇਸ ਤਰ੍ਹਾਂ ਰਹੋ ਕਿ ਜੈਸੇ ਪ੍ਰਮਾਤਮਾ ਦੇ ਨਾਲ ਹੋ। ਧਰਮ ਮੰਦਰਾਂ ਅੰਦਰ ਵੀ ਮਨੁੱਖਾਂ ਦੀ ਭੀੜ ਦੇਖਣ ਲਈ ਲੋਕੀ ਜਾਂਦੇ ਹਨ। ਜਦ ਭੀੜ ਨਾ ਹੋਵੇ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਰੌਣਕ ਨਹੀਂ ਸੀ। ਦਰਅਸਲ ਰੌਣਕ ਮਨੁੱਖ ਦੀ ਮਨੁੱਖਾਂ ਦੀ ਭੀੜ ਤੇ ਖੜੀ ਹੈ। ਇਕ ਦਫ਼ਾ ਜੀਵਨ ਦੇ ਸਹੀ ਦਰਸ਼ਨ ਇਕਾਂਤ ਵਿਚ ਕਰ ਲਏ ਜਾਣ। ਗੁਰ-ਸ਼ਬਦ ਨੂੰ ਅੰਦਰ ਥਾਂ ਦੇ ਦਿੱਤੀ ਜਾਵੇ। ਐਸਾ ਮਨੁੱਖ ਭੀੜ ਨੂੰ ਵੇਖ ਕੇ ਆਪਣੇ ਆਪ ਨੂੰ ਭੁੱਲਦਾ ਨਹੀਂ ਤੇ ਇਕਾਂਤ ਵਿਚ ਬੇਜ਼ਾਰ ਨਹੀਂ ਹੁੰਦਾ :

ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ ॥

(ਰਾਮਕਲੀ ਮਹਲਾ ੧, ਪੰਨਾ ੯੩੮)

ਇਕ ਦਾ ਵੱਸ ਜਾਣਾ ਮਨੁੱਖ ਨੂੰ ਇਕਾਂਤੀ ਬਣਾ ਦੇਂਦਾ ਹੈ ਔਰ ਭੀੜ ਵਿਚ ਵੀ ਇਕ ਨਾਲ ਸੰਬੰਧ ਜੁੜਿਆ ਰਹਿੰਦਾ ਹੈ।

# ਦੇਸ਼-ਪ੍ਰਦੇਸ

ਕਹਿੰਦੇ ਹਨ ਪ੍ਰਦੇਸ ਗਏ ਬਿਨਾਂ ਦੇਸ਼ ਦੀ ਕਦਰ ਨਹੀਂ ਪੈਂਦੀ। ਜਿਥੇ ਕਿਸੇ ਵੀ ਤਰ੍ਹਾਂ ਦੀ ਅਪਣੱਤ ਨਾ ਦਿੱਸੇ, ਉਹ ਪ੍ਰਦੇਸ ਹੈ। ਭਾਸ਼ਾ, ਸੰਸਕ੍ਰਿਤੀ, ਪਹਿਰਾਵਾ ਤੇ ਖਾਣਾ ਪੀਣਾ ਜਿਥੇ ਜੋੜ ਨਾ ਖਾਵੇ ਉਥੇ ਆਪਣੇ ਆਪ ਨੂੰ ਰੱਖਣਾ ਬਹੁਤ ਔਖਾ ਹੋ ਜਾਂਦਾ ਹੈ। ਹਾਂ, ਇਕ ਤਰੀਕਾ ਹੈ ਕਿ ਮਨੁੱਖ ਆਪਣੀ ਭਾਸ਼ਾ, ਸਭ੍ਯਤਾ, ਪਹਿਰਾਵਾ ਤੇ ਖਾਣਾ ਪੀਣਾ ਛੱਡ, ਦੂਸਰੀ ਸੰਸਕ੍ਰਿਤੀ ਵਿਚ ਆਪਣੇ ਆਪ ਨੂੰ ਢਾਲ ਲਵੇ, ਤਾਂ ਫਿਰ ਸਹਿਜੇ ਸਹਿਜੇ ਰਹਿਣ ਦੀ ਆਦਤ ਬਣ ਜਾਂਦੀ ਹੈ। ਪਰ ਪ੍ਰਦੇਸ ਕਿਤਨਾ ਹੀ ਸੁੰਦਰ ਕਿਉਂ ਨਾ ਹੋਵੇ, ਤਾਂ ਵੀ ਓਪਰਾਪਨ ਮਹਿਸੂਸ ਹੁੰਦਾ ਰਹਿੰਦਾ ਹੈ। ਈਸ਼ਵਰ-ਪਿਆਰ ਦੇ ਨਾਲ ਨਾਲ ਭਗਤਾਂ ਨੇ ਦੇਸ਼-ਪਿਆਰ ਨੂੰ ਵੀ ਥਾਂ ਦਿੱਤੀ ਹੈ। ਦੇਸ਼ ਦੀਆਂ ਰਸਮਾਂ ਤੇ ਭਾਈਚਾਰਾ ਪ੍ਰਦੇਸ ਵਿਚ ਕੰਮ ਨਹੀਂ ਆਂਵਦਾ। ਇਸ ਲਈ ਵੇਖਣ ਵਿਚ ਆਇਆ ਹੈ ਕਿ ਮਨੁੱਖ ਪ੍ਰਦੇਸ ਵਿਚ ਗ਼ੈਰ-ਜ਼ਿੰਮੇਵਾਰ ਹੋ ਜਾਂਦਾ ਹੈ। ਜਦ ਸਭ ਭਾਈਚਾਰਕ ਤੇ ਧਾਰਮਿਕ ਰਸਮਾਂ ਨੂੰ ਜੀਵਨ ਵਿਚ ਢਾਲਣ ਦਾ ਮੌਕਾ ਨਹੀਂ ਮਿਲਦਾ ਯਾ ਮਨੁੱਖ ਬੋਝ ਸਮਝ ਕੇ ਇਕ ਪਾਸੇ ਲਾਂਭੇ ਰੱਖ ਦੇਂਦਾ ਹੈ ਤਾਂ ਐਸੀ ਜੀਵਨ-ਧਾਰਾ ਹੜ੍ਹ ਦਾ ਪਾਣੀ ਹੁੰਦਾ ਹੈ, ਜਿਸ ਦੇ ਵਹਿਣ ਦਾ ਕੋਈ ਥਹੁ ਨਹੀਂ ਰਹਿ ਜਾਂਦਾ। ਇਹ ਬੇ-ਮੁਹਾਰੀ ਜ਼ਿੰਦਗੀ ਹਰ ਉਸ ਮਨੁੱਖ ਦੀ ਹੋ ਜਾਂਦੀ ਹੈ ਜੋ ਵਿਦੇਸ਼ ਨੂੰ ਦੇਸ਼ ਨਾਲੋਂ ਜ਼ਿਆਦਾ ਮਹਾਨਤਾ ਦੇਂਦਾ ਹੈ।

ਮੈਂ ਹੈਰਾਨ ਹੋ ਜਾਂਦਾ ਹਾਂ ਕਿ ਵਿਦੇਸ਼ ਵਿਚ ਰਹਿੰਦਾ ਹਰ ਆਦਮੀ ਦੇਸ਼ ਨੂੰ ਹਰ ਗੱਲ ਵਿਚ ਭੰਡਦਾ ਹੈ। ਮੈਨੂੰ ਤਾਂ ਐਸਾ ਜਾਪਦਾ ਹੈ ਕਿ ਦੇਸ਼ ਦੀ ਰਹੁ-ਰੀਤੀ ਚੂੰਕਿ ਉਥੇ ਕਿਸੇ ਪਾਸੇ ਦਿਖਾਈ ਨਹੀਂ ਦੇਂਦੀ ਤਾਂ ਇਕੋ ਕੰਮ ਰਹਿ ਜਾਂਦਾ ਹੈ ਕਿ ਆਪਣੇ ਦੇਸ਼ ਦੀ ਹਰ ਰਹੁ-ਰੀਤੀ ਦਾ ਖੰਡਨ ਕੀਤਾ ਜਾਵੇ। ਜਿਥੇ ਓਹ ਰਹਿੰਦੇ ਹਨ, ਉਥੇ ਵੀ ਉਨ੍ਹਾਂ ਦੀਆਂ ਕੁਛ ਐਸੀਆਂ ਰਸਮਾਂ ਹਨ ਜੋ ਬਿਲਕੁਲ ਨਾਦਾਨੀ ਤੇ ਖੜੀਆਂ ਹਨ। ਜਿਵੇਂ ਕਿ 13 ਨੰਬਰ ਦਾ ਕਮਰਾ ਯਾ ਘਰ ਮਨਹੂਸ ਸਮਝਣਾ ਤੇ ਕਾਮ ਦੀ ਖੁਲ੍ਹੇ ਤੌਰ ਤੇ ਪ੍ਰਦਰਸ਼ਨੀ ਕਰਨੀ।

ਦੇਸ਼ ਦੀ ਚੰਗੀ ਰਸਮ ਵੀ ਚੰਗੀ ਨਾ ਲਗੇ ਤੇ ਵਿਦੇਸ਼ ਵਿਚ ਭੈੜੀ ਰਸਮ

ਵੀ ਚੰਗੀ ਲੱਗਣ ਲੱਗ ਪਵੇ, ਮਨ ਦੇ ਗ਼ੁਲਾਮ ਤੇ ਰੋਗੀ ਹੋਣ ਦੀ ਨਿਸ਼ਾਨੀ ਹੈ। ਕੋਈ ਵੀ ਮੁਲਕ ਦਾ ਬੰਦਾ ਜਦ ਹਿੰਦੁਸਤਾਨ ਆਉਂਦਾ ਹੈ ਤਾਂ ਆਪਣੀ ਬੋਲੀ, ਪਹਿਰਾਵਾ, ਸੰਸਕ੍ਰਿਤੀ ਗਵਾ ਕੇ ਵਾਪਸ ਨਹੀਂ ਜਾਂਦਾ। ਪਰ ਅਫ਼ਸੋਸ! ਵਿਦੇਸ਼ ਗਿਆ ਹਿੰਦੁਸਤਾਨੀ ਆਪਣੀ ਬੋਲੀ, ਪਹਿਰਾਵਾ, ਸੰਸਕ੍ਰਿਤੀ ਨੂੰ ਤਿਆਗਣ ਲਗਿਆਂ ਰਤੀ ਭਰ ਵੀ ਸੋਚਦਾ ਨਹੀਂ। ਅਧਿਆਤਮ ਵੱਲ ਆਈਏ ਤਾਂ ਮਨ ਦਾ ਦੇਸ਼ ਪ੍ਰਮਾਤਮਾ ਹੈ, ਕਿਉਂਕਿ ਮਨ ਉਸ ਦੀ ਅੰਸ ਹੈ:

ਮਨ ਤੂੰ ਜੋਤਿ ਸਰੂਪੁ ਹੈਂ ਆਪਣਾ ਮੂਲੁ ਪਛਾਣੁ॥

(ਆਸਾ ਮਹਲਾ ੩, ਪੰਨਾ ੪੪੧)

ਮਨ ਦੀ ਵੀ ਘਰ ਤੋਂ ਬਾਹਰ ਭਟਕਣ ਦੀ ਆਦਤ ਬਣ ਗਈ ਹੈ, ਆਪਣੇ ਤੋਂ ਬਾਹਰ ਜਿਤਨਾ ਵੀ ਭਟਕਣਾ ਹੈ ਉਥੇ ਓਪਰਾਪਨ ਦਿਖਾਈ ਦੇਵੇਗਾ ਤੇ ਸ਼ਾਂਤੀ ਨਹੀਂ ਮਿਲੇਗੀ:

ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥

(ਸੂਹੀ ਮਹਲਾ ੧, ਪੰਨਾ ੭੬੭)

ਦ੍ਰਿਸ਼ਮਾਨ ਜਗਤ ਵਿਚ ਫਸ ਕੇ ਮਨ ਭੁੱਲ ਹੀ ਜਾਂਦਾ ਹੈ ਕਿ ਮੈਂ ਜੋਤ ਸਰੂਪ ਹਾਂ।

ਸਰੀਰ ਕਰਕੇ ਪ੍ਰਦੇਸਾਂ ਵਿਚ ਰਹਿਣ ਵਾਲਿਆਂ ਨੂੰ ਕਦੇ ਕਦੇ ਦੇਸ਼ ਯਾਦ ਆ ਜਾਂਦਾ ਹੈ ਤੇ ਕਈ ਦਫ਼ਾ ਵਿਦੇਸ਼ ਨੂੰ ਤਿਆਗ ਮਨੁੱਖ ਦੇਸ਼ ਆ ਜਾਂਦਾ ਹੈ। ਪਰ ਮਨ ਦੀ ਤਾਂ ਐਸੀ ਆਦਤ ਬਣ ਗਈ ਹੈ ਕਿ ਪ੍ਰਦੇਸ (ਸਰੀਰ) ਨੂੰ ਹੀ ਅਪਣਾ ਘਰ ਸਮਝ ਬੈਠਾ ਹੈ ਤੇ ਦੇਸ਼ ਪਰਤਣ ਦੀ ਹੂਕ ਵੀ ਗਵਾ ਬੈਠਾ ਹੈ।

ਸਤਿਸੰਗ ਨਾਮ-ਬਾਣੀ ਦਾ ਅਭਿਆਸ ਮਨ ਨੂੰ ਆਪਣੇ ਜੋਤ ਸਰੂਪ ਦੇਸ਼ ਵਿਚ ਪਰਤਣ ਵਿਚ ਸਹਾਈ ਹੁੰਦੇ ਹਨ। ਜੋ ਸੁਖ ਸਰੀਰ ਨੂੰ ਆਪਣੇ ਘਰ ਵਿਚ ਮਿਲ ਸਕਦਾ ਹੈ ਉਹ ਦੂਜੇ ਘਰ ਮੁਸ਼ਕਿਲ ਹੈ। ਜੋ ਆਨੰਦ ਮਨ ਨੂੰ ਆਤਮ-ਲੀਨਤਾ ਵਿਚ ਮਿਲ ਸਕਦਾ ਹੈ, ਉਹ ਸੰਸਾਰ ਵਿਚ ਮਿਲ ਹੀ ਨਹੀਂ ਸਕਦਾ।

# ਮਿਲਾਪ ਤੇ ਵਿਛੋੜਾ

ਵਿਛੋੜਾ ਸੁਣੇ ਡੁਖੁ ॥

(ਡਖਣੇ ਮਹਲਾ ੫, ਪੰਨਾ ੧੧੦੦)

ਜੇ ਦੁੱਖ ਦੀ ਪਰਿਭਾਸ਼ਾ ਕਰੀਏ ਤਾਂ ਕਹਿਣਾ ਪਵੇਗਾ ਕਿ ਵਿਛੋੜਾ ਹੀ ਦੁੱਖ ਹੈ। ਮਨ-ਚਾਹੀ ਵਸਤੂ, ਮਨ-ਚਾਹਾ ਮਿੱਤਰ, ਹਿਤੂ, ਸਨਬੰਧੀ ਦਾ ਵਿਛੜਨਾ ਜਿਸ ਦੁੱਖ ਨੂੰ ਜਨਮ ਦੇਂਦਾ ਹੈ, ਉਹ ਅਸਹਿ ਹੁੰਦਾ ਹੈ। ਧਨ ਦਾ ਵਿਛੋੜਾ ਵੀ ਮਨੁੱਖ ਨੂੰ ਪੀੜਾ ਦੇ ਤਲ ਤੇ ਖੜਾ ਕਰ ਦੇਂਦਾ ਹੈ। ਸੋ ਮਨੁੱਖ ਦੇ ਦੁਖ ਸੰਤਾਪ ਦਾ ਮੂਲ ਲੱਭਾਂਗੇ ਤਾਂ ਵਿਛੋੜਾ ਹੀ ਦੁਖ ਦਾ ਮੂਲ ਦਿਸੇਗਾ।

ਮਿਲਾਪ ਤੋਂ ਵੱਡੀ ਕੋਈ ਖ਼ੁਸ਼ੀ ਨਹੀਂ। ਜਿਤਨੀ ਵਿਛੋੜੇ ਦੀ ਪੀੜਾ ਹੁੰਦੀ ਹੈ, ਮਿਲਾਪ ਦਾ ਉਤਨਾ ਹੀ ਅਨੰਦ ਬਣਦਾ ਹੈ। ਮਿਲਾਪ ਦਾ ਅਨੰਦ ਮਾਣਨ ਲਈ ਵਿਛੋੜੇ ਦੀ ਪੀੜਾ ਤੋਂ ਲੰਘਣਾ ਜ਼ਰੂਰੀ ਵੀ ਹੈ।

ਵਿਛੋੜਾ ਲੰਬਾ ਹੋ ਜਾਵੇ ਤਾਂ ਕਈ ਦਫ਼ਾ ਐਸਾ ਵੀ ਹੁੰਦਾ ਹੈ ਕਿ ਮਿਲਣ ਦੀ ਆਸ ਟੁੱਟਣ ਨਾਲ ਵਿਛੋੜੇ ਦੀ ਪੀੜਾ ਵੀ ਮੱਧਮ ਪੈ ਜਾਂਦੀ ਹੈ:

ਭਈ ਨਿਰਾਸੀ ਬਹੁਤੁ ਦਿਨ ਲਾਗੇ ॥
ਦੇਸ ਦਿਸੰਤਰ ਮੈ ਸਗਲੇ ਝਾਗੇ ॥

(ਸੂਹੀ ਮਹਲਾ ੫, ਪੰਨਾ ੭੩੭)

ਤੇ ਕਈ ਦਫ਼ਾ ਨਿਰਾਸ਼ ਚਿਤ ਮਿਲਣ ਦੀ ਆਸ਼ਾ ਦੇ ਵਿਰੁੱਧ ਵੀ ਖੜਾ ਹੋ ਜਾਂਦਾ ਹੈ। ਕਲ੍ਹ ਦੇ ਪਰੇਮੀ ਅੱਜ ਨਾਸਤਕ ਵੀ ਬਣ ਜਾਂਦੇ ਹਨ। ਮਨ-ਚਾਹਾ ਮਿੱਤਰ ਮਿਲ ਵੀ ਜਾਵੇ ਤਾਂ ਮਿਲਣ ਦੀ ਖ਼ੁਸ਼ੀ ਦੇ ਨਾਲ ਨਾਲ ਮਿਲਾਪ ਦਾ ਸੁੱਖ ਘਟਣ ਲਗ ਪੈਂਦਾ ਹੈ। ਪੁੱਤਰ ਦਾ ਮਿਲਾਪ, ਇਸਤ੍ਰੀ ਦਾ ਮਿਲਣ ਤੇ ਭਰਾਵਾਂ ਦਾ ਮਿਲਣ ਜੋ ਸੁੱਖ ਮਿਲਣ ਵੇਲੇ ਮਿਲਦਾ ਹੈ ਮਿਲਾਪ ਦੇ ਨਾਲ ਹੀ ਸੁੱਖ ਦੀ ਮਾਤ੍ਰਾ ਘਟਣ ਲਗ ਪੈਂਦੀ ਹੈ। ਜਦ ਮਿੱਤਰ ਭਰਾ ਦੂਰ ਹੋਵੇ ਤਾਂ ਖ਼ੂਬੀਆਂ ਦਿੱਸਦੀਆਂ ਹਨ। ਜੇ ਨੇੜੇ ਹੋਵੇ ਤਾਂ ਬੁਰਾਈਆਂ ਦਿੱਸਣ ਲੱਗ ਪੈਂਦੀਆਂ ਹਨ। ਕਹਿੰਦੇ ਹਨ ਕਿ ਮਿਲਾਪ ਦਾ ਸੱਚਾ ਸੁੱਖ ਮਾਣਨ ਲਈ ਕਦੇ ਕਦੇ ਵਿਛੋੜਾ

ਚਾਹੀਦਾ ਹੈ।

ਪਰ ਇਕ ਐਸਾ ਮਿਲਣ ਵੀ ਹੈ ਜਿਸ ਦਾ ਮਿਲਣਾ ਸੁਖ ਨੂੰ ਵਧਾਂਦਾ ਹੈ, ਘਟਾਂਦਾ ਨਹੀਂ। ਉਸ ਦੀ ਦੂਰੀ (ਵਿਛੋੜੇ) ਦਾ ਅਹਿਸਾਸ ਅਸੀਂ ਖੋ ਬੈਠੇ ਹਾਂ। ਸਤਿਸੰਗ ਦੀ ਬਰਕਤ ਨਾਲ ਵਿਛੋੜੇ ਦਾ ਅਹਿਸਾਸ ਜਾਗ ਪੈਂਦਾ ਹੈ ਤੇ ਨਾਲੇ ਮਿਲਣ ਦੀ ਤਾਂਘ ਬਣ ਜਾਂਦੀ ਹੈ। ਪ੍ਰਭੂ-ਵਿਛੋੜੇ ਦਾ ਅਹਿਸਾਸ ਪੀੜਾਦਾਇਕ ਤਾਂ ਹੈ ਪਰ ਇਸ ਵਿਚ ਇਕ ਅਕਹਿ ਰਸ ਵੀ ਹੈ। ਇਸ ਵਾਸਤੇ ਸੰਤ ਜਨਾਂ ਨੇ ਬਿਰਹੇ ਨੂੰ ਸੁਲਤਾਨ ਕਿਹਾ ਹੈ:

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨਾ ਊਪਜੈ ਸੋ ਤਨੁ ਜਾਣੁ ਮਸਾਨੁ ॥

(ਸਲੋਕ ਫਰੀਦ, ਪੰਨਾ ੧੩੭੯)

ਜਿਤਨੀ ਵੱਡੀ ਹਸਤੀ ਦਾ ਵਿਛੋੜਾ ਹੋਵੇ ਦੁੱਖ ਵੀ ਉਸੇ ਹੀ ਮਾਤਰਾ ਵਿਚ ਹੁੰਦਾ ਹੈ। ਪ੍ਰਭੂ-ਵਿਛੋੜੇ ਦੀ ਅੱਗ ਵਿਚ ਬਿਰਹੀ ਸੰਤਾਂ ਨੇ ਜੋ ਬਿਰਹੀ ਗੀਤ ਗਾਏ ਹਨ ਪੱਥਰ ਪਾਣੀ ਹੋ ਜਾਂਦੇ ਹਨ। ਜੋ ਉਨ੍ਹਾਂ ਦੀਆਂ ਅੱਖਾਂ ਵਿਚੋਂ ਹੰਝੂ ਵਗੇ ਹਨ, ਉਨ੍ਹਾਂ ਹੰਝੂਆਂ ਦੀ ਗਹਿਰਾਈ ਤੋਂ ਸਾਗਰ ਕੁਰਬਾਨ ਜਾਂਦੇ ਹਨ। ਇਹ ਗੀਤ ਜੇਕਰ ਨਾ ਹੁੰਦੇ ਤਾਂ ਆਮ ਮਨੁੱਖਾਂ ਵਿਚ ਈਸ਼ਵਰੀ ਮਿਲਣ ਦੀ ਤੜਪ ਜਾਗਣੀ ਔਖੀ ਸੀ:

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥

(ਤੁਖਾਰੀ ਮਹਲਾ ੧, ਪੰਨਾ ੧੧੧੧)

ਇਕ ਪਲ ਦਾ ਵਿਛੋੜਾ ਵੀ ਅਸਹਿ ਪੀੜਾ ਤੇ ਕਲੇਸ਼ ਦੇ ਯੁੱਗ ਨੂੰ ਜਨਮ ਦੇਂਦਾ ਹੈ:

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥

ਭਾਈ ਗੁਰਦਾਸ ਤਾਂ ਇਥੇ ਤਕ ਲਿਖਦੇ ਹਨ ਕਿ ਅੱਗ ਵਿਚ ਸੜ ਜਾਣਾ, ਰੋਮ ਰੋਮ ਦਾ ਜ਼ਖ਼ਮੀ ਹੋ ਜਾਣਾ, ਜਲ ਵਿਚ ਡੁਬ ਜਾਣਾ ਜਾਂ ਸੱਪ ਦਾ ਕਟ ਲੈਣਾ, ਅਨੇਕ ਤਰ੍ਹਾਂ ਦੀ ਪਰ-ਅਧੀਨਗੀ ਤੇ ਗ਼ਰੀਬੀ, ਜਲ ਵਿਚ ਪੀੜਾ ਸਹਾਰਨੀ ਤੇ ਇਸ ਤਰ੍ਹਾਂ ਹੋਰ ਅਨੇਕਾਂ ਦੁੱਖ ਸਾਰੇ ਕੱਠੇ ਕਰੀਏ ਤਾਂ ਵੀ ਪ੍ਰੀਤਮ ਦੇ ਵਿਛੋੜੇ ਦੇ ਦੁੱਖ ਦੇ ਇਕ ਪਲ ਸਮਾਨ ਵੀ ਨਹੀਂ ਹਨ:

ਅਗਨ ਜਰਤ, ਜਲ ਬੂਡਤ, ਸਰਪ ਗ੍ਰਸਹਿ,
ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥
ਬ੍ਰਿਥਾ ਅਨੇਕ ਅਪਦਾ ਅਧੀਨ ਦੀਨਗਿਤ,
ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ॥
ਗੋ, ਦ੍ਵਿਜ, ਬਧੂ, ਬਿਸ੍ਵਾਸ ਬੰਸ ਬਧ ਕੋਟਿ ਹੱਤਯਾ,
ਤ੍ਰਿਸ਼ਨਾ ਅਨੇਕ ਦੂਖ ਦੋਖ ਬਸਿ ਗਾਤ ਹੈ॥
ਅਨਿਕ ਪ੍ਰਕਾਰ ਜੌਰਿ ਸਕਲ ਸੰਸਾਰ ਸੋਧਿ,
ਪੀਯ ਕੇ ਬਿਛੋਹ ਪਲ ਏਕ ਨਾ ਪੁਜਾਤ ਹੈ॥

(ਕਬਿੱਤ, ਭਾਈ ਗੁਰਦਾਸ)

ਇਕ ਛੋਟੀ ਚੀਜ਼ ਜਿਸ ਦਾ ਕੋਈ ਖ਼ਾਸ ਮੁੱਲ ਨ ਹੋਵੇ, ਜੇਕਰ ਵਿਛੜ ਵੀ ਜਾਵੇ ਜਾਂ ਟੁੱਟ ਜਾਵੇ ਤਾਂ ਕੋਈ ਖ਼ਾਸ ਪੀੜਾ ਨਹੀਂ ਹੁੰਦੀ। ਪਰ ਜੀਵਨ ਦਾ ਹੀ ਅਧਾਰ ਹੋਵੇ। ਅਧਾਰ ਦੇ ਜਾਂਦਿਆਂ ਜੀਵਨ ਰਹਿਣਾ ਔਖਾ ਹੈ। ਸੰਤ ਜਨਾਂ ਦੀ ਪੀੜਾ ਉਸ ਪੀੜਾ ਵਿਚ ਗਾਏ ਗਏ ਗੀਤ ਓਹੋ ਸਾਗਰ ਹਨ ਜਿਨ੍ਹਾਂ ਵਿਚ ਰੱਬੀ ਗੁਣਾਂ ਦੇ ਖ਼ਜ਼ਾਨੇ ਛੁਪੇ ਪਏ ਹਨ। ਬਿਰਹਾ ਅੱਠੇ ਪਹਿਰ ਦੀ ਯਾਦ (ਸਿਮਰਨ) ਵਿਚ ਬਦਲ ਜਾਂਦੀ ਹੈ ਤੇ ਯਾਦ ਪ੍ਰੇਮ ਦਾ ਰੂਪ ਧਾਰਨ ਕਰ ਲੈਂਦੀ ਹੈ ਤੇ ਪ੍ਰੇਮ ਦੇ ਪਰਗਟ ਹੁੰਦਿਆਂ ਜਗਤ ਦਾ ਮਾਲਕ ਆਣ ਗਲਵੱਕੜੀ ਪਾਂਦਾ ਹੈ। ਇਹ ਮਿਲਣ ਸਰਿਤਾ ਦਾ ਸਾਗਰ ਨੂੰ ਮਿਲਣਾ ਹੈ। ਤੁੱਛ ਦਾ ਮਹਾਨ ਹੋ ਜਾਣਾ ਹੈ। ਜ਼ੱਰਰਾ ਸੂਰਜ ਬਣ ਜਾਂਦਾ ਹੈ।

ਪਹਿਲੇ ਸੰਤ ਜਨ ਬਿਰਹਾ ਦੇ ਗੀਤ ਗਾ ਗਾ ਕੇ ਆਪਣੀ ਆਤਮਾ ਨੂੰ ਸ਼ੁੱਧ ਕੰਚਨ ਕਰਦੇ ਹਨ। ਜਿਵੇਂ ਸੋਨਾ ਕੁਠਾਲੀ ਵਿਚ ਪਾਇਆਂ ਹੀ ਸ਼ੁੱਧ ਹੁੰਦਾ ਹੈ। ਬਿਰਹਾ ਦੀ ਅਗਨ ਹੀ ਆਤਮਕ ਸ਼ੁੱਧੀ ਦਾ ਕਾਰਨ ਬਣਦੀ ਹੈ। ਜਦ ਮਿਲਾਪ ਹੋ ਗਿਆ ਤਾਂ ਸੰਤ ਜਨਾਂ ਨੇ ਮਿਲਾਪ ਦੇ ਓਸੇ ਅਨੰਦ ਮੰਡਲ ਦੇ ਗੀਤ ਗਾਏ ਹਨ :

ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ॥
ਬੂਝੀ ਤਪਤਿ ਘਰਹਿ ਪਿਰੁ ਪਾਇਆ॥

(ਸੂਹੀ ਮਹਲਾ ੫, ਪੰਨਾ ੭੩੭)

# ਮੈਂ ਅਤੇ ਤੂੰ

ਬਾਲਕ ਬੁੱਧ ਅਚੇਤ ਅਵਸਥਾ ਵਿਚ ਮੈਂ ਦਾ ਬੋਧ ਨਹੀਂ ਹੁੰਦਾ ਕਿਉਂਕਿ ਅਜੇ ਇਹ ਵੀ ਪਤਾ ਨਹੀਂ ਕਿ ਮੇਰਾ ਕੀ ਹੈ।

ਮੇਰੇ ਦੇ ਆਸਰੇ ਤੇ ਮੈਂ ਵਧਦੀ ਹੈ ਤੇ ਜਿਤਨਾ ਮੇਰੇ ਮੇਰੇ ਦਾ ਬੋਧ ਵਧਦਾ ਹੈ, ਤਿਉਂ ਤਿਉਂ ਮੈਂ ਵੀ ਵਧਦੀ ਹੈ।

ਅਚੇਤ ਅਵਸਥਾ ਤੋਂ ਲੰਘ ਜਦ ਬਾਲਕ ਨੂੰ ਇਹ ਪਤਾ ਚਲਦਾ ਹੈ ਕਿ ਇਹ ਮੇਰਾ ਤਨ ਹੈ, ਮੇਰੇ ਹੱਥ ਪੈਰ ਹਨ ਤਾਂ ਪਹਿਲੀ ਵੇਰਾਂ ਸੂਖਮ ਰੂਪ ਵਿਚ ਮੈਂ ਦਾ ਪ੍ਰਗਟਾਵਾ ਹੁੰਦਾ ਹੈ। ਮੇਰੇ ਖਿਡਾਉਣੇ, ਮੇਰੀ ਮਾਂ, ਮੇਰਾ ਪਿਤਾ, ਮੇਰੇ ਭਾਈ ਤੇ ਭੈਣ, ਮੇਰਾ ਘਰ, ਮੇਰਾ ਸਕੂਲ, ਮੇਰਾ ਧਰਮ, ਮੇਰਾ ਦੇਸ਼—ਗ਼ਰਜ਼ ਕਿ ਇਸ ਮੇਰੇ ਦੇ ਪਸਾਰੇ ਨਾਲ ਮੈਂ ਦਾ ਭਿਅੰਕਰ ਰੂਪ ਬਣ ਜਾਂਦਾ ਹੈ। ਹੁਣ ਜਦ ਮੇਰੇ ਨੂੰ ਸੱਟ ਲਗੇ ਤਾਂ ਮੈਨੂੰ ਸੱਟ ਲੱਗਦੀ ਹੈ ਜੋ ਨਾ-ਕਾਬਿਲੇ ਬਰਦਾਸ਼ਤ ਹੈ।

ਸਹਿਜੇ ਸਹਿਜੇ ਮੇਰਾ ਮੇਰਾ ਆਖਣ ਦੀ ਇਤਨੀ ਆਦਤ ਪੈ ਜਾਂਦੀ ਹੈ ਕਿ ਮਨੁੱਖ ਅੱਠੇ ਪਹਿਰ ਮੈਂ ਵਿਚ ਲੀਨ ਰਹਿਣ ਲੱਗ ਪੈਂਦਾ ਹੈ ਜੋ ਕਿ ਇਸ ਦਾ ਵਾਸਤਵਿਕ ਰੂਪ ਨਹੀਂ ਹੈ, ਪਰ ਸੋਚਿਆ ਜਾਵੇ ਤਾਂ ਮੇਰਾ ਹੈ ਕੀ ?

ਜੋ ਵਸਤੂ ਮਨੁੱਖ ਖ਼ੁਦ ਬਣਾਂਦਾ ਹੈ ਯਾ ਖ਼ਰੀਦ ਕੇ ਲਿਆਵੇ ਤਾਂ ਇਹ ਕਹਿ ਸਕਦਾ ਹੈ ਕਿ ਮੇਰੀ ਹੈ। ਇਹ ਤਨ ਨਾ ਹੀ ਮਨੁੱਖ ਨੇ ਬਣਾਇਆ ਤੇ ਨਾ ਹੀ ਇਹ ਖ਼ਰੀਦ ਕੇ ਲਿਆਇਆ ਹੈ, ਤਾਂ ਫਿਰ ਇਹ ਤਨ ਇਸ ਦਾ ਕਿਸ ਤਰ੍ਹਾਂ ਹੋਇਆ ? ਹੱਥ, ਪੈਰ, ਅੱਖ, ਜ਼ਬਾਨ ਤੇ ਦਿਮਾਗ਼ ਈਸ਼ਵਰ ਦੀ ਅਗੰਮੀ ਦੇਣ ਹਨ, ਜਿਨ੍ਹਾਂ ਨੂੰ ਇਸ ਗੱਲ ਦੀ ਸੋਝੀ ਪਈ ਉਨ੍ਹਾਂ ਕਹਿ ਦਿੱਤਾ :

ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥

(ਮਾਝ ਮਹਲਾ ੫, ਪੰਨਾ ੧੦੬)

ਜਦ ਤਨ ਮੇਰਾ ਹੀ ਨਹੀਂ ਤਾਂ ਮੈਂ ਕਿਥੇ ? ਤਨ ਦੇ ਆਸਰੇ ਤੇ ਪ੍ਰਭੂ ਵਸੀਲਿਆਂ ਨਾਲ ਕਮਾਇਆ ਧਨ ਵੀ ਮੇਰਾ ਨਹੀਂ ਕਿਉਂਕਿ ਤਨ ਹੀ ਨਾ ਹੋਵੇ ਯਾ ਤਨ ਨਾਲ ਹੱਥ ਪੈਰ ਹੀ ਨਾ ਹੋਵਨ ਤਾਂ ਧਨ ਕਿੱਥੇ ? ਇਸ ਦੇਣ ਦਾ ਬੋਧ

ਹੁੰਦਿਆਂ ਮਨੁੱਖ ਅੰਦਰੋਂ ਮੈਂ ਮਿਟ ਜਾਂਦੀ ਹੈ ਕਿਉਂਕਿ ਮੇਰਾ ਭਾਵ ਖ਼ਤਮ ਹੋ ਜਾਂਦਾ ਹੈ।

ਭੁੱਲ ਕਾਰਨ ਮਨੁੱਖ ਗੁਣਾਂ ਨੂੰ ਵੀ ਆਪਣੀ ਵਿਰਾਸਤ ਸਮਝ ਲੈਂਦਾ ਹੈ ਪਰ ਗੁਣ ਵੀ ਪ੍ਰਮਾਤਮਾ ਦੀ ਦੇਣ ਹਨ। ਜਿਸ ਤਰ੍ਹਾਂ ਰੌਸ਼ਨੀ ਦਾ ਕੇਂਦਰ ਸੂਰਜ ਹੈ, ਗੁਣਾਂ ਦਾ ਕੇਂਦਰ ਪ੍ਰਮਾਤਮਾ ਹੈ:

ਸਭਿ ਗੁਣ ਤੇਰੇ ਮੈ ਨਾਹੀ ਕੋਇ॥ (ਜਪੁਜੀ)

ਗੁਣ ਪ੍ਰਭੂ ਦੀ ਬਖ਼ਸ਼ੀ ਹੋਈ ਵਡਮੁੱਲੀ ਦਾਤ ਹਨ ਪਰ ਅਗਿਆਨ ਵੱਸ ਹੋ, ਜਦ ਗੁਣਾਂ ਨੂੰ ਆਪਣੀ ਤਾਕਤ ਯਾ ਅਕਲ ਨਾਲ ਪ੍ਰਾਪਤੀ ਸਮਝ ਲੈਂਦਾ ਹੈ ਤਾਂ ਗੁਣ ਵੀ ਔਗੁਣ ਬਣ ਜਾਂਦੇ ਹਨ।

ਮੈਂ ਦਾਨੀ, ਮੈਂ ਗਿਆਨੀ, ਮੈਂ ਸੰਨਿਆਸੀ, ਮੈਂ ਜੋਗੀ। ਇਹ ਭਾਵ ਰਸਾਤਲ ਵਿਚ ਲੈ ਜਾਂਦਾ ਹੈ:

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥
(ਭਗਤ ਰਵਿਦਾਸ ਜੀ, ਪੰਨਾ ੯੭੪)

ਗੁਣਾਂ ਦਾ ਅਹੰਕਾਰ ਇਉਂ ਹੈ, ਜਿਵੇਂ ਆਪਣੇ ਜਲਦੇ ਦੀਵੇ ਨਾਲ ਆਪਣਾ ਘਰ ਸਾੜ ਲੈਣਾ।

ਗੁਣ ਤਾਂ ਪ੍ਰਭੂ ਦੀ ਦੇਣ ਪ੍ਰਭੂ-ਮਿਲਾਪ ਲਈ ਸਨ, ਜਿਵੇਂ ਸੂਰਜ ਦੀ ਰੌਸ਼ਨੀ ਤੋਂ ਬਿਨਾਂ ਸੂਰਜ ਨੂੰ ਵੇਖਣਾ ਔਖਾ ਹੈ। ਗੁਣਾਂ ਤੋਂ ਬਿਨਾਂ ਗੁਣ ਦਾਤੇ ਨੂੰ ਵੇਖਣਾ ਵੀ ਔਖਾ ਹੈ। ਉਸ ਦੀ ਰੌਸ਼ਨੀ ਨਾਲ ਹੀ ਉਸ ਨੂੰ ਵੇਖ ਸਕਦੇ ਹਾਂ। ਜਿਸ ਦਿਨ ਗੁਣ ਤੇ ਅਸੀਂ ਆਪਣੀ ਛਾਪ ਲਾ ਦੇਂਦੇ ਹਾਂ ਓਸੇ ਦਿਨ ਗੁਣਾਂ ਦਾ ਸੁਭਾਵ ਤੇ ਰੂਪ ਬਦਲ ਜਾਂਦਾ ਹੈ ਤੇ ਗੁਣ ਹੀ ਔਗੁਣ ਬਣ ਜਾਂਦੇ ਹਨ। ਇਕ ਕਵੀ ਜਦ ਕਵਿਤਾ ਨੂੰ ਆਪਣੀ ਹੀ ਅਕਲ ਦੀ ਦੇਣ ਸਮਝਦਾ ਹੈ, ਤਾਂ ਉਸ ਦੀ ਕਵਿਤਾ ਵਿਚੋਂ ਰੱਬੀ ਰਸ ਨਿਕਲ ਜਾਂਦਾ ਹੈ। ਐਸਾ ਦਾਨ ਵੀ ਫਲੀ ਭੂਤ ਨਹੀਂ ਹੁੰਦਾ ਜੋ ਅਹੰ ਭਾਵ ਨਾਲ ਦਿੱਤਾ ਜਾਵੇ। ਅਕਸਰ ਗੁਣੀ ਲੋਕ ਅਹੰਕਾਰੀ ਮਿਲਦੇ ਹਨ ਤੇ ਗੁਣ ਅਹੰਕਾਰ ਪੈਦਾ ਕਰਨ ਵਿਚ ਸਹਾਇਕ ਬਣ ਜਾਂਦੇ ਹਨ ਜਦ ਮਨੁੱਖ ਇਨ੍ਹਾਂ ਨੂੰ ਆਪਣੀ ਹੀ ਵਿਰਾਸਤ ਸਮਝ ਲੈਂਦਾ ਹੈ।

ਇਕ ਦਾਨੀ ਮਾਣ ਨਾਲ ਕਹਿ ਸਕਦਾ ਹੈ ਕਿ ਮੈਂ ਵੱਡਾ ਦਾਨੀ ਹਾਂ, ਵੱਡਾ ਗਿਆਨੀ ਹਾਂ, ਵੱਡਾ ਜੋਗੀ ਹਾਂ, ਪਰ ਇਕ ਮਨੁੱਖ ਇਹ ਨਹੀਂ ਕਹਿ ਸਕਦਾ ਕਿ

ਮੈਂ ਵੱਡਾ ਚੋਰ ਹਾਂ, ਮੈਂ ਵੱਡਾ ਸ਼ਰਾਬੀ ਹਾਂ। ਔਗੁਣਿਆਰੇ ਕੋਲ ਮਾਣ ਕਰਨ ਵਾਸਤੇ ਕੁਛ ਵੀ ਨਹੀਂ ਹੁੰਦਾ।

ਜਿਉਂ ਜਿਉਂ ਮਨੁੱਖ ਗੁਣਾਂ ਨੂੰ, ਤਨ ਨੂੰ, ਧਨ ਨੂੰ ਪ੍ਰਭੂ ਦੀ ਦੇਣ ਸਮਝਦਾ ਹੈ ਤਿਉਂ ਤਿਉਂ ਮੈਂ ਦਾ ਅਭਾਵ ਹੋ ਕੇ ਤੂੰ ਜਨਮ ਲੈ ਲੈਂਦਾ ਹੈ:

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨਾ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥
(ਸਲੋਕ ਕਬੀਰ, ਪੰਨਾ ੧੩੭੫)

ਕੁਛ ਵੀ ਮੇਰਾ ਨਾ ਦ੍ਰਿਖਾਈ ਦੇਣਾ ਤੇ ਹਰ ਥਾਂ, ਹਰ ਵਕਤ ਤੇ ਹਰ ਵਸਤੂ ਵਿਚ ਮੇਰਾ-ਪਨ ਮਿਟ ਜਾਵੇ ਤਾਂ ਅੱਠੇ ਪਹਿਰ ਦੀ ਪ੍ਰਭੂ-ਲੀਨਤਾ ਨਸੀਬ ਹੋ ਜਾਂਦੀ ਹੈ:

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥
ਅਨਲ ਅਗਮ ਜੈਸੇ ਲਹਰਿ ਮਇਓਦਧ ਜਲ ਕੇਵਲ ਜਲ ਮਾਂਹੀ॥
(ਭਗਤ ਰਵਿਦਾਸ ਜੀ, ਪੰਨਾ ੬੫੭)

# ਚਿੰਤਾ ਤੇ ਚਿੰਤਨ

ਮਾਨਸਿਕ ਰੋਗਾਂ ਵਿਚ ਚਿੰਤਾ ਸਭ ਤੋਂ ਵੱਡਾ ਰੋਗ ਹੈ। ਚਿੰਤਾ ਦਾ ਮੂਲ ਵਾਸ਼ਨਾ ਹੈ। ਵਾਸ਼ਨਾ ਦੇ ਵਧਣ ਨਾਲ ਚਿੰਤਾ ਵੀ ਵਧਦੀ ਰਹਿੰਦੀ ਹੈ। ਸੀਮਾ ਤੋਂ ਵਧੀ ਚਿੰਤਾ ਦਿਮਾਗ਼ੀ ਸੰਤੁਲਨ ਡਾਵਾਂ-ਡੋਲ ਕਰ ਦੇਂਦੀ ਹੈ ਤੇ ਮਨੁੱਖ ਪਾਗ਼ਲ ਹੋ ਜਾਂਦਾ ਹੈ। ਚਿੰਤਾ ਇਕ ਐਸੀ ਅੱਗ ਹੈ, ਜਿਸ ਨਾਲ ਸਰੀਰ ਤੇ ਦਿਮਾਗ਼ੀ ਸ਼ਕਤੀ ਭਸਮ ਹੋ ਜਾਂਦੀ ਹੈ।

ਚਿੰਤਾ ਦਾ ਸੰਬੰਧ ਭਵਿਸ਼ ਨਾਲ ਹੈ। ਭਵਿਸ਼ ਵਿਚ ਜੀਵਣ ਵਾਲਾ ਮਨੁੱਖ ਚਿੰਤਾਤੁਰ ਰਹਿੰਦਾ ਹੈ। ਮੌਜੂਦਾ ਮਨੁੱਖੀ ਜੀਵਨ ਭਵਿਸ਼ ਦੀ ਆਸ ਵਿਚ ਜੀ ਰਿਹਾ ਹੈ। ਇਸ ਵਾਸਤੇ ਇਹ ਸਦੀ ਚਿੰਤਾਤੁਰ ਸਦੀ ਹੈ:

ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥

(ਰਾਮਕਲੀ ਮਹਲਾ ੫, ਪੰਨਾ ੯੩੨)

ਵਾਸ਼ਨਾ ਤੋਂ ਰਹਿਤ ਮਨੁੱਖ ਵਰਤਮਾਨ ਵਿਚ ਜੀਊਂਦਾ ਹੈ ਤੇ ਭਵਿਸ਼ ਦੀ ਚਿੰਤਾ ਤੋਂ ਬਚਿਆ ਰਹਿੰਦਾ ਹੈ। ਪਰ ਵਰਤਮਾਨ ਵਿਚ ਜੀਵਨ ਦੀ ਕਲਾ ਹਰ ਇਕ ਕੋਲ ਨਹੀਂ ਹੁੰਦੀ।

ਭੂਤਕਾਲ ਦੀਆਂ ਯਾਦਾਂ ਤੇ ਭਵਿਸ਼ ਦੀ ਚਿੰਤਾ ਦੇ ਖੱਡ ਵਿਚ ਜੀਵਨ ਨੂੰ ਸੁੱਟ ਕੇ ਮਨੁੱਖ ਵਰਤਮਾਨ ਦੇ ਸਿਖ਼ਰਾਂ ਨੂੰ ਛੂਹਣਾ ਤੇ ਭੁੱਲ ਹੀ ਗਿਆ ਹੈ।

ਅਨੰਦ, ਖੇੜਾ, ਮਸਤੀ ਵਰਤਮਾਨ ਦੇ ਸਿਖ਼ਰਾਂ ਤੇ ਹੀ ਹੈ, ਪਰ ਭੂਤਕਾਲ ਦੀਆਂ ਯਾਦਾਂ ਤੇ ਭਵਿਸ਼ ਦੀ ਚਿੰਤਾ ਤੋਂ ਬਚਣ ਦਾ ਉਪਰਾਲਾ ਕੀ ਹੈ ?

ਗੁਰੂ ਅਰਜਨ ਦੇਵ ਜੀ ਦਾ ਮਹਾਂਵਾਕ ਹੈ ਕਿ ਇਕ ਦਾ ਚਿੰਤਨ ਸਾਰੀਆਂ ਚਿੰਤਾਵਾਂ ਦਾ ਅੰਤ ਕਰ ਦੇਂਦਾ ਹੈ:

ਚਿੰਤਤ ਹੀ ਦੀਸੈ ਸਭੁ ਕੋਇ ॥ ਚੇਤਹਿ ਏਕੁ ਤਹੀ ਸੁਖੁ ਹੋਇ ॥

(ਰਾਮਕਲੀ ਮਹਲਾ ੧, ਪੰਨਾ ੯੩੨)

ਯਥਾ : ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥

(ਆਸਾ ਮਹਲਾ ੫, ਪੰਨਾ ੪੫੯)

ਅਸ਼ੁਭ ਚਿੰਤਨ ਵੀ ਚਿੰਤਾਵਾਂ ਨੂੰ ਜਨਮ ਦੇਵੇਗਾ, ਸ਼ੁਭ ਚਿੰਤਨ ਗੋਬਿੰਦ ਦਾ ਨਾਮ ਹੈ। ਇਹ ਤਾਂ ਬਾਰ ਬਾਰ ਜੀਵਨ ਵਿਚ ਗੱਲ ਅਜ਼ਮਾਈ ਜਾ ਚੁਕੀ ਹੈ ਕਿ ਜੈਸੀ ਚਿੰਤਨਾ ਵਿਚ ਮਨੁੱਖ ਰਹਿੰਦਾ ਹੈ, ਵੈਸਾ ਹੀ ਹੋ ਜਾਂਦਾ ਹੈ।

ਗੋਬਿੰਦ ਅਨੰਦ ਦਾ ਘਰ ਹੈ, ਖ਼ੁਸ਼ੀਆਂ ਦਾ ਚਮਨ ਹੈ ਤੇ ਗਿਆਨ ਦਾ ਸਾਗਰ ਹੈ। ਗੋਬਿੰਦ ਦਾ ਚਿੰਤਨ ਅਨੰਦ, ਖ਼ੁਸ਼ੀਆਂ ਤੇ ਗਿਆਨ ਨਾਲ ਮਨੁੱਖ ਦੇ ਹਿਰਦੇ ਨੂੰ ਭਰ ਦੇਂਦਾ ਹੈ, ਫਿਰ ਚਿੰਤਾ ਵਾਸਤੇ ਕੋਈ ਥਾਂ ਹੀ ਨਹੀਂ ਰਹਿ ਜਾਂਦੀ।

# ਹੋਸ਼ ਤੇ ਬੇਹੋਸ਼ੀ

ਬੇਹੋਸ਼ੀ ਵਿਚ ਦੁੱਖ ਤਾਂ ਬਣਿਆ ਹੀ ਰਹਿੰਦਾ ਹੈ, ਪਰ ਬੇਹੋਸ਼ੀ ਕਾਰਨ ਦੁੱਖ ਨਾਲ ਸੰਬੰਧ ਟੁੱਟ ਜਾਂਦਾ ਹੈ। ਜਿਤਨੀ ਮਾਤਰਾ ਵਿਚ ਬੇਹੋਸ਼ੀ ਹੋਵੇ ਉਤਨੀ ਮਾਤਰਾ ਵਿਚ ਦੁੱਖ ਨਾਲੋਂ ਦੂਰੀ ਹੋ ਜਾਂਦੀ ਹੈ। ਸਿਨੇਮਾ ਥੇਟਰ ਵਿਚ ਲੀਨਤਾ ਵੀ ਬੇਹੋਸ਼ੀ ਹੈ। ਇਸ ਵਾਸਤੇ ਵਕਤੀ ਤੌਰ ਤੇ ਜੋ ਮਨੁੱਖ ਸੁੱਖ ਮਹਿਸੂਸ ਕਰਦਾ ਹੈ, ਉਹ ਸੁੱਖ ਨਹੀਂ ਹੈ, ਥੋੜ੍ਹਾ ਜਿਹਾ ਇਹ ਬੇਹੋਸ਼ ਹੋ ਗਿਆ ਹੈ। ਇਸ ਵਾਸਤੇ ਦੁੱਖ ਨਾਲੋਂ ਕੁਛ ਮਾਤਰਾ ਵਿਚ ਸੰਬੰਧ ਵਿਛਿਨ ਹੋਇਆ ਹੈ। ਜਿਤਨਾ ਮਨੁੱਖ ਹੋਸ਼ ਵਿਚ ਹੋਵੇ ਤਾਂ ਉਸ ਨੂੰ ਆਪਣੇ ਮੂਲ ਰੂਪ ਵਿਚ ਪਈ ਅਸ਼ਾਂਤੀ ਦਾ ਪਤਾ ਚਲਦਾ ਹੈ। ਜਿਉਂ ਜਿਉਂ ਗਹਿਰਾਈ ਵਿਚ ਜਾਂਦਾ ਹੈ ਤਾਂ ਜਨਮਾਂ-ਜਨਮਾਂਤਰਾਂ ਦੇ ਪਏ ਸੰਸਕਾਰ ਜਿਨ੍ਹਾਂ ਵਿਚ ਸਿਵਾਏ ਬੇਚੈਨੀ, ਦੁੱਖ ਸੰਤਾਪ ਤੋਂ ਇਲਾਵਾ ਹੋਰ ਕੁਛ ਵੀ ਨਹੀਂ ਹੈ, ਇਸ ਦਾ ਬੋਧ ਵਧਦਾ ਹੈ, ਤੇ ਮਨੁੱਖ ਜਲਦੀ ਛੁਟਕਾਰਾ ਚਾਹੁੰਦਾ ਹੈ। ਇਕ ਗੱਲ ਸਮਝ ਵਿਚ ਮਨੁੱਖ ਦੇ ਆ ਗਈ ਹੈ ਕਿ ਬੇਹੋਸ਼ੀ ਵਿਚ ਦੁੱਖ ਵਿਲੀਨ ਹੋ ਜਾਂਦਾ ਹੈ, ਐਸਾ ਬੇਹੋਸ਼ੀ ਵਿਚ ਭਾਸਦਾ ਹੈ। ਇਸ ਵਾਸਤੇ ਮਨੁੱਖੀ ਦੁਨੀਆਂ ਅੰਦਰ ਬੇਹੋਸ਼ੀ ਇਕ-ਰਸ ਬਣ ਗਈ ਹੈ, ਜਦ ਕਿ ਬੇਹੋਸ਼ੀ ਤੋਂ ਵੱਡਾ ਕੋਈ ਹੋਰ ਰੋਗ ਨਹੀਂ ਹੈ।

ਜਿਸ ਜਿਸ ਚੀਜ਼ ਤੋਂ ਬੇਹੋਸ਼ੀ ਮਿਲਦੀ ਹੈ ਉਸ ਨਾਲ ਪਿਆਰ ਵਧਦਾ ਜਾ ਰਿਹਾ ਹੈ।

ਸ਼ਰਾਬ, ਅਫ਼ੀਮ, ਗਾਂਜਾ, ਸੁਲਫਾ, ਚਰਸ, ਐਲ.ਐਸ.ਡੀ., ਮਾਰੀਜੁਆਨਾ ਇਤਿਆਦਿਕ ਮਨੁੱਖ ਨੇ ਬੇਹੋਸ਼ੀ ਦੇ ਬਹੁਤ ਸਾਧਨ ਲੱਭ ਲਏ ਹਨ। ਹੋਸ਼ ਵਿਚ ਮਨੁੱਖ ਪਾਪ ਨਹੀਂ ਕਰ ਸਕਦਾ। ਪਾਪ ਦਾ ਰਸੀਆ ਬੇਹੋਸ਼ੀ ਵਿਚ ਪਾਪ ਕਰਦਾ ਹੈ ਤਾਕਿ ਜ਼ਮੀਰ ਦੀ ਆਵਾਜ਼ ਸੁਣਾਈ ਨਾ ਦੇਵੇ। ਅਤੀ ਵਿਭਚਾਰੀ ਮਨੁੱਖ ਅਤੀ ਸ਼ਰਾਬੀ ਹੁੰਦਾ ਹੈ। ਵਿਭਚਾਰ ਇਕ ਵੱਡਾ ਪਾਪ ਹੈ। ਇਹ ਪਾਪ ਪ੍ਰਤੀਤ ਨਾ ਹੋਵੇ, ਮਨੁੱਖ ਸ਼ਰਾਬ ਦਾ ਆਸਰਾ ਲੈਂਦਾ ਹੈ। ਸਹਿਜੇ ਸਹਿਜੇ ਸ਼ਰਾਬ ਤੇ ਵਿਭਚਾਰ ਦਾ ਪੱਕਾ ਸੰਬੰਧ ਜੁੜ ਜਾਂਦਾ ਹੈ।

ਜਿਨ੍ਹਾਂ ਮੁਲਕਾਂ ਵਿਚ ਸ਼ਰਾਬ ਪਾਣੀ ਦੀ ਤਰ੍ਹਾਂ ਪੀਤੀ ਜਾਂਦੀ ਹੈ ਉਥੇ

ਵਿਭਚਾਰ, ਵਿਭਚਾਰ ਹੀ ਨਹੀਂ ਰਿਹਾ, ਸ਼ਰਾਬ ਪਾਣੀ ਹੈ ਤੇ ਵਿਭਚਾਰ ਇਕ ਲੋੜ ਹੈ, ਸੋਚਣੀ ਇਹ ਬਣ ਗਈ ਹੈ। ਅੱਜ ਦਾ ਸਾਹਿੱਤ ਫ਼ਿਲਮ ਨਾਟਕ ਸੁਰਾ ਸੁੰਦਰੀ ਦੀ ਪ੍ਰਕਰਮਾ ਕਰਦਾ ਦਿਸ ਰਿਹਾ ਹੈ।

ਮਹਾਨ ਕੰਮ ਕੋਈ ਕਰਨਾ ਹੋਵੇ ਤਾਂ ਬਹੁਤ ਵੱਡਾ ਹੋਸ਼ (ਸੁਚੇਤ) ਚਾਹੀਦਾ ਹੈ। ਕੰਮਾਂ ਵਿਚ ਸਭ ਤੋਂ ਵੱਡਾ ਅਹਿਮ ਕੰਮ ਪ੍ਰਭੂ-ਚਿੰਤਨ ਹੈ। ਚਿੰਤਨ ਲਈ ਸਾਵਧਾਨੀ, ਇਕਾਗਰਤਾ ਤੇ ਚੇਤੰਨ ਹੋਣਾ ਲਾਜ਼ਮੀ ਹੈ:

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥
ਸਾਵਧਾਨ ਏਕਾਗਰ ਚੀਤ ॥
(ਗਉੜੀ ਸੁਖਮਨੀ, ਪੰਨਾ ੨੯੫)

ਹੋਸ਼ ਦੇ ਸਰੋਵਰ ਵਿਚ ਹੀ ਨਾਮ ਦੇ ਕਮਲ ਖਿਲਦੇ ਹਨ। ਬੇਹੋਸ਼ੀ ਦੇ ਛੱਪੜ ਵਿਚ ਕਾਮੀ ਬਗਲਾ ਮੱਛੀ ਦੀ ਤਾੜ ਵਿਚ ਰਹਿੰਦਾ ਹੈ।

ਬੇਹੋਸ਼ੀ ਵਿਚ ਮਨੁੱਖਾ ਜਨਮ ਦੀ ਬਹਾਰ ਅੰਵਾਈਂ ਲੰਘ ਜਾਂਦੀ ਹੈ ਤੇ ਬਾਦ ਵਿਚ ਪਛਤਾਵੇ ਤੇ ਝੋਰੇ ਪੱਲੇ ਪੈਂਦੇ ਹਨ:

ਬ-ਹੋਸ਼ ਬਾਸ਼ ਕਿ ਹੰਗਾਮੇ ਨੌ ਬਹਾਰ ਆਮਦ।
(ਭਾ: ਨੰਦ ਲਾਲ ਜੀ)

ਹੋਸ਼ ਵਿਚ ਆ, ਮਨੁੱਖਾ ਜਨਮ ਦੀ ਬਹਾਰ ਪੂਰੇ ਸ਼ੋਰ-ਸ਼ਰਾਬੇ ਨਾਲ ਆਈ ਹੈ। ਪਰ ਸ਼ਰਾਬ ਦਾ ਰਸੀਆ ਬੇਹੋਸ਼ ਹੈ ਤੇ ਰੋਜ਼ ਰੋਜ਼ ਦੀ ਆਦਤ ਸੂਖਮ ਬਿਰਤੀ ਨੂੰ ਖ਼ਤਮ ਹੀ ਕਰ ਦੇਂਦੀ ਹੈ ਜਿਹੜੀ ਅਕਾਲ ਪੁਰਖ ਨੂੰ ਅਨੁਭਵ ਕਰਦੀ ਹੈ।

# ਵਿਗਿਆਨ ਤੇ ਗਿਆਨ

ਦ੍ਰਿਸ਼ਮਾਨ ਜਗਤ ਦੀ ਹਰ ਵਸਤੂ ਸੂਖਮ ਬੁੱਧ ਰੱਖਣ ਵਾਲੇ ਨੂੰ ਪ੍ਰਭਾਵਤ ਕਰਦੀ ਹੈ। ਫਿਰ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ ਇਹ ਕੀ ਹੈ, ਕਿਥੋਂ ਹੈ, ਕਿਉਂ ਹੈ ?

ਵਿਗਿਆਨ ਦਾ ਜਨਮ ਇਨ੍ਹਾਂ ਤਿੰਨਾਂ ਸਵਾਲਾਂ ਤੋਂ ਹੋਇਆ ਹੈ। ਇਹ ਸਵਾਲ ਜਿਸ ਮਨੁੱਖ ਅੰਦਰ ਜਿਤਨੀ ਜ਼ਿਆਦਾ ਗਹਿਰਾਈ ਵਿਚੋਂ ਨਿਕਲੇ, ਉਹ ਪਦਾਰਥ ਦੀ ਉਤਨੀ ਗਹਿਰਾਈ ਤਕ ਪੁੱਜਣ ਵਿਚ ਸਮਰਥ ਹੋ ਸਕਿਆ। ਵਿਗਿਆਨ ਦੀ ਖੋਜ ਅੰਦਾਜ਼ਿਆਂ ਤੇ ਖੜੀ ਹੈ। ਉਹ ਨਿਸਚਿਤ ਰੂਪ ਵਿਚ ਕੁਛ ਨਹੀਂ ਕਹਿ ਸਕਦੇ ਕਿਉਂਕਿ ਜਿਤਨੀ ਦੇਰ ਵਿਚ ਕਿਸੇ ਨਿਸ਼ਚੇ ਤੇ ਪਹੁੰਚਦੇ ਹਨ, ਉਤਨੇ ਤਕ ਤੱਥ ਬਦਲ ਜਾਂਦੇ ਹਨ। ਜਿਸ ਤਰ੍ਹਾਂ ਇਕ ਇਕ ਸੀੜ੍ਹੀ ਤੇ ਚੜ੍ਹ ਕੇ ਕੋਠੇ ਤੇ ਪਹੁੰਚੀਦਾ ਹੈ, ਇਸ ਤਰ੍ਹਾਂ ਪੁਰਾਣੇ ਵਿਗਿਆਨਕਾਂ ਦੀ ਖੋਜ ਨੂੰ ਆਧਾਰ ਬਣਾ ਕੇ ਹੀ ਅੱਗੇ ਚਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਵਿਗਿਆਨ ਨੇ ਪਦਾਰਥ ਨਾਲ ਮਿਹਨਤ ਕਰ ਕੇ ਉਸਨੂੰ ਨਿਖਾਰਿਆ ਹੈ ਤੇ ਪਦਾਰਥ ਮਨੁੱਖ ਵਾਸਤੇ ਤਰ੍ਹਾਂ ਤਰ੍ਹਾਂ ਦੀਆਂ ਸਹੂਲਤਾਂ ਦਾ ਬਾਇਸ ਬਣਿਆ ਹੈ।

ਰੇਲ, ਮੋਟਰ, ਹਵਾਈ ਜਹਾਜ਼ ਤੇ ਘਰ ਵਿਚ ਵਰਤੇ ਜਾਣ ਵਾਲੇ ਸਾਜ਼ੋ-ਸਾਮਾਨ ਵਿਚ ਵਿਗਿਆਨ ਦਾ ਹੱਥ ਹੈ। ਜਿਥੇ ਵਿਗਿਆਨ ਨੇ ਪਦਾਰਥ ਨੂੰ ਸੰਵਾਰਿਆ ਤੇ ਸ਼ਿੰਗਾਰਿਆ ਹੈ, ਉਥੇ ਗਿਆਨੀ ਨੇ ਆਪਣੀ ਆਤਮਾ ਨਾਲ ਮਿਹਨਤ ਕਰ ਕੇ ਉਸ ਨੂੰ ਸੰਵਾਰਿਆ ਹੈ।

ਇਹ ਕੰਮ ਅਤੀ ਕਠਨ ਹੈ, ਗਿਆਨੀ ਦੀ ਦ੍ਰਿਸ਼ਟੀ ਪਦਾਰਥ ਤੋਂ ਪਰ੍ਹੇ ਚਲੀ ਗਈ। ਦ੍ਰਿਸ਼ਮਾਨ ਜਗਤ ਉਸ ਨੂੰ ਚਲਦਾ ਹੋਇਆ ਦਿੱਸ ਪਿਆ ਤਾਂ ਇਸ ਖ਼ਿਆਲ ਨੇ ਜਨਮ ਲਿਆ ਕਿ ਚਲਣਾ ਨਿਹਚਲ ਦੇ ਆਸਰੇ ਤੇ ਹੀ ਹੋ ਸਕਦਾ ਹੈ।

ਕਿੱਲੀ ਰੁਕੀ ਰਹੇ ਤਾਂ ਹੀ ਚੱਕੀ ਚਲ ਸਕਦੀ ਹੈ। ਧਿਆਨ ਨੂੰ ਇਕਾਗਰ ਕਰ ਕੇ ਜਦ ਪਦਾਰਥ ਤੋਂ ਪਰੇ ਤੱਕ ਛਾਲ ਮਾਰੀ ਤਾਂ ਆਪਣੇ ਨਿਜ ਸਰੂਪ ਦੀ ਝਲਕ ਦਿਸੀ। ਇਕ ਮਹਾਨ ਪਰਮ ਅਨੰਦ ਦੀ ਵਰਸ਼ਾ ਹੋ ਗਈ। ਵਿਗਿਆਨ

ਨੇ ਪਦਾਰਥ ਦਾ ਰੂਪ ਬਦਲਿਆ ਹੈ। ਗਿਆਨ ਨੇ ਆਪਣਾ ਸਰੂਪ ਜਾਣਿਆ ਹੈ। ਪਦਾਰਥ ਦਾ ਰੂਪ ਬਦਲ ਕੇ ਵਿਗਿਆਨਕ ਨੇ ਜਗਤ ਨੂੰ ਸਹੂਲਤਾਂ ਤਾਂ ਦਿੱਤੀਆਂ ਪਰ ਜਗਤ ਦੀ ਪਰੇਸ਼ਾਨੀ ਪੀੜਾ, ਦੁਖ ਸੰਤਾਪ ਦੂਰ ਨਾ ਕਰ ਸਕੀਆਂ ਤੇ ਵਿਗਿਆਨਕ ਖ਼ੁਦ ਵੀ ਅਕਸਰ ਬੇਚੈਨੀ ਦੀ ਜ਼ਿੰਦਗੀ ਬਤੀਤ ਕਰਦੇ ਹਨ, ਉਥੇ ਭਗਤ ਨੇ ਗੋਹਜ ਰਤਨ ਆਪਣੀ ਚੇਤਨਾ ਵਿਚੋਂ ਕੱਢ, ਅਨੰਦ ਪ੍ਰਾਪਤ ਕੀਤਾ ਅਤੇ ਸੰਸਾਰ ਨੂੰ ਅਨੰਦ ਪ੍ਰਾਪਤੀ ਕਰਨ ਦਾ ਹਲੂਣਾ ਵੀ ਦਿਤਾ :

ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥
(ਜਪੁਜੀ)

ਇਹ ਠੀਕ ਹੈ ਕਿ ਵਿਗਿਆਨ ਆਏ ਦਿਨ ਕੋਈ ਨਾ ਕੋਈ ਮੋਅਜਜ਼ੇ ਦਿਖਾ ਰਿਹਾ ਹੈ, ਇਸ ਵਾਸਤੇ ਲੋਕੀਂ ਗਿਆਨ ਨੂੰ ਵੀ ਵਿਗਿਆਨ ਰਾਹੀਂ ਤਸਦੀਕ ਕਰਾਉਣਾ ਚਾਹੁੰਦੇ ਹਨ। ਅੱਗੇ ਚੱਲ ਕੇ ਵੀ ਵਿਗਿਆਨ ਪਿਛੇ, ਤੇ ਪਿਛੇ ਰਹਿ ਕੇ ਵੀ ਗਿਆਨ ਅੱਗੇ ਹੈ।

ਇਕ ਰਾਜੇ ਦੀ ਸਵਾਰੀ ਅੱਗੇ ਭਿਖਾਰੀ ਚਲਣ ਲੱਗ ਪਵੇ ਤਾਂ ਰਾਜੇ ਦੀ ਅਜ਼ਮਤ ਵਿਚ ਕੋਈ ਫ਼ਰਕ ਨਹੀਂ ਪੈਂਦਾ।

ਪਦਾਰਥ ਦੀ ਖੋਜ ਨਾਲੋਂ ਆਤਮਾ ਦੀ ਖੋਜ ਕਠਨ ਹੈ ਤੇ ਨਿਜੀ ਹੈ, ਇਸ ਵਾਸਤੇ ਇਸ ਮਾਰਗ ਦੇ ਪਾਂਧੀ ਘਟ ਹਨ। ਇਕ ਬ੍ਰਹਮ ਗਿਆਨੀ ਜਦ ਸੰਸਾਰ ਤੋਂ ਵਿਦਾ ਹੁੰਦਾ ਹੈ ਤਾਂ ਫਿਰ ਕਾਫ਼ੀ ਚਿਰ ਉਡੀਕ ਕਰਨੀ ਪੈਂਦੀ ਹੈ ਤਾਂ ਕਿਧਰੇ ਕੋਈ ਪਰਮ ਪੁਰਖ ਆਉਂਦਾ ਹੈ।

ਇਕ ਵਿਗਿਆਨਕ ਪਦਾਰਥ ਦੀ ਮਹਿਮਾ ਜਦ ਜਗਤ ਦੇ ਸਾਹਮਣੇ ਰਖਦਾ ਹੈ ਤਾਂ ਸੰਸਾਰ ਤੇ ਪਦਾਰਥ ਦਾ ਕਾਫ਼ੀ ਪ੍ਰਭਾਵ ਪੈਂਦਾ ਹੈ। ਪਰ ਜਦ ਇਕ ਭਗਤ ਆਤਮਾ ਜੋਤੀ ਦੀ ਮਹਾਨਤਾ ਪ੍ਰਗਟ ਕਰਦਾ ਹੈ ਤਾਂ ਆਪਣੇ ਜੀਵਨ ਰਾਹੀਂ ਸੰਸਾਰ ਨੂੰ ਆਤਮ-ਖੋਜ ਦੀ ਪ੍ਰੇਰਨਾ ਦੇ ਜਾਂਦਾ ਹੈ ਤੇ ਮਨੁੱਖ ਆਪੇ ਦੀ ਖੋਜ ਲਈ ਬਿਹਬਲ ਹੋ ਜਾਂਦਾ ਹੈ। ਵਿਗਿਆਨਕ ਬ੍ਰਹਿਮੰਡ ਵਿਚ ਜੋ ਕੁਝ ਥੋੜ੍ਹਾ ਜਿਹਾ ਪ੍ਰਾਪਤ ਕਰ ਸਕਿਆ ਹੁੰਦਾ ਹੈ, ਭਗਤ ਪਿੰਡੇ ਵਿਚੋਂ ਸਮੂੰਹ ਬ੍ਰਹਿਮੰਡ ਦਾ ਰਾਜ਼ ਪ੍ਰਗਟ ਕਰ ਦੇਂਦਾ ਹੈ :

ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
(ਭਗਤ ਪੀਪਾ ਜੀ, ਪੰਨਾ ੬੯੫)

# ਨਿਰਗੁਣ ਤੇ ਸਰਗੁਣ

ਦ੍ਰਿਸ਼ਮਾਨ ਜਗਤ ਸਰਗੁਣ ਹੈ। ਅਦ੍ਰਿਸ਼ ਨਿਰਗੁਣ ਹੈ।

ਪਰ ਨਿਰਗੁਣ ਤੇ ਸਰਗੁਣ ਜੁੜੇ ਹੋਏ ਹਨ।

ਦ੍ਰਿਸ਼ਮਾਨ ਵਿਚ ਜਨਮ ਮਰਨ ਦਾ ਖੇਲ ਚਲਦਾ ਹੀ ਰਹਿੰਦਾ ਹੈ, ਪਰ ਅਦ੍ਰਿਸ਼ ਜਨਮ ਮਰਨ ਰਹਿਤ ਹੈ। ਦ੍ਰਿਸ਼ਮਾਨ ਵਿਚ ਉਤਪਤ ਪਰਲੋ ਹੈ, ਸਰਦੀ ਗਰਮੀ, ਦਿਨ ਰਾਤ ਭਾਵ ਹਰ ਤਰ੍ਹਾਂ ਦੀ ਹਲਚਲ ਹੈ, ਪਰ ਅਦ੍ਰਿਸ਼ ਨਿਹਚਲ ਹੈ।

ਦੁਨੀਆਂ ਵਿਚ ਦੋ ਤਰ੍ਹਾਂ ਦੇ ਧਾਰਮਿਕ ਚਿੰਤਨ ਪ੍ਰਗਟ ਹੋਏ : ਇਸਲਾਮ ਕਹਿੰਦਾ ਹੈ ਕਿ ਅਦ੍ਰਿਸ਼ ਨੂੰ ਹੀ ਮੰਨਣਾ ਹੈ, ਕਿਉਂਕਿ ਉਹ ਅਜਨਮਾ ਹੈ, ਵਾਹਿਦ ਇਕ ਹੈ, ਨਿਹਚਲ ਹੈ, ਚੂੰਕਿ ਦ੍ਰਿਸ਼ਮਾਨ ਵਿਚ ਜਨਮ ਮਰਨ ਤੇ ਹਲਚਲ ਹੈ, ਇਸ ਵਾਸਤੇ ਇਸਲਾਮ ਨੇ ਸਰਗੁਣ ਦੀ ਬੜੀ ਪੁਰਜ਼ੋਰ ਵਿਰੋਧਤਾ ਕੀਤੀ। ਸਨਾਤਨ, ਬੋਧੀ, ਜੈਨੀ ਆਪਣੀ ਪੂਜਾ ਸਰਗੁਣ ਤੋਂ ਸ਼ੁਰੂ ਕਰਦੇ ਹਨ। ਈਸ਼ਵਰੀ ਗੁਣ ਜਿਸ ਮਹਾਨ ਆਤਮਾ ਵਿਚ ਪ੍ਰਗਟ ਹੋਏ, ਉਨ੍ਹਾਂ ਦੀਆਂ ਮੂਰਤੀਆਂ ਬਣਾ ਕੇ ਪੂਜਾ-ਅਰਚਾ ਕਰਨੀ। ਇਸ ਤਰ੍ਹਾਂ ਦੀ ਸਰਗੁਣ ਦੀ ਉਪਾਸ਼ਨਾ ਕਰ, ਆਪਣਾ ਜਨਮ ਸੰਵਾਰਨ ਦੀ ਕੋਸ਼ਿਸ਼ ਕਰਦੇ ਹਨ। ਜਿਥੇ ਸਨਾਤਨ ਮੂਰਤੀ ਪੂਜਕ ਸੀ, ਉਥੇ ਇਸਲਾਮ ਮੂਰਤੀ ਭੰਜਕ ਸੀ। ਮੱਕੇ ਅੰਦਰ ਪਈਆਂ ਸਾਰੀਆਂ ਮੂਰਤੀਆਂ ਮੁਹੰਮਦ ਸਾਹਿਬ ਨੇ ਤੁੜਵਾ ਦਿੱਤੀਆਂ। ਇਸ ਤੇ ਉਨ੍ਹਾਂ ਦੇ ਪੈਰੋਕਾਰਾਂ ਨੂੰ ਇਤਨੀ ਪ੍ਰੇਰਨਾ ਮਿਲੀ ਕਿ ਉਹ ਜਿਥੇ ਗਏ ਮੂਰਤੀਆਂ ਤੋੜਦੇ ਗਏ।

ਇੰਜ ਮੂਰਤੀ ਪੂਜਕ ਤੇ ਮੂਰਤੀ ਭੰਜਕਾਂ ਵਿਚ ਸਖ਼ਤ ਟਕਰਾਓ ਹੋਇਆ। ਇਸ ਟਕਰਾਉ ਨਾਲ ਕਈ ਕੀਮਤੀ ਜਾਨਾਂ ਜ਼ਾਇਆ ਗਈਆਂ।

ਹੁਣ ਥੋੜ੍ਹਾ ਵਾਸਤਵਿਕਤਾ ਨੂੰ ਸਮਝੀਏ। ਸੰਸਾਰ ਦਾ ਜੋ ਗੁਪਤ ਹਿੱਸਾ ਹੈ, ਉਹ ਨਿਰੰਕਾਰ ਹੈ ਤੇ ਨਿਰੰਕਾਰ ਦਾ ਜੋ ਪ੍ਰਗਟ ਹਿੱਸਾ ਹੈ, ਉਹ ਸੰਸਾਰ ਹੈ। ਸਰੀਰ ਦਾ ਅਦ੍ਰਿਸ਼ ਹਿੱਸਾ ਆਤਮਾ ਹੈ ਤੇ ਆਤਮਾ ਦਾ ਦ੍ਰਿਸ਼ਮਾਨ ਹਿੱਸਾ ਸਰੀਰ ਹੈ। ਸੂਖਮ ਤੇ ਅਸਥੂਲ ਤੋਂ ਭੇਦ ਖੜਾ ਹੋ ਗਿਆ।

ਗੁਰਮਤ ਨੇ ਦਰਸ ਇਹ ਦਿੱਤਾ ਕਿ ਸੂਖਮ ਅਸਥੂਲ ਵਿਚ ਭੇਦ ਨਹੀਂ ਹੈ :

ਤੂੰ ਸੂਖਮੁ ਹੋਆ ਅਸਥੂਲੀ॥

(ਮਾਝ ਮਹਲਾ ੫, ਪੰਨਾ ੧੦੨)

ਤੂੰ ਨਿਰਗੁਣ ਵੀ ਹੈਂ ਤੇ ਸਰਗੁਣ ਵੀ ਹੈਂ:

ਨਿਰਗੁਨੁ ਆਪਿ ਸਰਗੁਨੁ ਭੀ ਓਹੀ॥
ਕਲਾਧਾਰਿ ਜਿਨਿ ਸਗਲੀ ਮੋਹੀ॥

(ਗਉੜੀ ਸੁਖਮਨੀ, ਪੰਨਾ ੨੮੭)

ਸਰਗੁਣ ਤੋਂ ਇਨਕਾਰੀ ਹੋਣ ਕਾਰਨ ਇਸਲਾਮ ਨੇ ਖ਼ੁਦਾ ਨੂੰ ਸਤਵੇਂ ਅਸਮਾਨ ਤੇ ਬਿਠਾ ਦਿਤਾ। ਨਿਰਗੁਣ ਨੂੰ ਵੇਖਣ ਵਿਚ ਅਸਮਰਥ ਹੋਣ ਕਰਕੇ ਸਨਾਤਨ ਦੀ ਸ਼ਰਧਾ ਮੂਰਤੀ ਤਕ ਹੀ ਰਹੀ।

ਇਬਾਦਤ ਚਾਹੇ ਸਰਗੁਣ ਦੀ ਕਰੀਏ ਯਾ ਨਿਰਗੁਣ ਦੀ, ਦੋਹਾਂ ਨੂੰ ਜੁੜਿਆ ਹੋਇਆ ਮੰਨਣਾ ਤੇ ਦਿੱਸ ਪੈਣਾ ਹੀ ਪੂਰੀ ਬੰਦਗੀ ਹੈ, ਵਰਨਾ ਮਨੁੱਖ ਅਧੂਰਾ ਰਹਿ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਸਰੂਪ ਸਰਗੁਣ ਹੈ। ਜੈਸੇ ਕਿ ਕਾਗ਼ਜ਼, ਸਿਆਹੀ, ਉਪਰ ਧਾਰਨ ਕਰਾਏ ਰੁਮਾਲੇ ਵਗ਼ੈਰਾ।

ਪਰ ਅੱਖਰਾਂ ਅੰਦਰ ਜੋ ਰੱਬੀ ਜੋਤ ਹੈ ਇਹ ਨਿਰਗੁਣ ਹੈ। ਅਸਥੂਲ ਰੂਪ ਅਸਥੂਲ ਅੱਖ ਨਾਲ ਵੇਖ ਸਕਦੇ ਹਾਂ। ਪਰ ਸੂਖਮ ਨੂੰ ਵੇਖਣ ਵਾਸਤੇ ਦ੍ਰਿਸ਼ਟੀ ਸੂਖਮ ਚਾਹੀਦੀ ਹੈ:

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥

(ਸਲੋਕ, ਪੰਨਾ ੫੭੭)

ਜਦ ਸਰਗੁਣ ਨਿਰਗੁਣ ਦੀ ਵਿਰੋਧਤਾ ਵਿਚ ਨਹੀਂ ਹੈ ਤੇ ਨਿਰਗੁਣ ਸਰਗੁਣ ਦੇ ਖ਼ਿਲਾਫ਼ ਨਹੀਂ, ਤਾਂ ਨਿਰਗੁਣ ਸਰਗੁਣ ਦੇ ਉਪਾਸ਼ਕਾਂ ਦਾ ਆਪਸੀ ਟਕਰਾਓ ਮੂਰਖਤਾ ਤੇ ਖੜਾ ਹੈ। ਜਦ ਮੂੜ੍ਹਤਾ ਮਿਟਦੀ ਹੈ ਤਾਂ ਅੱਖ ਪੂਰੀ ਖੁਲ੍ਹਦੀ ਹੈ ਤਾਂ ਨਿਰਗੁਣ ਅੰਦਰ ਸਰਗੁਣ ਤੇ ਸਰਗੁਣ ਅੰਦਰ ਨਿਰਗੁਣ ਭਾਸਦਾ ਹੈ। ਸਰਗੁਣ ਵਿਚ ਉਹ ਹੱਥਾਂ, ਪੈਰਾਂ, ਅੱਖ, ਕੰਨ, ਨੱਕ ਵਾਲਾ ਹੈ, ਪਰ ਨਿਰਗੁਣ ਵਿਚ ਇੰਦਰੇ ਰਹਿਤ ਹੈ:

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋੁਹੀ॥

ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ॥

(ਧਨਾਸਰੀ ਮਹਲਾ ੧, ਪੰਨਾ ੧੩)

ਇਕ ਸੂਫ਼ੀ ਦਾ ਕਹਿਣਾ ਹੈ ਕਿ ਮੰਦਰ ਮਸਜਿਦ ਵਿਚ ਇਕੋ ਹੀ ਨੂਰ ਹੈ, ਅੰਧੇ ਐਵੇਂ ਹੀ ਟਕਰਾ ਰਹੇ ਹਨ:

ਅਜ਼ ਯਕ ਚਿਰਾਗ਼ ਮਸਜਿਦ ਵ ਬੁਤ ਖਾਨਾ ਰੋਸ਼ਨ ਅਸਤ।
ਦਰ ਹੈਰਤਮ ਕਿ ਦੁਸ਼ਮਨੀ ਕੁਫ਼ਰੋ ਦੀਂ ਚਿਰਾਸਤ।

— —

ਉਸ ਕੇ ਹੀ ਨੂਰ ਸੇ ਝੁਮਕੇ ਹੈ ਸਭ ਮੇਂ ਨੂਰ,
ਸ਼ਮ੍ਹਾਂ ਹਰਮ ਹੋ ਯਾ ਦੀਆ ਸੋਮਨਾਥ ਕਾ।

ਇਸ ਸੂਝ ਦੇ ਮਿਲਦੇ ਹੀ ਸਰਗੁਣ ਵਿਚ ਨਿਰਗੁਣ ਤੇ ਨਿਰਗੁਣ ਵਿਚ ਸਰਗੁਣ ਦਿਸ ਪੈਂਦਾ ਹੈ।

# ਫੁੱਲ ਤੇ ਕੰਡਾ

ਫੁੱਲ ਪ੍ਰਕਿਰਤੀ ਦੀ ਅਦਭੁਤ ਰਚਨਾ ਹੈ।

ਪ੍ਰਕਿਰਤੀ ਆਪਣਾ ਸੁਹੱਪਣ ਤੇ ਕੋਮਲਤਾ ਨੂੰ ਫੁੱਲਾਂ ਰਾਹੀਂ ਪ੍ਰਗਟ ਕਰਦੀ ਹੈ, ਜਿਸ ਨੂੰ ਵੇਖ ਕਵੀ ਦੇ ਅੰਦਰੋਂ ਕਵਿਤਾ ਦੇ ਸੋਮੇ ਫੁਟ ਪਏ, ਸੰਗੀਤਕਾਰ ਸੰਗੀਤ ਦੀ ਧੁਨ ਵਿਚ ਲੀਨ ਹੋਇਆ। ਜੇ ਕਿਧਰੇ ਭਗਤ ਦੀ ਅੱਖ ਨੇ ਵੇਖਿਆ, ਆਤਮ-ਰਸ ਦੇ ਅਨੰਦ ਵਿਚ ਡੁੱਬ ਗਿਆ। ਕੋਮਲ ਦਿਲਾਂ ਨੂੰ ਫੁੱਲ ਨੇ ਕਈ ਤਰ੍ਹਾਂ ਦੀ ਪ੍ਰੇਰਨਾ ਦਿਤੀ ਹੈ। ਖੇੜਾ, ਖ਼ੁਸ਼ੀ ਤੇ ਮਸਤੀ ਦੇ ਪ੍ਰਤੀਕ ਹਨ। ਜਿਸ ਨੂੰ ਫੁੱਲ ਨਹੀਂ ਚੰਗੇ ਲਗਦੇ, ਉਹ ਬਹੁਤ ਕਠੋਰ ਹੋਵੇਗਾ ਤੇ ਉਸ ਦੇ ਜੀਵਨ ਤੋਂ ਜਗਤ ਨੂੰ ਚੋਟ ਲਗੇਗੀ। ਧਰਮ ਮੰਦਰਾਂ ਵਿਚ ਸਭ ਤੋਂ ਵੱਡੀ ਭੇਟਾ ਫੁੱਲ ਹਨ। ਮਨੁੱਖ ਆਪਣੇ ਜਜ਼ਬਾਤ ਭਾਵਨਾ ਫੁੱਲਾਂ ਰਾਹੀਂ ਭੇਟ ਕਰਦਾ ਹੈ, ਚਾਹੇ ਇਹ ਭੇਟਾ ਕਿਸੇ ਰਾਜੇ ਨੂੰ, ਪ੍ਰੇਮੀ ਯਾ ਭਗਵਾਨ ਨੂੰ ਅਰਪਨ ਕਰਨੀ ਹੋਵੇ। ਅਗਰ ਕੋਈ ਪੱਥਰ ਜਾਂ ਕੰਡੇ 'ਕੱਠੇ ਕਰ ਕੇ ਗੁਰੂ ਜਾਂ ਮੰਦਰ ਵਿਚ ਮੂਰਤੀ ਅੱਗੇ ਭੇਟ ਕਰੇ ਤਾਂ ਉਸ ਨੂੰ ਬੇਅਦਬ ਤੇ ਪਾਗ਼ਲ ਸਮਝਿਆ ਜਾਵੇਗਾ। ਪਰ ਜੇ ਓਹੋ ਤਰਕ ਖੜੀ ਕਰ ਦੇਵੇ ਕਿ ਫੁੱਲ ਭੇਟ ਹੋ ਸਕਦੇ ਹਨ, ਕੰਕਰ ਤੇ ਪੱਥਰ ਕਿਉਂ ਭੇਟ ਨਹੀਂ ਹੋ ਸਕਦੇ ? ਤਾਂ ਸਮਝਾਣਾ ਪਵੇਗਾ ਕਿ ਫੁੱਲ ਕੋਮਲ ਹੈ, ਸੁਗੰਧਿਤ ਹੈ, ਸੁੰਦਰ ਹੈ। ਪੱਥਰ ਕਰੂਪ ਹੈ, ਠੋਸ ਹੈ ਤੇ ਨਿਰਗੰਧ ਹੈ। ਸੋ ਜੇਕਰ ਪੱਥਰਾਂ ਵਾਸਤੇ ਗੁਰੂ ਦੇ ਚਰਨਾਂ ਵਿਚ ਕੋਈ ਥਾਂ ਨਹੀਂ ਤਾਂ ਪੱਥਰ ਦਿਲਾਂ ਵਾਸਤੇ ਵੀ ਜਗ੍ਹਾ ਨਹੀਂ। ਫੁੱਲ ਨੂੰ ਅਸੀਂ ਭੇਟ ਕਰਨ ਲਈ ਧਰਮ ਮੰਦਰਾਂ ਵਿਚ ਲੈ ਜਾਂਦੇ ਹਾਂ।

ਪਰ ਜੇਕਰ ਕਿਸੇ ਦੀ ਜ਼ਿੰਦਗੀ ਫੁੱਲਾਂ ਵਰਗੀ ਹੋ ਗਈ ਹੈ ਤਾਂ ਗੁਰੂ ਆਪ ਆ ਕੇ ਦੁਆਰ ਤੇ ਦਸਤਕ ਦੇਂਦਾ ਹੈ। ਇਕ ਬਹੁਤ ਪਿਆਰੀ ਕਥਾ ਹੈ ਕਿ ਅੰਮ੍ਰਿਤ ਵੇਲੇ ਤ੍ਰੇਤੇ ਯੁਗ ਦੇ ਅਵਤਾਰੀ ਪੁਰਸ਼ ਘਣੇ ਜੰਗਲ ਵਿਚੋਂ ਲੰਘੇ ਜਾ ਰਹੇ ਸਨ ਪਰ ਜਿਸ ਪਗਡੰਡੀ ਤੇ ਉਹ ਚਲ ਰਹੇ ਸਨ, ਉਸ ਤੇ ਫੁੱਲ ਵਿਛੇ ਹੋਏ ਸਨ। ਲਛਮਣ ਕਹਿਣ ਲੱਗਾ, 'ਭਗਵਨ! ਜਿਸ ਨਗਰੀ ਅਸੀਂ ਜਾ ਰਹੇ ਹਾਂ, ਇਹ ਲੋਕ ਤਾਂ ਬਹੁਤ ਹੀ ਚੰਗੇ ਹਨ—ਵੇਖੋ ਸਾਡੇ ਰਸਤੇ ਵਿਚ ਫੁੱਲ ਵਿਛਾਏ ਹਨ।' ਤਾਂ ਸ੍ਰੀ ਰਾਮ ਕਹਿਣ ਲੱਗੇ, 'ਨਹੀਂ ਲਛਮਣ। ਇਸ ਨਗਰੀ ਦੇ ਵਾਸੀਆਂ ਨੇ ਫੁੱਲ

ਨਹੀਂ ਵਿਛਾਏ, ਉਨ੍ਹਾਂ ਦਾ ਵਸ ਲਗਦਾ ਤਾਂ ਕੰਡੇ ਹੀ ਵਿਛਾਂਦੇ, ਇਹ ਤਾਂ ਕਿਸੇ ਉਸ ਪ੍ਰੇਮ-ਭਿੱਜੀ ਆਤਮਾ ਨੇ ਵਿਛਾਏ ਹਨ, ਜਿਸ ਦਾ ਜੀਵਨ ਫੁੱਲਾਂ ਦਾ ਬਗ਼ੀਚਾ ਹੈ।' 'ਉਹ ਕੌਣ ਹੈ ਭਗਵਨ ?' 'ਲਛਮਣ, ਅਸੀਂ ਉਥੇ ਹੀ ਚਲੇ ਹਾਂ।' ਵਾਕਈ ਰਾਮ ਉਥੇ ਹੀ ਜਾ ਸਕਦੇ ਹਨ, ਜੋ ਮਨੁੱਖਾਂ ਦੇ ਰਸਤੇ ਦਾ ਫੁੱਲ ਬਣੇ। ਜੋ ਮਨੁੱਖ ਦੇ ਰਸਤੇ ਦਾ ਕੰਡਾ ਬਣੇ, ਉਥੋਂ ਤਾਂ ਸ਼ੈਤਾਨ ਵੀ ਡਰਦਾ ਹੈ।

ਰਸਤੇ ਨੂੰ ਫੁੱਲਾਂ ਨਾਲ ਸਜਾਵਣ ਵਾਲੀ ਇਹ ਭੀਲਣੀ ਸੀ, ਜੋ ਸਾਰੀ ਰਾਤ ਫੁੱਲ ਤੋੜ ਕੇ ਰਸਤੇ ਵਿਚ ਵਿਛਾਂਦੀ ਰਹੀ। ਰਾਮ ਨੇ ਦੁਆਰ ਤੇ ਦਸਤਕ ਦਿੱਤੀ। ਇਸ ਗ਼ਰੀਬ ਅਛੂਤ ਨੇ ਝੁੱਗੀ ਸ਼ਹਿਰੋਂ ਬਾਹਰ ਬਣਾਈ ਹੋਈ ਸੀ। ਦਸਤਕ ਸੁਣ, ਜਦ ਦੁਆਰ ਖੋਲ੍ਹਿਆ ਤਾਂ ਆਪਣੀ ਦ੍ਰਿਸ਼ਟੀ ਤੇ ਯਕੀਨ ਨਾ ਆਇਆ।

ਫੇਰ ਸੰਭਲ ਕੇ ਸੋਚਣ ਲੱਗੀ ਜੇ ਦੁਆਰ ਤੇ ਰਾਮ ਹੀ ਆਏ ਹਨ ਤਾਂ ਕੀ ਭੇਟ ਕਰਾਂ ? ਰਾਤ ਦੇ ਜੰਗਲ ਵਿਚ ਤੋੜੇ ਬੇਰ ਭੇਟ ਕਰਨ ਲੱਗੀ। ਫਿਰ ਖ਼ਿਆਲ ਆਇਆ ਕਿਧਰੇ ਖੱਟੇ ਨਾ ਹੋਣ ਤਾਂ ਇਕ ਚੱਖਿਆ, ਖੱਟਾ ਸੀ, ਆਪ ਖਾ ਗਈ। ਦੂਜਾ ਚੱਖਿਆ ਮਿੱਠਾ ਸੀ, ਰਾਮ ਨੂੰ ਭੇਟ ਕੀਤਾ। ਦਰਅਸਲ ਭਗਤ ਆਪਣੇ ਕੋਲ ਖਟਾਸ ਰੱਖ ਲੈਂਦਾ ਹੈ, ਮਿਠਾਸ ਦੂਜੇ ਨੂੰ ਭੇਟ ਕਰਦਾ ਹੈ। ਦੁੱਖ ਆਪਣੀ ਝੋਲੀ ਵਿਚ ਪਾ ਲੈਂਦਾ ਹੈ, ਸੁੱਖ ਜਗਤ ਦੀ ਝੋਲੀ ਭੇਟ ਕਰ ਦੇਂਦਾ ਹੈ।

ਜੇਕਰ ਮਨੁੱਖ ਕਿਸੇ ਦੇ ਰਸਤੇ ਵਿਚ ਫੁੱਲ ਨਾ ਵਿਛਾ ਸਕੇ ਤਾਂ ਕਮ-ਸੇ-ਕਮ ਕੰਡੇ ਤਾਂ ਬਿਲਕੁਲ ਨਹੀਂ ਵਿਛਾਣੇ ਚਾਹੀਦੇ। ਬਲਕਿ ਵਿਛੇ ਹੋਏ ਕੰਡਿਆਂ ਨੂੰ ਚੁਣਨ ਦੀ ਕੋਸ਼ਸ਼ ਕਰੇ :

> ਮਾਨਾ ਕਿ ਇਸ ਜ਼ਮੀਂ ਕੋ ਨ ਗੁਲਜ਼ਾਰ ਕਰ ਸਕੇ,
> ਕੁਛ ਖ਼ਾਰ ਕਮ ਹੀ ਕਰ ਗਏ ਗੁਜ਼ਰੇ ਜਿਧਰ ਸੇ ਹਮ।

ਮੁਲਤਾਨ ਸ਼ਹਿਰ ਫ਼ਕੀਰਾਂ, ਸੰਤਾਂ ਤੇ ਕਵੀ ਸੰਗੀਤਕਾਰਾਂ ਦਾ ਸ਼ਹਿਰ ਮੰਨਿਆ ਗਿਆ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਜਦ ਇਸ ਨਗਰ ਦੀ ਫੇਰੀ ਤੇ ਗਏ ਤਾਂ ਸ਼ਹਿਰ ਦੇ ਬਾਹਰ ਇਕ ਛੋਟੀ ਬਗ਼ੀਚੀ ਵਿਚ ਬੈਠ ਗਏ। ਨਗਰ ਦੇ ਪੀਰਾਂ ਨੂੰ ਪਤਾ ਚਲ ਗਿਆ ਕਿ ਗੁਰੂ ਨਾਨਕ ਦੇਵ ਜੀ ਆਏ ਹਨ ਤਾਂ ਹਲਚਲ ਮਚ ਗਈ। ਸੱਚ ਨੂੰ ਵੇਖ ਕੇ ਝੂਠ ਦੀ ਦੁਨੀਆਂ ਵਿਚ ਹਲਚਲ ਮਚ ਹੀ ਜਾਂਦੀ ਹੈ। ਤਾਂ ਸਾਰੇ ਫ਼ਕੀਰਾਂ ਨੇ ਮਤਾ ਪਕਾਇਆ ਕਿ ਗੁਰੂ ਜੀ ਨੂੰ ਨਗਰ ਪ੍ਰਵੇਸ਼ ਤੋ ਰੋਕੀਏ।

ਕੋਈ ਸਮਾਧੀ ਲਾ ਜੋਦੜੀ ਕਰਦਾ ਹੈ ਕਿ ਸੱਚ ਦੀ ਮੂਰਤੀ ਦਰਸ਼ਨ ਦੇਵੇ

ਪਰ ਕੋਈ ਇਹ ਮਤਾ ਪਕਾ ਰਿਹਾ ਹੈ ਕਿ ਕਿਸ ਤਰ੍ਹਾਂ ਸੱਚ ਨੂੰ ਵਾਪਸ ਕਰੀਏ। ਤਾਂ ਜ਼ਬਾਨ ਨਾਲ ਮਹਾਨ ਆਤਮਾ ਨੂੰ ਵਾਪਸ ਜਾਣ ਵਾਸਤੇ ਆਖਣ ਵਿਚ ਸ਼ਰਮ ਮਹਿਸੂਸ ਹੋਈ ਤਾਂ ਭਰਿਆ ਹੋਇਆ ਦੁੱਧ ਦਾ ਕਟੋਰਾ ਭੇਜ, ਇਹ ਸੰਦੇਸ਼ ਭਿਜਵਾਇਆ ਕਿ ਨਗਰ ਫ਼ਕੀਰਾਂ ਨਾਲ ਪੁਰ ਹੈ, ਹੋਰ ਕੋਈ ਥਾਂ ਖ਼ਾਲੀ ਨਹੀਂ। ਬਗ਼ੀਚੀ ਵਿਚੋਂ ਚੰਮੇਲੀ ਦਾ ਫੁੱਲ ਤੋੜ ਗੁਰੂ ਬਾਬੇ ਕਟੋਰਾ ਵਾਪਸ ਕੀਤਾ। ਦਰ-ਅਸਲ ਕਟੋਰਾ ਇਤਨਾ ਭਰਿਆ ਹੋਇਆ ਸੀ, ਚੰਮੇਲੀ ਦੇ ਫੁੱਲ ਤੋਂ ਇਲਾਵਾ ਕੋਈ ਫੁੱਲ ਰਖਿਆ ਜਾਂਦਾ ਤਾਂ ਦੁੱਧ ਡੁੱਲ੍ਹ ਜਾਣਾ ਸੀ। ਚੰਮੇਲੀ ਦੇ ਫੁੱਲ ਦਾ ਆਕਾਰ ਬਹੁਤ ਛੋਟਾ ਪਰ ਮਹਿਕ ਬਹੁਤ ਜ਼ਿਆਦਾ ਹੁੰਦੀ ਹੈ। ਇਸ ਵਾਸਤੇ ਸਤਿਗੁਰੂ ਜੀ ਨੇ ਚੰਮੇਲੀ ਦਾ ਫੁੱਲ ਰਖਿਆ। ਇਸ਼ਾਰਾ ਕਰ ਗਏ, ਅਸੀਂ ਆਪਣੀ ਥਾਂ ਆਪ ਬਣਾਵਾਂਗੇ, ਤੁਹਾਡਾ ਸਿੰਘਾਸਨ ਅਸੀਂ ਨਹੀਂ ਖੋਹਵਾਂਗੇ ਤੇ ਤੁਹਾਡੇ ਕੋਲ ਬੈਠ ਤੁਹਾਨੂੰ ਸੁਗੰਧ ਵੀ ਦੇਵਾਂਗੇ। ਫੁੱਲ ਨੂੰ ਬਰਦਾਸ਼ਤ ਕੀਤਾ ਜਾ ਸਕਦਾ ਹੈ। ਫੁੱਲ ਵੀ ਉਹ ਜਿਸ ਦਾ ਕੋਈ ਵਜ਼ਨ ਨਾ ਹੋਵੇ ਤੇ ਆਕਾਰ ਵਿਚ ਵੀ ਛੋਟਾ ਹੋਵੇ। ਜਦ ਕੋਈ ਮਨੁੱਖ ਪੱਥਰ ਹੋ ਕੇ ਸਮਾਜ ਦੇ ਸਿਰ ਤੇ ਬੈਠ ਜਾਂਦਾ ਹੈ ਤਾਂ ਕਬੂਲ ਕਰਨਾ ਔਖਾ ਹੋ ਜਾਂਦਾ ਹੈ। ਪੱਥਰ ਦਾ ਛੋਟਾ ਟੁਕੜਾ ਵੀ ਜੇ ਦੁੱਧ ਦੇ ਜਾਮ ਵਿਚ ਰਖਿਆ ਜਾਂਦਾ ਤਾਂ ਦੁੱਧ ਡੁੱਲ੍ਹ ਜਾਣਾ ਸੀ। ਜਦ ਕੋਈ ਪੁੱਤਰ ਪਿਤਾ ਦੇ ਸਿਰ ਦਾ ਪੱਥਰ ਬਣ ਜਾਂਦਾ ਹੈ ਯਾ ਭਾਈ ਭਾਈ ਦੇ ਸਿਰ ਦਾ ਯਾ ਪਤੀ ਪਤਨੀ ਦੇ ਸਿਰ ਦਾ ਯਾ ਪਤਨੀ ਪਤੀ ਦੇ ਸਿਰ ਦਾ ਪੱਥਰ ਬਣਦੀ ਹੈ ਤਾਂ ਚੁੱਕ ਕੇ ਇਕ ਪਾਸੇ ਕਰਨਾ ਪੈਂਦਾ ਹੈ। ਜਦ ਕੋਈ ਰਾਜਾ ਹੁਕਮਰਾਨ ਵੀ ਬੋਝਲ ਹੋ ਜਾਂਦਾ ਹੈ ਤਾਂ ਉਸ ਨੂੰ ਵੀ ਇਕ ਪਾਸੇ ਕਰਨਾ ਪੈਂਦਾ ਹੈ। ਜਦ ਜੀਵਨ ਫੁੱਲ ਦੀ ਤਰ੍ਹਾਂ ਸੁਗੰਧਿਤ, ਕੋਮਲ, ਸੁੰਦਰ ਤੇ ਨਿਰਭਾਰ ਹੋ ਜਾਂਦਾ ਹੈ ਤਾਂ ਸੰਸਾਰ ਤੇ ਨਿਰੰਕਾਰ ਲੋਕ-ਪਰਲੋਕ ਵਿਚ ਕਬੂਲ ਹੋ ਜਾਂਦਾ ਹੈ। ਜਿਤਨੇ ਜ਼ਖ਼ਮ ਮਨੁੱਖਤਾ ਨੂੰ ਮਿਲੇ ਹਨ ਉਹ ਜ਼ਿਆਦਾ ਕੰਡਿਆਂ ਕਰਕੇ ਹੀ ਮਿਲੇ ਹਨ। ਕੰਡਾ ਕਠੋਰ ਤੇ ਤਿੱਖੀ ਨੋਕ ਵਾਲਾ ਹੁੰਦਾ ਹੈ। ਤਿੱਖੀ ਗੱਲ ਅਕਸਰ ਕਠੋਰ ਹਿਰਦਿਆਂ 'ਚੋਂ ਨਿਕਲਦੀ ਹੈ ਤੇ ਮਨੁੱਖ ਦਾ ਹਿਰਦਾ ਵਿੰਨ੍ਹ ਕੇ ਰੱਖ ਦੇਂਦੀ ਹੈ। ਕੰਡੇ ਦੀ ਨੋਕ ਦੂਜਿਆਂ ਦੇ ਖ਼ੂਨ ਨਾਲ ਰੰਗੀ ਹੁੰਦੀ ਹੈ ਤੇ ਇਸੇ ਰੰਗ ਨੂੰ ਵੇਖ ਕੰਡੇ ਨੂੰ ਵੀ ਖ਼ਿਆਲ ਆ ਜਾਂਦਾ ਹੈ ਕਿ ਮੈਂ ਵੀ ਫੁੱਲਾਂ ਦੀ ਤਰ੍ਹਾਂ ਰੰਗੀਨ ਹਾਂ। ਪਰ ਕੌਣ ਦੱਸੇ ਕਿ ਬੀਜ ਨੇ ਆਪਣੀ ਹਸਤੀ ਮਿੱਟੀ ਵਿਚ ਮਿਲਾਈ ਹੈ ਤਾਂ ਰੰਗਦਾਰ ਫੁੱਲ ਬਣਿਆ ਹੈ ਤੇ ਕੰਡਾ ਦੂਜਿਆਂ ਨੂੰ ਮਿੱਟੀ ਵਿਚ ਮਿਲਾ, ਰੰਗੀਨ ਹੋ ਰਿਹਾ ਹੈ। ਕੰਡੇ ਦੀ ਰੰਗੀਨੀ ਉਧਾਰ ਹੈ, ਫੁੱਲ ਦੀ ਆਪਣੀ ਹੈ, ਇਸ ਵਾਸਤੇ ਫੁੱਲ ਹਰ ਥਾਂ ਤੇ ਹਰ ਹਾਲਤ ਵਿਚ ਮੁਸਕਰਾਉਂਦਾ ਹੈ :

ਯੇ ਸ਼ਾਖ਼ੇ ਗੁਲ ਪੇ ਹੋਂ ਯਾ ਕਿਸੀ ਕੀ ਮੱਈਅਤ ਪੇ,
ਚਮਨ ਕੇ ਫੂਲ ਤੋ ਆਦੀ ਹੈਂ ਮੁਸਕ੍ਰਾਨੇ ਕੇ।

ਆਖ਼ਰ ਸਾਕਤ ਨੂੰ ਕੰਡਾ ਖ਼ੁਦ ਵੀ ਚੁੱਭਣ ਲੱਗ ਪੈਂਦਾ ਹੈ ਤੇ ਆਪਣੇ ਬੀਜੇ ਕੰਡਿਆਂ ਤੋਂ ਦੁਖੀ ਹੋ ਜਾਂਦਾ ਹੈ:

ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲ ਸਹਹਿ ਸਿਰਿ ਡੰਡਾ ਹੇ॥

(ਗਉੜੀ ਪੂਰਬੀ ਮਹਲਾ ੪, ਪੰਨਾ ੧੩)

# ਸਤਯੁਗ ਤੇ ਕਲਯੁਗ

ਸਤ ਨਿਰਵੈਰ ਹੈ, ਸਤ ਨਿਰਭੈ ਹੈ, ਸਤ ਅਨੰਦ ਦਾ ਸੋਮਾ ਹੈ, ਸਤ ਮਹਾਂ ਪ੍ਰਕਾਸ਼ ਹੈ, ਸਤ ਅਮਰ ਸੰਗੀਤ ਹੈ, ਸਤ ਅੰਮ੍ਰਿਤ ਹੈ। ਇਸ ਵਾਸਤੇ ਆਦਿ ਕਾਲ ਤੋਂ ਸਤ ਪ੍ਰਾਪਤੀ ਦੀ ਲਾਲਸਾ ਬਣੀ ਹੋਈ ਹੈ। ਸ੍ਰੇਸ਼ਟ ਮਨੁੱਖ ਜਿਨ੍ਹਾਂ ਨੂੰ ਰਿਸ਼ੀ, ਮਹਾਤਮਾ, ਗੁਰੂ ਆਖਿਆ ਜਾਂਦਾ ਹੈ, ਮਨੁੱਖੀ ਜੀਵਨ ਅੰਦਰ ਸਤ ਨੂੰ ਪ੍ਰਗਟਾਵਣ ਦਾ ਯਤਨ ਕਰਦੇ ਰਹੇ ਹਨ। ਸਤ ਦੇ ਵਿਪਰੀਤ ਝੂਠ ਹੈ। ਝੂਠ ਤ੍ਰਿਸ਼ਨਾ, ਦੁੱਖ, ਸੰਤਾਪ, ਲੋਭ, ਵੈਰ-ਵਿਰੋਧ ਨਾਲ ਓਤਪੋਤ ਹੈ।

ਮਨੁੱਖੀ ਜੀਵਨ ਦੀ ਸਮੱਸਿਆ ਦਾ ਸਮਾਧਾਨ ਸਤ ਵਿਚ ਵੇਖਿਆ ਗਿਆ। ਸੋ ਐਸੇ ਸਮੇਂ ਨੂੰ ਲਿਆਵਣ ਦੀ ਕੋਸ਼ਸ਼ ਦੇ ਵਿਚ ਸੰਤ ਜਨ ਰਹੇ, ਜਿਸ ਨੂੰ ਸਤਯੁਗ ਆਖਿਆ ਜਾ ਸਕੇ। ਸਤਯੁਗ ਦੀ ਪਰਿਭਾਸ਼ਾ ਗੁਰਬਾਣੀ ਇੰਝ ਕਰਦੀ ਹੈ:

ਸਤਜੁਗਿ ਸਚੁ ਕਹੈ ਸਭ ਕੋਈ॥
ਘਰਿ ਘਰਿ ਭਗਤਿ ਗੁਰਮੁਖਿ ਹੋਈ॥
(ਰਾਮਕਲੀ ਮਹਲਾ ੩, ਪੰਨਾ ੯੮੦)

ਸਤ ਦਾ ਯੁਗ ਜਨਮ ਲੈ ਸਕੇ, ਬਹੁਤ ਸਤਵਾਦੀਆਂ ਨੇ ਮਿਹਨਤ ਕੀਤੀ ਪਰ ਸਤ ਸੁਪਨਾ ਹੀ ਰਿਹਾ। ਮਨੁੱਖੀ ਜੀਵਨ ਅੰਦਰ ਸਤ ਦਾ ਅਵਤਰਨ ਨਾ ਹੋ ਸਕਿਆ। ਯੁਗ ਮਨੁੱਖੀ ਜੀਵਨ ਦੀ ਬੁਨਿਆਦ ਤੇ ਖੜੇ ਹਨ। ਮਨੁੱਖ ਬਦਲੇ ਤਾਂ ਹੀ ਯੁਗ ਬਦਲਦਾ ਹੈ, ਵਰਨਾ ਨਹੀਂ। ਸੂਰਜ, ਚੰਦ, ਤਾਰੇ, ਜ਼ਮੀਨ, ਪਵਨ ਪਾਣੀ ਤਾਂ ਉਹੀ ਰਹਿੰਦੇ ਹਨ ਪਰ ਮਨੁੱਖ ਦੇ ਬਦਲਣ ਨਾਲ ਯੁਗ ਬਦਲ ਜਾਂਦਾ ਹੈ:

ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥
(ਰਾਮਕਲੀ ਮਹਲਾ ੧, ਪੰਨਾ ੯੦੨)

ਜਿਸ ਸਤਯੁਗ ਦਾ ਜ਼ਿਕਰ ਧਰਮ ਗ੍ਰੰਥਾਂ ਅੰਦਰ ਹੈ, ਉਸ ਸਤਯੁਗ ਵਿਚ ਹੀ ਹਰਨਾਖਸ਼ ਜੈਸਾ ਦੁਸ਼ਟ ਪੈਦਾ ਹੋ ਜਾਂਦਾ ਹੈ।

ਜਿਸ ਮਾਹੌਲ ਵਿਚ ਅਸੀਂ ਜੀ ਰਹੇ ਹਾਂ ਇਸ ਨੂੰ ਕਲਯੁਗ ਕਹਿੰਦੇ ਹਨ, ਪਰ ਮਨੁੱਖ ਦੀ ਮੰਗ ਸਤਯੁਗ ਹੈ। ਸਤਯੁਗ ਲਈ ਆਤਮਾ ਅਨੰਤ ਕਾਲ ਤੋਂ ਤੜਪ ਰਹੀ ਹੈ। ਸਨਾਤਨ ਰਿਸ਼ੀਆਂ ਨੇ ਆਸ਼੍ਰਮ ਬਣਾ, ਉਸ ਵਿਚ ਸਤ ਦੀ ਸਿਖਸ਼ਾ ਦੇ, ਸਤਯੁਗ ਨੂੰ ਜਨਮ ਦੇਣ ਦੀ ਮਹਾਨ ਕੋਸ਼ਸ਼ ਕੀਤੀ। ਧਰਮ ਮੰਦਰ, ਧਾਰਮਿਕ ਗ੍ਰੰਥ ਤੇ ਧਾਰਮਿਕ ਉਪਦੇਸ਼ ਰਾਹੀਂ ਨਿਰੰਤਰ ਕੋਸ਼ਸ਼ ਜਾਰੀ ਹੈ। ਪਰ ਯੁਗ ਕਲਯੁਗ ਆ ਗਿਆ।

ਜਦ ਸੱਚ ਬਹੁਤਾ ਹੋਵੇ ਤੇ ਝੂਠ ਲੇਸ-ਮਾਤਰ ਹੋਵੇ ਤਾਂ ਐਸੇ ਸਮੇਂ ਨੂੰ ਸਤਯੁਗ ਆਖਿਆ ਗਿਆ ਪਰ ਅੱਜ ਇਹ ਯੁਗ ਸੁਪਨਾ ਹੈ, ਕਿਉਂਕਿ ਜੀਵਨ ਵਿਚ ਝੂਠ ਹੀ ਝੂਠ ਹੈ, ਸੱਚ ਸੁਪਨਾ ਹੋ ਗਿਆ ਹੈ।

ਗੁਰੂ ਨਾਨਕ ਦੇਵ ਜੀ ਨੇ ਚਾਰ ਜੁਗਾਂ ਦੀ ਵਿਆਖਿਆ ਇੰਜ ਕੀਤੀ ਹੈ—ਜਦ ਜੀਵਨ ਦਾ ਮਨੋਰਥ ਧਰਮ ਹੋਵੇ, ਨਿਸ਼ਾਨਾ ਮੰਜ਼ਿਲ ਧਰਮ ਹੋਵੇ, ਪ੍ਰਾਪਤੀ ਦਾ ਸਾਧਨ ਕੋਲ ਸੰਤੋਖ ਹੋਵੇ ਤਾਂ ਸਤਯੁਗ ਦਾ ਜਨਮ ਹੁੰਦਾ ਹੈ:

ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥

(ਆਸਾ ਦੀ ਵਾਰ, ਪੰਨਾ ੪੭੦)

ਜਦ ਜੀਵਨ ਮਨੋਰਥ ਜ਼ੋਰ ਦੀ ਪ੍ਰਾਪਤੀ ਹੋਵੇ, ਤਾਕਤ ਪ੍ਰਾਪਤੀ ਹੀ ਨਿਸ਼ਾਨਾ ਹੋਵੇ ਤੇ ਪ੍ਰਾਪਤੀ ਦਾ ਸਾਧਨ ਜਤ ਹੋਵੇ ਤਾਂ ਯੁਗ ਤ੍ਰੇਤਾ ਹੋਇਆ:

ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥

ਪਰ ਜੀਵਨ ਦਾ ਲਕਸ਼ ਸਤ (ਉੱਚਾ ਆਚਰਨ) ਹੋਵੇ ਤਾਂ ਫਿਰ ਸਾਧਨ ਤਪ ਹੈ:

ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥

ਜੇਕਰ ਜੀਵਨ ਦਾ ਨਿਸ਼ਾਨਾ ਕੂੜ (ਮਾਇਆ) ਹੋਵੇ ਤਾਂ ਪ੍ਰਾਪਤੀ ਦਾ ਸਾਧਨ ਤ੍ਰਿਸ਼ਨਾ ਹੋਵੇਗਾ ਤਾਂ ਕਲਯੁਗ ਦਾ ਜਨਮ ਹੁੰਦਾ ਹੈ:

ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥

(ਆਸਾ ਦੀ ਵਾਰ)

ਚੂੰਕਿ ਅੱਜ ਜੀਵਨ ਦੀ ਮੰਜ਼ਿਲ ਕੂੜ ਹੈ, ਨਿਸ਼ਾਨਾ ਮਾਇਆ ਤੱਕ ਪਹੁੰਚਣਾ ਹੈ। ਇਸ ਤਰ੍ਹਾਂ ਤ੍ਰਿਸ਼ਨਾ ਭਿਅੰਕਰ ਰੂਪ ਵਿਚ ਛਾਈ ਹੋਈ ਹੈ। ਤ੍ਰਿਸ਼ਨਾ ਤੇ ਕੂੜ ਨਾਲ ਸਾਰੇ ਪਾਪ, ਸਾਰੇ ਕਲੇਸ਼ ਸੰਤਾਪ ਜੁੜੇ ਹੋਏ ਹਨ। ਇਸ ਵਾਸਤੇ ਅੱਜ ਦਾ

ਮਾਹੌਲ ਕਲਯੁਗ ਹੈ। ਤ੍ਰਿਸ਼ਨਾ ਦੀ ਅੱਗ ਨੇ ਮਨੁੱਖੀ ਜੀਵਨ ਦੀ ਗੁਲਜ਼ਾਰ ਨੂੰ ਸਾੜ ਕੇ ਸੁਆਹ ਕਰ ਦਿਤਾ ਹੈ:

ਦਾਵਾ ਅਗਨ ਬਹੁਤ ਤ੍ਰਿਣ ਜਾਲੈ
ਕੋਈ ਹਰਿਓ ਬੂਟ ਰਹਿਓ ਰੀ॥
(ਮਹਲਾ ੫, ਪੰਨਾ ੩੮੪)

ਯਥਾ: ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ॥
(ਸਲੋਕ ਫਰੀਦ ਜੀ, ਪੰਨਾ ੧੩੭੮)

ਇਸ ਕੂੜ ਦੀ ਅੱਗ (ਮਾਇਆ ਦੀ ਤ੍ਰਿਸ਼ਨਾ) ਤੋਂ ਮਨੁੱਖ ਨੂੰ ਕਿਸ ਤਰ੍ਹਾਂ ਬਚਾਈਏ? ਇਸ ਵਿਸ਼ੇ ਤੇ ਚਿੰਤਕ ਲੋਗਾਂ ਨੇ ਵੱਖ ਵੱਖ ਦਲੀਲਾਂ ਦਿੱਤੀਆਂ ਹਨ। ਇਕ ਸੁਪਨੇ ਨੂੰ ਸਾਕਾਰ ਕਰਨ ਲਈ ਗੁਰੂ ਘਰ ਵਿਚ ਕੋਸ਼ਸ਼ ਹੈ। ਅਰਦਾਸ ਤੋਂ ਬਾਅਦ ਅਸੀਂ ਪੜ੍ਹਦੇ ਹਾਂ:

ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ।

ਜੇ ਰਾਜ-ਸੱਤਾ ਸਤਵਾਦੀ ਕੋਲ ਹੋਵੇ ਤਾਂ ਸਤਯੁਗ ਦਾ ਜਨਮ ਹੋ ਸਕਦਾ ਹੈ:

ਰਾਜ ਬਿਨਾਂ ਨਹਿੰ ਧਰਮ ਚਲੇ ਹੈਂ॥
ਧਰਮ ਬਿਨਾਂ ਸਭ ਦਲੇ ਮਲੇ ਹੈਂ॥

ਵੇਖਣ ਵਿਚ ਆਇਆ ਹੈ ਜਿਸ ਕੋਲ ਸੱਤਾ ਹੈ, ਰਾਜ ਹੈ, ਉਸ ਕੋਲ ਸਤ ਨਹੀਂ, ਤੇ ਜਿਸ ਕੋਲ ਸਤ ਹੈ ਉਸ ਕੋਲ ਰਾਜ ਨਹੀਂ। ਜੇਕਰ ਸਤਾਧਾਰੀ ਕੋਲ ਸਤ ਨਾ ਹੋਵੇ ਤਾਂ ਭ੍ਰਿਸ਼ਟ ਹੋ ਜਾਵੇਗਾ। ਅਕਸਰ ਸਤਾ ਦੇ ਮਿਲਦੇ ਹੀ ਮਨੁੱਖ ਭ੍ਰਿਸ਼ਟ ਹੋ ਜਾਂਦੇ ਹਨ।

ਸ਼ਰਾਫ਼ਤ, ਇਨਸਾਫ਼ ਦੀਆਂ ਗੱਲਾਂ ਉਤਨੇ ਤਕ ਹਨ ਜਿਤਨੇ ਤਕ ਕੋਲ ਸੱਤਾ ਨਹੀਂ, ਸੱਤਾ ਮਿਲੀ ਤਾਂ ਇਕ ਭ੍ਰਿਸ਼ਟ ਜ਼ਹਿਨੀਅਤ ਨੂੰ ਜਨਮ ਦੇ ਦੇਂਦੀ ਹੈ।

ਸਤਾਧਾਰੀ ਜੇਕਰ ਭ੍ਰਿਸ਼ਟ ਹੋ ਗਿਆ ਤਾਂ ਸਮਾਜ ਭ੍ਰਿਸ਼ਟ ਹੋ ਜਾਂਦਾ ਹੈ, ਤੇ ਜਦ ਸਮਾਜ ਭ੍ਰਿਸ਼ਟ ਹੋ ਜਾਂਦਾ ਹੈ ਤਾਂ ਸਤਯੁਗ ਇਕ ਸੁਪਨਾ ਹੀ ਰਹਿ ਜਾਂਦਾ ਹੈ। ਕਲਯੁਗ ਪੂਰੇ ਕਲੇਸ਼ ਨਾਲ ਬਿਰਾਜਮਾਨ ਹੋ ਜਾਂਦਾ ਹੈ।

# ਤਾਣ ਤੇ ਮਾਣ

ਤਾਣ ਤੇ ਮਾਣ ਦਾ ਚੋਲੀ ਦਾਮਨ ਦਾ ਸਾਥ ਹੈ। ਤਾਣ ਦੇ ਆਲੇ-ਦੁਆਲੇ ਮਾਣ ਪ੍ਰਕਰਮਾ ਕਰਦਾ ਹੀ ਰਹਿੰਦਾ ਹੈ। ਜੋ ਮਨੁੱਖ ਨਿਤਾਣਾ ਹੈ ਉਹ ਕੁਦਰਤੀ ਨਿਮਾਣਾ ਹੁੰਦਾ ਹੈ। ਜਿਹੜਾ ਦੇਸ਼ ਨਿਤਾਣਾ ਹੈ ਯਾ ਜੋ ਕੌਮ ਨਿਤਾਣੀ ਹੈ ਉਹ ਦੇਸ਼ ਤੇ ਕੌਮ ਨਿਮਾਣੀ ਹੁੰਦੀ ਹੈ। ਇਸ ਵਾਸਤੇ ਗਹਿਰੇ ਤਨ ਵਿਚ ਮਨੁੱਖ ਅੰਦਰ ਤਾਣ ਪ੍ਰਾਪਤੀ ਦੀ ਇੱਛਾ ਬਣੀ ਰਹਿੰਦੀ ਹੈ ਕਿਉਂਕਿ ਤਾਣ ਤੋਂ ਬਿਨਾਂ ਮਾਣ ਕੋਸੋਂ ਦੂਰ ਰਹਿੰਦਾ ਹੈ:

ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥

(ਕਾਨੜਾ ਮਹਲਾ ੫, ਪੰਨਾ ੧੩੦੮)

ਤਾਣ ਕਈ ਤਰ੍ਹਾਂ ਦਾ ਹੈ। ਜਿਸ ਤਰ੍ਹਾਂ ਕਿ ਤਨ ਦਾ ਤਾਣ, ਧਨ ਦਾ ਤਾਣ, ਇਲਮ ਬੋਧਕ ਬਲ ਤੇ ਰਾਜਸੀ ਤਾਣ, ਮਾਨਸਿਕ ਸ਼ਕਤੀ ਇਤਿਆਦਿਕ।

ਤਾਣ ਇਕ ਬੰਨੇ ਨਿਯਮ ਮੁਤਾਬਿਕ ਹੀ ਮਿਲਦਾ ਹੈ। ਪ੍ਰਥਮ ਤਨ ਦੇ ਤਾਣ ਨੂੰ ਲਈਏ : ਇਹ ਤਾਣ ਪਹਿਲਵਾਨਾਂ ਪਾਸ ਹੁੰਦਾ ਹੈ; ਇਸ ਵਾਸਤੇ ਜਗਤ ਵਿਚ ਪਹਿਲਵਾਨਾਂ ਦਾ ਵੀ ਬਹੁਤ ਸਨਮਾਨ ਹੈ। ਹਰ ਦੇਸ਼ ਵਿਚ ਕੌਮੀ ਪੱਧਰ ਤੇ ਪਹਿਲਵਾਨਾਂ ਨੂੰ ਸਨਮਾਨਿਆ ਜਾਂਦਾ ਹੈ। ਸਾਡੇ ਦੇਸ਼ ਵਿਚ ਵੀ ਭਾਰਤ ਕੇਸਰੀ ਦਾ ਖ਼ਿਤਾਬ ਦਿਤਾ ਜਾਂਦਾ ਹੈ। ਰੁਸਤਮੇਂ ਹਿੰਦ ਯਾ ਰੁਸਤਮੇਂ ਜ਼ਮਾਂ ਲਕਬ ਦਿਤੇ ਜਾਂਦੇ ਹਨ। ਤਾਣ ਜੋ ਵੀ ਹੋਵੇ ਔਰ ਜੈਸਾ ਵੀ ਹੋਵੇ ਪ੍ਰਭਾਵਤ ਕਰਦਾ ਹੈ। ਪੌਸ਼ਟਿਕ ਭੋਜਨ ਛਕ ਕੇ ਉਸ ਨੂੰ ਕਸਰਤ ਰਾਹੀਂ ਪਚਾ ਕੇ ਪਹਿਲਵਾਨ ਆਪਣਾ ਜਿਸਮ ਬਹੁਤ ਰਿਸ਼ਟ-ਪੁਸ਼ਟ ਤੇ ਬਲਵਾਨ ਬਣਾ ਲੈਂਦਾ ਹੈ। ਇਹ ਤਨ ਕਾਫ਼ੀ ਪ੍ਰਭਾਵਤ ਕਰਦਾ ਹੈ। ਪਹਿਲਵਾਨਾਂ ਦੇ ਵੀ ਚੇਲੇ ਹੁੰਦੇ ਹਨ ਤੇ ਉਨ੍ਹਾਂ ਦੇ ਵੀ ਜਲੂਸ ਕੱਢੇ ਜਾਂਦੇ ਹਨ। ਲੋਕੀਂ ਸਮਾਂ ਤੇ ਪੈਸਾ ਖ਼ਰਚ ਕਰ ਕੇ ਅਖਾੜੇ ਅੰਦਰ ਦੰਗਲ ਵੇਖਣ ਜਾਂਦੇ ਹਨ। ਇਸੇ ਤਾਣ ਨਾਲ ਕੋਈ ਅੰਦਰੂਨੀ ਪਵਿੱਤ੍ਰਤਾ ਨਸੀਬ ਨਹੀਂ ਹੁੰਦੀ, ਤੇ ਅਕਸਰ ਪਹਿਲਵਾਨ ਯੁਧ-ਹੀਨ ਵੀ ਵੇਖੇ ਗਏ ਹਨ।

ਤਨ ਦੇ ਤਾਣ ਤੋਂ ਬਾਅਦ ਹੈ ਧਨ ਦਾ ਤਾਣ। ਮਨੁੱਖੀ ਜਗਤ ਅੰਦਰ ਖ਼ਾਸ ਕਰਕੇ ਇਸ ਯੁਗ ਵਿਚ ਧਨ ਦੀ ਬੜੀ ਅਹਿਮੀਅਤ ਹੈ। ਇਕ ਕਮਜ਼ੋਰ, ਮੂੜ੍ਹ

ਤੇ ਕਰੂਪ ਮਨੁੱਖ ਵੀ ਧਨ ਨਾਲ ਬੜਾ ਮਾਨ ਪ੍ਰਾਪਤ ਕਰ ਲੈਂਦਾ ਹੈ। ਬਹੁਤੇ ਤਾਬਿਆ ਰਹਿ ਕੇ ਜੀ-ਹਜ਼ੂਰੀ ਕਰਦੇ ਹਨ। ਧਨਵਾਨ ਧਨ ਦੇ ਆਸਰੇ ਹਰ ਮਹਿਫ਼ਲ ਵਿਚ ਪੂਜਯ ਬਣ ਜਾਂਦਾ ਹੈ। ਵਾਸਤਵ ਵਿਚ ਇਹ ਵਡਿਆਈ ਧਨ ਦੀ ਹੈ:

ਕੋ ਨ ਵਡਾ ਮਾਇਆ ਵਡਿਆਈ॥

ਧਨ-ਹੀਨ ਮਨੁੱਖ ਨੂੰ ਮਨੁੱਖੀ-ਜਗਤ ਵਿਚ ਮਾਣ ਮਿਲਣਾ ਔਖਾ ਹੈ:

ਨਿਰਧਨ ਆਦਰੁ ਕੋਇ ਨ ਦੇਇ॥
ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥
(ਸ੍ਰੀ ਕਬੀਰ ਜੀ, ਪੰਨਾ ੧੧੫੯)

ਧਨ ਦੀ ਤਾਕਤ ਤੋਂ ਬਾਅਦ ਰਾਜਸੀ ਤਾਕਤ ਦਾ ਆਪਣਾ ਇਕ ਖ਼ਾਸ ਅਸਥਾਨ ਹੈ। ਕੋਈ ਅਹੁਦਾ ਹੈ, ਮਨਿਸਟਰ ਹੈ। ਫਿਰ ਹਰ ਥਾਂ ਸਲਾਮਾਂ ਸ਼ੁਰੂ ਹੋ ਜਾਂਦੀਆਂ ਹਨ। ਦਿੱਤਾ ਹੋਇਆ ਬਿਆਨ ਅਕਾਸ਼ਵਾਣੀ ਜਾਣ ਕੇ ਅਖ਼ਬਾਰ ਵਾਲੇ ਪਹਿਲੇ ਸਫ਼ੇ ਤੇ ਛਾਪਣਗੇ। ਰੇਡੀਓ, ਟੀ.ਵੀ. ਉਨ੍ਹਾਂ ਦੇ ਬਿਆਨਾਂ ਦਾ ਪ੍ਰਸਾਰਨ ਕਰੇਗਾ। ਸੁਣਨ ਲਈ ਹਜ਼ਾਰਾਂ ਲੱਖਾਂ ਮਨੁੱਖ ਜਮ੍ਹਾਂ ਹੋ ਜਾਣਗੇ, ਭਾਵੇਂ ਉਹ ਬੋਲ ਆਮ ਪੱਧਰ ਤੋਂ ਵੀ ਨੀਵੇਂ ਹੋਣ। ਅਕਸਰ ਤਾਂ ਗੱਲਾਂ ਬਹੁਤ ਸਾਧਾਰਨ ਹੁੰਦੀਆਂ ਹਨ। ਕਈ ਦਫ਼ਾ ਸਾਧਾਰਨ ਪੱਧਰ ਤੋਂ ਵੀ ਨੀਂਵੀਂਆਂ, ਪਰ ਲੋਕੀਂ ਉਨ੍ਹਾਂ ਗੱਲਾਂ ਦੀ ਵਿਆਖਿਆ ਕਰਨਗੇ। ਦਰਅਸਲ ਗੱਲਾਂ ਵਿਚ ਤਾਂ ਕੋਈ ਨਵੀਨਤਾ ਤੇ ਮਹਾਨਤਾ ਨਹੀਂ ਹੁੰਦੀ, ਪਰ ਰਾਜਸੀ ਸਤਾ ਕਰਕੇ ਇਨ੍ਹਾਂ ਬੇਹੂਦਾ ਤਤ-ਹੀਨ ਤੇ ਸਤ-ਹੀਨ ਗੱਲਾਂ ਨੂੰ ਵੀ ਸਨਮਾਨ ਮਿਲ ਜਾਂਦਾ ਹੈ। ਕਿਧਰੇ ਉਸ ਨੂੰ ਭਾਰਤ ਰਤਨ ਤੇ ਕਿਧਰੇ ਉਸ ਨੂੰ ਦੇਸ਼ ਦੀ ਇੱਜ਼ਤ ਆਖਣਗੇ। ਹਾਲਾਂਕਿ ਰਤਨ ਤਾਂ ਕੀ, ਆਮ ਪੱਥਰ ਤੋਂ ਵੀ ਥੱਲੇ ਹੁੰਦਾ ਹੈ, ਤੇ ਹੋ ਸਕਦਾ ਹੈ ਕਿ ਦੇਸ਼ ਦੀ ਇੱਜ਼ਤ ਵੇਚ ਖਾਂਦਾ ਹੋਵੇ ਪਰ ਬਹੁਤ ਸਨਮਾਨ ਹੈ ਕਿਉਂਕਿ ਹੁਕਮਰਾਨ ਹੈ। ਰਾਜਸੀ ਤਾਣ ਕੋਲ ਹੈ। ਅਸੀਂ ਸਪਸ਼ਟ ਵੇਖਦੇ ਹਾਂ ਜਦ ਇਹ ਤਾਣ ਨਹੀਂ ਰਹਿੰਦਾ ਤਾਂ ਮਾਣ ਖ਼ਤਮ ਹੋ ਜਾਂਦਾ ਹੈ ਤੇ ਗਊਸ਼ਾਲੇ ਦੀ ਗਊ ਦੀ ਤਰ੍ਹਾਂ ਇਧਰ ਉਧਰ ਟੱਕਰਾਂ ਮਾਰ ਰਿਹਾ ਹੁੰਦਾ ਹੈ। ਤਾਣ ਕੋਈ ਵੀ ਹੋਵੇ ਇਸ ਨਾਲ ਕੋਈ ਆਤਮਾ ਪਵਿੱਤ੍ਰ ਨਹੀਂ ਹੋ ਜਾਂਦੀ।

ਪ੍ਰਾਕਿਰਤਕ ਮੰਡਲ ਅੰਦਰ ਦਿਮਾਗ਼ੀ ਸ਼ਕਤੀ ਦਾ ਆਪਣਾ ਥਾਂ ਹੈ। ਸਾਹਿਤਕਾਰ, ਕਵੀ, ਲੇਖਕ, ਫ਼ਿਲਾਸਫ਼ਰ ਦਾ ਆਪਣਾ ਇਕ ਅਸਥਾਨ ਹੈ, ਬੌਧਿਕ ਬਲ ਦੇ ਆਸਰੇ ਉਹੋ ਸਭਾ ਦਾ ਸ਼ਿੰਗਾਰ ਬਣ ਜਾਂਦਾ ਹੈ। ਮਨੁੱਖੀ ਜਗਤ ਵਿਚ

ਉਸ ਦੇ ਮਰ ਜਾਣ ਬਾਦ ਵੀ ਉਸ ਦੀਆਂ ਰਚਨਾਵਾਂ ਨੂੰ ਸਨਮਾਨ ਦਿਤਾ ਜਾਂਦਾ ਹੈ। ਅਕਬਰ ਦੇ ਦਰਬਾਰ ਵਿਚ ਜੋ ਬੁੱਧੀਮਾਨ ਪੁਰਸ਼ ਸਨ, ਉਨ੍ਹਾਂ ਨੂੰ ਰਤਨ ਕਹਿ ਕੇ ਅਕਬਰ ਪੁਕਾਰਿਆ ਕਰਦਾ ਸੀ। ਇਨ੍ਹਾਂ ਵਿਚ ਬੀਰਬਲ, ਮੁੱਲਾਂ ਦੋ-ਪਿਆਜ਼ਾ, ਜਨਾਬ ਫ਼ੈਜ਼ੀ, ਰਹੀਮ ਖਾਨ ਖਾਨਾ, ਰਾਜਾ ਮਾਨ ਸਿੰਘ ਤੇ ਤਾਨਸੈਨ ਦਾ ਖ਼ਾਸ ਅਸਥਾਨ ਸੀ। ਪਰ ਇਸ ਬੋਧਿਕ ਤਾਣ ਨਾਲ ਵੀ ਕੋਈ ਭਗਤ ਨਹੀਂ ਬਣ ਜਾਂਦਾ ਬਲਕਿ ਕਈ ਕਵੀ ਦਾਰਸ਼ਨਿਕ ਆਮ ਮਨੁੱਖੀ ਪੱਧਰ ਤੋਂ ਵੀ ਨੀਵੇਂ ਚਲੇ ਜਾਂਦੇ ਹਨ। ਉਰਦੂ ਦੇ ਮਹਾਨ ਫ਼ਿਲਸਫ਼ੀ ਸ਼ਾਇਰ ਮਿਰਜ਼ਾ ਗ਼ਾਲਿਬ ਦਾ ਸਾਰਾ ਜੀਵਨ ਸ਼ਰਾਬ ਦੀ ਬੋਤਲ ਵਿਚ ਗ਼ਰਕ ਰਿਹਾ। ਇਕਬਾਲ ਨੇ ਦੇਸ਼ ਦੀ ਵੰਡ ਦਾ ਖ਼ਿਆਲ ਦਿਤਾ। ਦਿਮਾਗ਼ ਦੇ ਧਨੀ, ਕਲਮ ਤੇ ਕਲਾਮ ਦੇ ਧਨੀ ਅਕਸਰ ਕਾਲੀਆਂ ਕਰਤੂਤਾਂ ਵਿਚ ਵੇਖੇ ਗਏ ਹਨ, ਪਰ ਬੋਧਿਕ ਬਲ ਦੇ ਆਸਰੇ ਤੇ ਹਰ ਥਾਂ ਮਾਣ ਪ੍ਰਾਪਤ ਕਰ ਲੈਂਦੇ ਹਨ।

ਇਸ ਤੋਂ ਬਾਦ ਮਾਣ ਹੈ—ਤਾਣ ਤੇ ਕਲਾ ਦਾ, ਕਲਾ ਤੋਂ ਮੁਰਾਦ ਕੋਈ ਹੁਨਰ, ਕੋਈ ਗੁਣ, ਕੋਈ ਸੰਗੀਤਕਾਰ ਹੈ। ਮੂਰਤੀਕਾਰ ਯਾ ਚਿੱਤ੍ਰਕਾਰ, ਨ੍ਰਿਤਕਲਾ ਵਿਚ ਨਿਪੁੰਨ ਹੈ ਤਾਂ ਮਾਣ ਮਿਲਣਾ ਜ਼ਰੂਰੀ ਹੈ। ਕਲਾ ਮਨੁੱਖੀ ਜਗਤ ਵਿਚ ਹਰ ਥਾਂ ਪੂਜੀ ਜਾਂਦੀ ਹੈ। ਸਾਡੇ ਦੇਸ਼ ਵਿਚ ਤਾਂ ਅਵਤਾਰਾਂ ਦੀ ਪਹਿਚਾਨ ਵੀ ਕਲਾ ਕਰਕੇ ਹੁੰਦੀ ਰਹੀ। ਕੋਈ ਚੌਦਾਂ ਕਲਾ ਤੇ ਕੋਈ ਸੋਲ੍ਹਾਂ ਕਲਾ ਅਵਤਾਰ ਮੰਨਿਆ ਜਾਣ ਲੱਗਾ। ਕਲਾ ਦੀ ਪਹੁੰਚ ਵੀ ਮਾਨਸਿਕ ਤਲ ਤਕ ਹੁੰਦੀ ਹੈ। ਉਹ ਕੋਈ ਅੰਤਰ-ਆਤਮੇ ਨੂੰ ਹਲੂਣਾ ਨਹੀਂ ਦੇਂਦੀ। ਹਾਂ, ਇਸ ਨਾਲ ਜਗਤ ਤੇ ਆਪਣਾ ਮਨੋਰੰਜਨ ਜ਼ਰੂਰ ਹੋ ਜਾਂਦਾ ਹੈ।

ਕਿਸੇ ਵਿਸ਼ੇਸ਼ ਮੰਤ੍ਰ ਦਾ ਵਿਧੀ ਪੂਰਵਕ ਰਟਨ ਤੇ ਕੁਛ ਸਰੀਰਕ ਸੰਜਮ ਨਾਲ ਜੋ ਤਾਣ ਮਿਲਦਾ ਹੈ, ਇਸ ਨੂੰ ਕਹਿੰਦੇ ਹਨ ਮਾਨਸਿਕ ਤਾਣ। ਇਸ ਦੇ ਆਸਰੇ ਮਨੁੱਖ ਪਾਣੀ ਤੇ ਚਲ ਸਕਦਾ ਹੈ, ਹਵਾ ਵਿਚ ਉਡ ਸਕਦਾ ਹੈ, ਗੁਪਤ ਪ੍ਰਗਟ ਹੋਣ ਦੀ ਸਮਰਥਾ ਮਿਲ ਜਾਂਦੀ ਹੈ।

ਕਈ ਸਾਧੂ ਹੱਥਾਂ ਵਿਚੋਂ ਰਾਖ਼ ਕੱਢ ਕੇ ਜਾਂ ਕੇਸਾਂ ਵਿਚੋਂ ਰਾਖ਼ ਕੱਢ ਕੇ ਲੱਖਾਂ ਮਨੁੱਖਾਂ ਨੂੰ ਆਪਣੇ ਪਿਛੇ ਲਾਈ ਫਿਰਦੇ ਹਨ। ਸਪੇਰੇ ਗਾਰੜੀ ਮੰਤ੍ਰ ਨੂੰ ਸਿੱਧ ਕਰ ਕੇ ਸੱਪਾਂ ਨੂੰ ਕਾਬੂ ਰਖਦੇ ਹਨ। ਮੰਤ੍ਰ ਪੜ੍ਹ ਕੇ ਸੱਪ ਦਾ ਜ਼ਹਿਰ ਉਤਾਰ ਦੇਣਾ, ਬਿੱਛੂ ਕੱਟੇ ਦਾ ਦਰਦ ਦੂਰ ਕਰ ਦੇਣਾ, ਇਹ ਸਭ ਮਾਨਸਿਕ ਬਲ ਜੋ ਕਿਸੇ ਵਿਸ਼ੇਸ਼ ਮੰਤ੍ਰ ਦੇ ਜਾਪ ਨਾਲ ਮਿਲਿਆ ਹੁੰਦਾ ਹੈ, ਉਸ ਦਾ ਪ੍ਰਤਾਪ ਹੈ। ਸਾਡੇ ਦੇਸ਼ ਅੰਦਰ ਪਿਛਲੀਆਂ ਸਦੀਆਂ ਅੰਦਰ ਤਨ ਦੇ ਰੋਗਾਂ ਦਾ ਇਲਾਜ ਵੀ ਮੰਤ੍ਰਾਂ ਰਾਹੀਂ ਕਰਦੇ

ਸਨ। ਮੰਤ੍ਰ ਸਿੱਧੀ ਜਿਸ ਕੋਲ ਹੋਵੇ ਉਸ ਨੂੰ ਮੰਤਰੀ ਜਾਂ ਪੰਜਾਬੀ ਵਿਚ ਮਾਂਦਰੀ ਕਹਿੰਦੇ ਹਨ, ਪਰ ਇਸ ਨਾਲ ਕੋਈ ਅੰਦਰੂਨੀ ਸ਼ੁੱਧਤਾ ਨਸੀਬ ਨਹੀਂ ਹੁੰਦੀ। ਇਸ ਤਰ੍ਹਾਂ ਦੀਆਂ ਯੋਗ ਸਿੱਧੀਆਂ ਜਾਂ ਮੰਤ੍ਰ ਸਿੱਧੀ ਅੰਦਰੂਨੀ ਬੇਚੈਨੀ ਨੂੰ ਖ਼ਤਮ ਕਰਨ ਵਿਚ ਅਸਮਰਥ ਹੁੰਦੀ ਹੈ।

ਪ੍ਰਮਾਣੂ ਜਿੱਡਾ ਬਾਰੀਕ ਹੋ ਕੇ ਕੋਈ ਖੰਡ ਬ੍ਰਹਿਮੰਡਾਂ ਦਾ ਇਕ ਪਲ ਵਿਚ ਭਰਮਣ ਕਰਨ ਵਿਚ ਸਮਰਥ ਹੋ ਜਾਵੇ ਤਾਂ ਵੀ ਅਧਿਆਤਮ ਖ਼ੁਸ਼ੀ ਨਸੀਬ ਨਹੀਂ ਹੁੰਦੀ:

ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥
ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਸਿਧ੍ਰਤੇ॥

(ਮਹਲਾ ੫, ਗਾਥਾ, ਪੰਨਾ ੧੩੬੦)

ਇਸ ਵਾਸਤੇ ਕਲਗੀਧਰ ਪਾਤਸ਼ਾਹ ਨੇ ਅਕਾਲ ਪੁਰਖ ਦੇ ਨਾਮ ਨੂੰ ਮੰਤ੍ਰਾਂ ਦਾ ਸਿਰਮੌਰ ਮੰਤ੍ਰ ਤੇ ਜੰਤ੍ਰਾਂ ਦਾ ਸਿਰਮੌਰ ਜੰਤ੍ਰ ਆਖਿਆ ਹੈ:

ਨਮੋ ਮੰਤ੍ਰ ਮੰਤ੍ਰੰ॥ ਨਮੋ ਜੰਤ੍ਰ ਜੰਤ੍ਰੰ॥

(ਜਾਪੁ ਸਾਹਿਬ)

ਤਾਣ ਦੀ ਸਿਖ਼ਰਤਾ ਹੈ ਨਾਮ, ਨਾਮ ਦੇ ਮਿਲਦਿਆਂ ਸਾਰੀਆਂ ਤਾਕਤਾਂ ਸਿਜਦਾ ਕਰਦੀਆਂ ਹਨ।

ਜੋਗੀ ਪੁੱਛਦੇ ਹਨ ਕਿਹੜੀ ਸ਼ਕਤੀ ਤੁਹਾਨੂੰ ਇਸ ਰੁਤਬੇ ਤਕ ਲੈ ਆਈ ਹੈ ? ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ:

ਗੁਰਬਾਣੀ ਸੰਗਤ ਬਿਨਾਂ ਦੂਜੀ ਓਟ ਨਹੀ ਹੈ ਰਾਈ॥

ਜਦ ਨਾਮ ਦਾ ਤਾਣ (ਸ਼ਕਤੀ) ਮਿਲਦਾ ਹੈ ਤਾਂ ਤਨ ਦਾ ਤਾਣ, ਧਨ ਦਾ ਤਾਣ, ਰਾਜਸੀ ਤਾਣ, ਦਿਮਾਗ਼ੀ ਤੇ ਕਲਾ ਦਾ ਤਾਣ ਸਭ ਚਰਨੀਂ ਆ ਪੈਂਦੇ ਹਨ। ਮਨੁੱਖ ਨੂੰ ਇਸ ਸੱਚੇ ਤਾਣ ਨਾਲ ਸੱਚਾ ਮਾਣ ਤੇ ਸਹੀ ਖ਼ੁਸ਼ੀ ਮਿਲਦੀ ਹੈ।

ਤੁਝ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ॥

(ਰਾਗ ਸੂਹੀ, ਛੰਤ ਮਹਲਾ ੫, ਪੰਨਾ ੭੭੯)

# ਕਵੀ ਤੇ ਕਵਿਤਾ

ਕੋਮਲ ਹੁਨਰਾਂ ਵਿਚੋਂ ਕਵਿਤਾ ਪ੍ਰਧਾਨ ਹੈ। ਇਸ ਵਾਸਤੇ ਕਵੀ ਦਾ ਇਕ ਖ਼ਾਸ ਰੁਤਬਾ ਹੈ। ਕਾਵਿ-ਕਲਾ ਅਕਸਰ ਜਜ਼ਬਾਤੀ ਮਨੁੱਖ ਦੀ ਝੋਲੀ ਵਿਚ ਪੈਂਦੀ ਹੈ। ਸੰਸਾਰ ਦੀ ਸੁੰਦਰਤਾ ਤੇ ਗਿਆਨ ਵਿਚ ਕਵੀ ਦਾ ਆਪਣਾ ਅਸਥਾਨ ਹੈ। ਸੁੰਦਰਤਾ ਦਾ ਜਿਤਨਾ ਬੋਧ ਕਵੀ ਨੂੰ ਹੁੰਦਾ ਹੈ ਉਹ ਕਿਸੇ ਹੋਰ ਦੇ ਕੋਲ ਨਹੀਂ ਹੁੰਦਾ। ਜਿਸ ਦੇ ਅੰਦਰ ਸੁੰਦਰਤਾ ਦਾ ਬੋਧ ਨਾ ਹੋਵੇ ਉਸ ਨੂੰ ਕਵਿਤਾ ਚੰਗੀ ਨਹੀਂ ਲਗੇਗੀ। ਜਿਸ ਦੇ ਅੰਦਰ ਕੋਮਲਤਾ ਨਾ ਹੋਵੇ ਸੰਗੀਤ ਦੇ ਰਸ ਤੋਂ ਵਾਂਝਿਆ ਰਹਿ ਜਾਂਦਾ ਹੈ ਤੇ ਜੋ ਪ੍ਰਕਿਰਤੀ ਦਾ ਪੁਜਾਰੀ ਨਹੀਂ, ਚਿਤ੍ਰਕਲਾ ਵਿਚ ਰਸ ਨਹੀਂ ਲਵੇਗਾ।

ਸੁੰਦਰਤਾ ਦਾ ਬੋਧ ਜਿਥੇ ਕਵੀ ਨੂੰ ਸੁੰਦਰ ਬਣਾ ਦੇਂਦਾ ਹੈ ਉਥੇ ਕਵੀ ਕਰਤੇ ਦੀ ਕ੍ਰਿਤ ਜਿਸ ਸੁੰਦਰ ਸ਼ਬਦਾਂ ਵਿਚ ਵਰਣਨ ਕਰਦਾ ਹੈ ਉਸ ਦਾ ਮਨੁੱਖ ਹਿਰਦਿਆਂ ਤੇ ਬੜਾ ਡੂੰਘਾ ਅਸਰ ਪੈਂਦਾ ਹੈ।

ਕਵੀ ਦੋ ਤਰ੍ਹਾਂ ਦੇ ਹਨ : ਇਕ ਉਹ ਹਨ ਜੋ ਕਵਿਤਾ ਨੂੰ ਆਪਣੀ ਕਲਪਨਾ ਵਿਚੋਂ ਜਨਮ ਦੇਂਦੇ ਹਨ। ਦੂਜੇ ਉਹ ਹਨ ਜਿਨ੍ਹਾਂ ਦੀ ਆਤਮਾ ਦੀ ਗਹਿਰੀ ਪਰਤ ਵਿਚੋਂ ਕਵਿਤਾ ਫੁਟਦੀ ਹੈ। ਕਲਪਨਾ ਦੇ ਆਧਾਰ ਤੇ ਕਵਿਤਾ ਲਿਖਣ ਵਾਲੇ ਖੂਹ ਵਿਚੋਂ ਰੱਸੀ ਡੋਲ ਦੇ ਸਾਧਨ ਨਾਲ ਪਾਣੀ ਕੱਢਣਾ ਹੈ। ਜਿਸ ਦੀ ਆਤਮਿਕ ਗਹਿਰਾਈ ਵਿਚੋਂ ਕਵਿਤਾ ਨਿਕਲੀ ਉਹ ਤੇ ਝਰਨੇ ਦੇ ਜਲ ਵਾਂਗੂੰ ਹੈ। ਖੂਹ ਦਾ ਪਾਣੀ ਕਦੀ ਬਦਬੋਦਾਰ, ਖਾਰਾ, ਕੌੜਾ ਜਾਂ ਬੇਸੁਆਦਾ ਵੀ ਹੁੰਦਾ ਹੈ, ਪਰ ਝਰਨੇ ਦਾ ਜਲ ਅਤੀ ਨਿਰਮਲ, ਸਫ਼ੈਦ ਤੇ ਸੁਆਦ-ਭਰਿਆ ਗੁਣਕਾਰੀ ਹੁੰਦਾ ਹੈ। ਇਸ ਵਾਸਤੇ ਜਿਨ੍ਹਾਂ ਦੀ ਆਤਮਾ ਦੇ ਗਹਿਰੇ ਤਲ ਵਿਚੋਂ ਕਵਿਤਾ ਜਨਮ ਲੈਂਦੀ ਹੈ ਅਸੀਂ ਉਨ੍ਹਾਂ ਨੂੰ ਸੰਤ, ਰਿਸ਼ੀ, ਮਹਾਤਮਾ, ਭਗਤ, ਗੁਰੂ ਕਹਿੰਦੇ ਹਾਂ।

ਉਂਜ ਵੀ ਰਿਸ਼ੀ ਦੇ ਅਰਥ ਹਨ ਕਵੀ, ਜਿਨ੍ਹਾਂ ਨੇ ਕਾਵਿ ਵਿਚ ਧਰਮ ਗ੍ਰੰਥਾਂ ਦੀ ਰਚਨਾ ਕੀਤੀ ਹੈ ਉਹ ਰਿਸ਼ੀ ਆਖੇ ਜਾਂਦੇ ਹਨ ਤੇ ਜਿਨ੍ਹਾਂ ਨੇ ਕਾਵਿ ਵਿਚ ਸਾਹਿਤਕ ਰਚਨਾਵਾਂ ਨੂੰ ਜਨਮ ਦਿੱਤਾ, ਉਨ੍ਹਾਂ ਨੂੰ ਕਵੀ ਆਖਿਆ ਜਾਂਦਾ ਹੈ। ਕਵੀ ਇਕ ਕਦਮ ਅੱਗੇ ਚਲੇ ਤਾਂ ਰਿਸ਼ੀ ਬਣ ਜਾਂਦਾ ਹੈ। ਕਵੀ ਦੇ ਰਿਸ਼ੀ ਬਣਨ

ਦੀ ਬਹੁਤ ਸੰਭਾਵਨਾ ਹੈ। ਇਸ ਵਾਸਤੇ ਅਸੀਂ ਕਈ ਵੇਰਾਂ ਰਿਸ਼ੀਆਂ ਨੂੰ ਵੀ ਕਵੀ ਆਖਦੇ ਹਾਂ। ਮਹਾਂ ਕਵੀ ਸੰਤੋਖ ਸਿੰਘ, ਕਵੀ ਟੈਗੋਰ, ਕਵੀ ਤੁਲਸੀ ਦਾਸ, ਕਵੀ ਸੁੰਦਰ ਤੇ ਕੇਸ਼ੋ, ਗੁਰੂ ਗੋਬਿੰਦ ਸਿੰਘ ਜੀ ਦੇ ਬਵੰਜਾ ਕਵੀ ਤੇ ਭਾਈ ਨੰਦ ਲਾਲ ਜੀ ਰਿਸ਼ੀ ਤੁਲ ਕਵੀ ਹਨ।

ਉਰਦੂ ਦੀ ਕਵਿਤਾ ਵਿਚ ਮੀਰ ਤੇ ਉਸਤਾਦ ਅਮੀਰ ਖ਼ੁਸਰੋ ਦਾ ਖ਼ਾਸ ਅਸਥਾਨ ਹੈ। ਕਵੀ ਕਰਤੇ ਦੀ ਕ੍ਰਿਤ ਵਿਚੋਂ ਸੁਹੱਪਣ ਦਾ ਦ੍ਰਿਸ਼ਟਾ ਹੁੰਦਾ ਹੈ:

ਕਮਲ ਨੈਨ ਅੰਜਨ ਸਿਆਮ, ਚੰਦ੍ਰ ਬਦਨ ਚਿਤ ਚਾਰ॥
ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ॥

(ਚਉਬੋਲੇ ਮ: ੫, ਪੰਨਾ ੧੩੬੪)

ਤੇਰੇ ਬੰਕੇ ਲੋਇਣ ਦੰਤ ਰੀਸਾਲਾ॥
ਸੋਹਣੇ ਨਕ ਜਿਨ ਲੰਮੜੇ ਵਾਲਾ॥
ਕੰਚਨ ਕਾਇਆ ਸੁਇਨੇ ਕੀ ਢਾਲਾ॥

— —

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥
ਕੁਹਕਨਿ ਕੋਕਿਲਾ ਤਰਲ ਜੁਆਣੀ॥

(ਵਡਹੰਸ ਮਹਲਾ ੧, ਪੰਨਾ ੫੬੭)

ਗੁਰੂ ਗੋਬਿੰਦ ਸਿੰਘ ਜੀ ਕਰਤੇ ਦੀ ਵਿਆਪੀ ਸੁੰਦਰਤਾ ਦਾ ਇਸ ਤਰ੍ਹਾਂ ਵਰਣਨ ਕਰਦੇ ਹਨ:

ਕਹੂੰ ਫੂਲ ਹ੍ਵੈ ਕੇ ਭਲੇ ਰਾਗ ਫੂਲੈ,
ਕਹੂੰ ਭੰਵਰ ਹੋਇਕੇ ਭਲੀ ਭਾਂਤ ਭੂਲੇ॥
ਕਹੂੰ ਪਵਨ ਹ੍ਵੈਕੇ ਬਹੇ ਬੇਗ ਐਸੇ॥
ਕਹੇ ਮੋਹ ਨਾ ਆਵੈ ਕਥੂੰ ਤਾਹਿੰ ਕੈਸੇ॥

ਕਾਵਿ-ਕਲਾ ਦੇ ਨੌਂ ਰਸ ਮੰਨੇ ਗਏ ਹਨ ਜਿਨ੍ਹਾਂ ਵਿਚੋਂ ਕਰੁਣਾ-ਰਸ, ਬੀਰ-ਰਸ, ਅਦਭੁਤ-ਰਸ ਤੇ ਸ਼ਿੰਗਾਰ-ਰਸ ਦਾ ਆਪਣਾ ਖ਼ਾਸ ਰੂਪ ਹੈ।

ਗੁਰੂ ਗ੍ਰੰਥ ਸਾਹਿਬ ਅੰਦਰ ਕਾਵਿ-ਕਲਾ ਦੇ ਨੌਂ ਰਸ ਪੂਰੇ ਰੂਪ ਵਿਚ ਮਿਲਦੇ ਹਨ:

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥

(ਵਡਹੰਸ ਮ: ੧, ਪੰਨਾ ੫੫੮)

ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥
(ਤੁਖਾਰੀ ਮਹਲਾ ੧, ਪੰਨਾ ੧੧੧੧)

ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ॥

— —

ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ॥
ਮੰਦਰ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥
(ਸੋਰਠਿ ਮਹਲਾ ੫, ਪੰਨਾ ੬੨੪)

ਪ੍ਰਭੂ ਦੇ ਨਾਮ ਨੂੰ ਗੁਰਬਾਣੀ ਬਿਸਮ (ਅਦਭੁਤ) ਰਸ ਬਿਆਨ ਕਰਦੀ ਹੈ:

ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥
(ਕਾਨੜਾ ਮਹਲਾ ੫, ਪੰਨਾ ੧੩੦੨)

ਦਸਮ ਗ੍ਰੰਥ ਅੰਦਰ ਸ਼ਿੰਗਾਰ-ਰਸ ਦਾ ਵੀ ਆਪਣਾ ਇਕ ਖ਼ਾਸ ਥਾਂ ਹੈ। ਕ੍ਰਿਸ਼ਨਾ ਅਵਤਾਰ ਅੰਦਰ ਇਕ ਬਹੁਤ ਪਿਆਰਾ ਛੰਦ ਹੈ। ਰਾਧਾ ਕ੍ਰਿਸ਼ਨ ਜੀ ਨੂੰ ਮਿਲਣ ਵਾਸਤੇ ਚਲੀ ਹੈ। ਚਿੱਟੀ ਸਾੜ੍ਹੀ ਪਾ, ਗਲੇ ਵਿਚ ਚਿੱਟੇ ਮੋਤੀਆਂ ਦਾ ਹਾਰ, ਕੰਨਾਂ ਵਿਚ ਚਿੱਟੇ ਚਾਂਦੀ ਦੇ ਝੁਮਕੇ ਪਾ, ਜਦ ਰਾਤ ਦੀ ਚਾਂਦਨੀ ਵਿਚ ਰਾਧਾ ਨਿਕਲੀ ਤਾਂ ਮਾਨੋ ਚਾਂਦਨੀ ਦਾ ਹੀ ਰੂਪ ਹੋ ਗਈ:

ਸੇਤ ਧਰੇ ਸਾਰੀ ਬਿਖਭਾਨ ਕੀ ਕੁਮਾਰੀ,
ਜਸ ਹੀ ਕੀ ਮਨੋ ਬਾਰੀ ਐਸੀ ਰਚੀ ਹੈ ਨਕੋਦਈ।
ਰੰਭਾ ਉਰਵਸ਼ੀ ਓ ਸਚੀ ਸੋ ਮਧੋਧਰੀ ਪੇ,
ਐਸੀ ਪ੍ਰਭਾ ਕਾਂਕੀ ਜਗ ਬੀਚ ਨ ਕਛੂ ਭਈ।
ਮੋਤਿਨ ਕੇ ਹਾਰ ਗਰੇ ਡਾਰ ਰੁਚ ਸੋਂ ਸੰਵਾਰ,
ਕਾਨ ਜੂ ਪੈ ਚਲੀ ਕਵਿ ਸ਼ਾਮ ਰਸ ਕੇ ਲਈ।
ਸੇਤੇ ਸਾਜ ਸਾਜ ਚਲੀ ਸਾਂਵਰੇ ਕੀ ਪ੍ਰੀਤ ਕਾਜ,
ਚਾਂਦਨ ਮੇਂ ਰਾਧਾ ਮਾਨੋ ਚਾਂਦਨੀ ਸੀ ਹੋਇ ਗਈ।
(ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ)

ਜੀਵਨ ਦਾ ਹਰ ਕਰਮ ਜਦ ਬਾ-ਤਰਤੀਬ ਹੋ ਜਾਂਦਾ ਹੈ ਤਾਂ ਜ਼ੁਬਾਨ ਵਿਚੋਂ ਨਿਕਲੇ ਅੱਖਰਾਂ ਨੂੰ ਐਸੀ ਤਰਤੀਬ ਮਿਲਦੀ ਹੈ ਕਿ ਉਹ ਕਵਿਤਾ ਹੋ ਕੇ ਪ੍ਰਗਟ

ਹੁੰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਆਪਣੇ ਆਪ ਨੂੰ ਕਵੀ (ਕਬਿਓ ਬਾਚ) ਆਖਦੇ ਰਹੇ ਹਨ।

ਸ਼ਾਇਰ ਹੋਣਾ ਗੁਰੂ ਨਾਨਕ ਜੀ ਕਬੂਲਦੇ ਰਹੇ ਹਨ।

ਕਵੀ ਕਰਤੇ ਦੀ ਕ੍ਰਿਤ ਦਾ ਸਭ ਤੋਂ ਉੱਤਮ ਰੂਪ ਹੈ ਜੋ ਕਰਤੇ ਦੀ ਕ੍ਰਿਤ ਨੂੰ ਉੱਤਮ ਰੂਪ ਵਿਚ ਬਿਆਨ ਕਰਦਾ ਹੈ, ਜਿਸ ਨੂੰ ਸੁਣ, ਆਤਮਾ ਵਿਭੋਰ ਹੋ ਜਾਂਦੀ ਹੈ।

# ਆਚਾਰ ਤੇ ਵਿਚਾਰ

ਮਨੁੱਖ ਦਾ ਅਸਲੀ ਰੂਪ ਉਸ ਦੇ ਵਿਚਾਰ ਹਨ। ਵਿਚਾਰ ਮਾਂ ਬਾਪ ਸ਼ਿਖਸ਼ਕ ਸੰਗਤ ਤੋਂ ਲੈ, ਮਨੁੱਖ ਆਪਣੇ ਵਿਚਾਰਾਂ ਦਾ ਢਾਂਚਾ ਬਣਾਂਦਾ ਹੈ। ਪਿਛਲੇ ਸੰਸਕਾਰ ਵੀ ਵਿਚਾਰਾਂ ਨੂੰ ਜਨਮ ਦੇਂਦੇ ਹਨ। ਵਿਚਾਰਾਂ ਦੀ ਧਾਰਨਾ ਆਏ ਦਿਨ ਬਦਲ ਜਾਂਦੀ ਹੈ ਚੂੰਕਿ ਜੀਵਨ-ਧਾਰਾ ਵਿਚਾਰਧਾਰਾ ਦੇ ਆਸਰੇ ਹੈ। ਵਿਚਾਰਧਾਰਾ ਦੇ ਬਦਲਦਿਆਂ ਜੀਵਨ ਬਦਲ ਜਾਂਦਾ ਹੈ। ਪਾਣੀ ਦੀ ਧਾਰਾ ਜਿਸ ਪਾਸੇ ਵਗ ਰਹੀ ਹੋਵੇ ਉਸ ਪਾਸੇ ਤੈਰਨਾ ਸੌਖਾ ਹੁੰਦਾ ਹੈ। ਵਿਪਰੀਤ ਦਿਸ਼ਾ ਵਿਚ ਜਾਣਾ ਔਖਾ ਹੈ। ਜਿਹੜੀ ਵਿਚਾਰਧਾਰਾ ਪ੍ਰਬਲ ਹੋਵੇ, ਜੀਵਨ ਉਸੇ ਪ੍ਰਬਲ ਧਾਰਾ ਵਿਚ ਵਹਿ ਜਾਂਦਾ ਹੈ। ਮਨੁੱਖ ਨੂੰ ਉਤਨੇ ਚਿਰ ਤੱਕ ਬਦਲਣਾ ਔਖਾ ਹੈ ਜਦ ਤਕ ਕਿ ਉਸ ਦੇ ਵਿਚਾਰ ਨਾ ਬਦਲਣ। ਦਰਅਸਲ ਮਨੁੱਖ ਦਾ ਸੂਖਮ ਸਰੀਰ ਹੈ ਹੀ ਵਿਚਾਰ :

ਤਸਵੀਰ ਉਮੀਦੋਂ ਕੀ ਆਈਨਾ ਮਲਾਲੋਂ ਕਾ।<br>
ਇਨਸਾਂ ਜਿਸੇ ਕਹਿਤੇ ਹੈਂ ਮੁਹੱਸ਼ਰ ਹੈ ਖ਼ਿਆਲੋਂ ਕਾ।

ਕਮਜ਼ੋਰ ਵਿਚਾਰ ਦੀ ਧਾਰਾ ਦੇ ਆਸਰੇ ਜੀਵਨ ਦਾ ਤੋਰਨਾ ਔਖਾ ਹੋ ਜਾਂਦਾ ਹੈ। ਪ੍ਰਬਲ ਵਿਚਾਰ ਦੀ ਧਾਰਾ ਚਾਹੇ ਬੁਰੀ ਹੋਵੇ ਯਾ ਚੰਗੀ ਹੋਵੇ, ਜੀਵਨ ਉਸ ਪਾਸੇ ਵਗ ਤੁਰਦਾ ਹੈ। ਨਦੀ ਦੀ ਧਾਰਾ ਚਾਹੇ ਪੂਰਬ ਵੱਲ ਤੇ ਚਾਹੇ ਪੱਛਮ ਵੱਲ ਵਗਦੀ ਹੋਵੇ ਪਰ ਵੇਗ ਜਿਸ ਪਾਸੇ ਦਾ ਤਿੱਖਾ ਤੇ ਡੂੰਘਾ ਹੋਵੇਗਾ, ਮਨੁੱਖ ਦਾ ਤਿੱਖੇ ਤੇ ਡੂੰਘੇ ਵੇਗ ਦੇ ਵਿਪਰੀਤ ਚਲਣਾ ਔਖਾ ਹੋਵੇਗਾ।

ਅੱਜ ਸਾਡੇ ਪੂਰਬੀ ਦੇਸ਼ ਵਿਚ ਪੱਛਮ ਦੀ ਧਾਰਾ ਦਾ ਵੇਗ ਅਤੀ ਤੀਖਸ਼ਣ ਤੇ ਡੂੰਘਾ ਹੈ। ਜੀਵਨ ਪੱਛਮੀ ਸਭਜਤਾ ਵਿਚ ਬਦਲਦਾ ਜਾ ਰਿਹਾ ਹੈ।

ਪੂਰਬ ਪੱਛਮ ਵੱਲ ਤੁਰ ਪਿਆ ਹੈ।

ਵਿਚਾਰਧਾਰਾ ਨੂੰ ਜੋ ਜਲ ਧਾਰਾ ਨਾਲ ਤੁਲਨਾ ਦਿੱਤੀ ਹੈ ਉਹ ਇਸ ਵਾਸਤੇ ਕਿ ਦੋਵਾਂ ਦਾ ਗੁਣ ਧਰਮ ਇਕੋ ਹੈ। ਪਾਣੀ ਦੀ ਧਾਰਾ ਨਿਵਾਣ ਨੂੰ ਜਾਂਦੀ ਹੈ। ਵਿਚਾਰਧਾਰਾ ਵੀ ਨਿਵਾਣ ਨੂੰ ਚਲਦੀ ਹੈ।

ਪਾਣੀ ਨੂੰ ਉੱਪਰ ਸਾਧਨਾ ਨਾਲ ਚੜ੍ਹਾਈਦਾ ਹੈ। ਵਿਚਾਰਧਾਰਾ ਨੂੰ ਉੱਚਾ

ਕਰਨ ਲਈ ਵੀ ਜੀਵਨ ਨੂੰ ਤਪ, ਸੰਜਮ, ਸਤਿਸੰਗਤ ਦਾ ਸਹਾਰਾ ਦੇਣਾ ਪਵੇਗਾ। ਗੁਣ ਔਗੁਣ ਮੂਲ ਰੂਪ ਵਿਚ ਵਿਚਾਰਧਾਰਾ ਹੀ ਹੁੰਦਾ ਹੈ। ਇਸ ਵਾਸਤੇ ਚੰਗੇ ਵਿਚਾਰਾਂ ਨੂੰ ਧਾਰਨ ਦੀ ਪ੍ਰੇਰਨਾ ਸਤ ਪੁਰਸ਼ਾਂ ਨੇ ਦਿੱਤੀ ਹੈ:

ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨ ਮੋਹਨ ਨਾਮੁ ਜਪੀਨੇ ॥

(ਧਨਾਸਰੀ ਮਹਲਾ ੪, ਪੰਨਾ ੬੬੮)

ਵਿਚਾਰ ਉਹੋ ਆਚਾਰ (ਕਿਰਦਾਰ) ਦਾ ਰੂਪ ਬਣਦਾ ਹੈ ਜਿਹੜਾ ਪ੍ਰਬਲ ਹੋਵੇ। ਅਨੁਕੂਲ ਵਾਤਾਵਰਣ ਨਾ ਮਿਲਣ ਤੇ ਜਿਵੇਂ ਬੀਜ ਪੁੰਗਰਦਾ ਨਹੀਂ, ਵਿਚਾਰ ਨੂੰ ਵੀ ਸਾਕਾਰ ਕਰਨ ਲਈ ਅਨੁਕੂਲ ਮਾਹੌਲ ਚਾਹੀਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਪੂਜਾ ਵਿਚਾਰ ਦੀ ਪੂਜਾ ਹੈ। ਵਿਚਾਰ ਦੀ ਪੂਜਾ ਦਾ ਮਤਲਬ ਇਤਨਾ ਹੈ ਕਿ ਗੁਰੂ ਦੀ ਵਿਚਾਰ ਨੂੰ ਖਿੜੇ ਮੱਥੇ ਕਬੂਲ ਕਰ ਲੈਣਾ:

ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥

(ਧਨਾਸਰੀ ਮਹਲਾ ੪, ਪੰਨਾ ੬੬੯)

ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਣ ਦਾ ਵੀ ਮਤਲਬ ਇਹੀ ਹੈ ਕਿ ਆਪਣੀ ਮਤ (ਵਿਚਾਰ) ਗੁਰੂ ਅੱਗੇ ਰੱਖ ਦੇਵੇ ਤੇ ਗੁਰੂ ਦੀ ਮਤ ਕਬੂਲ ਕਰ ਲਵੇ:

ਗੁਰ ਕੀ ਮਤਿ ਤੂੰ ਲੇਹਿ ਇਆਨੇ ॥
ਭਗਤਿ ਬਿਨਾ ਬਹੁ ਡੂਬੇ ਸਿਆਨੇ ॥

(ਗਉੜੀ ਸੁਖਮਨੀ, ਪੰਨਾ ੨੮੮)

ਆਪਣੀ ਵਿਚਾਰ ਨਾਲ ਮਨੁੱਖ ਧਨ ਕਮਾ ਸਕਦਾ ਹੈ, ਧਰਮ ਨਹੀਂ। ਧਰਮ ਕਮਾਣ ਲਈ ਗੁਰੂ ਦੀ ਮਤ ਲੈਣੀ ਅਤੀ ਜ਼ਰੂਰੀ ਹੈ ਪਰ ਗੁਰੂ ਦੀ ਮਤ (ਵਿਚਾਰ) ਲੈਣ ਤੋਂ ਮਨੁੱਖ ਸੰਕੋਚ ਕਰਦਾ ਹੈ। ਉਸ ਦਾ ਕਾਰਨ ਇਹ ਹੈ ਕਿ ਮਨੁੱਖ ਆਪਣੀ ਮਤ ਨਾਲ ਸ਼ਰਾਬ ਪੀ ਸਕਦਾ ਹੈ, ਜੂਆ, ਚੋਰੀ, ਯਾਰੀ ਕਰ ਸਕਦਾ ਹੈ ਪਰ ਗੁਰੂ ਦੀ ਮਤ ਆਂਵਦੇ ਹੀ ਇਹ ਸਭ ਛੁਟ ਜਾਂਦਾ ਹੈ। ਆਪਣੀ ਵਿਚਾਰ ਵਿਚ ਸੰਸਾਰ ਹੈ, ਗੁਰੂ ਦੀ ਵਿਚਾਰ ਵਿਚ ਨਿਰੰਕਾਰ ਹੈ।

ਕਈ ਦਫ਼ਾ ਐਸਾ ਹੁੰਦਾ ਹੈ, ਵਿਚਾਰਾਂ ਨੂੰ ਥਾਂ ਤਾਂ ਅੰਦਰ ਦੇ ਦੇਂਦਾ ਹੈ, ਵਿਚਾਰ ਨੂੰ ਆਚਾਰ ਰਾਹੀਂ ਪ੍ਰਗਟ ਕਰਨ ਵਿਚ ਸੰਕੋਚ ਕਰਦਾ ਹੈ। ਜਿਸ ਤੋਂ ਵਿਚਾਰਾਂ ਦੇ ਬੀਜ ਸੜ ਜਾਂਦੇ ਹਨ ਤੇ ਉਹ ਕੋਈ ਖ਼ਾਸ ਲਾਭਕਾਰੀ ਨਹੀਂ ਹੁੰਦੇ।

ਸੜਿਆ ਬੀਜ ਪੁੰਗਰਦਾ ਨਹੀਂ। ਸ਼ੁਭ ਵਿਚਾਰ ਨੂੰ ਜੇ ਬਹੁਤ ਚਿਰ ਤਕ ਸਾਕਾਰ ਨਾ ਕੀਤਾ ਜਾਵੇ ਤਾਂ ਸ਼ੁਭ ਵਿਚਾਰ ਪਾਣੀ ਦੀ ਮਰੀ ਧਰ਼ਤੀ ਵਾਂਗ ਹੋ ਜਾਂਦਾ ਹੈ। ਵਿਚਾਰ ਤੇ ਆਚਾਰ ਦਾ ਜਦ ਤਾਲ-ਮੇਲ ਬੈਠ ਜਾਂਦਾ ਹੈ ਤਾਂ ਹੀ ਜੀਵਨ ਵਿਚ ਸੰਤੁਲਨ ਤੇ ਅਨੰਦ ਪੈਦਾ ਹੁੰਦਾ ਹੈ। ਕਈ ਦਫ਼ਾ ਐਸਾ ਹੁੰਦਾ ਹੈ—ਕਿਰਦਾਰ (ਆਚਾਰ) ਦਾ ਚੰਗਾ ਪ੍ਰਤੀਤ ਹੁੰਦਾ ਹੈ ਪਰ ਵਿਚਾਰ ਚੰਗੇ ਨਹੀਂ ਹੁੰਦੇ। ਐਸੇ ਚੰਗੇ ਕਿਰਦਾਰ ਦੀਆਂ ਜੜ੍ਹਾਂ ਨਹੀਂ ਹੁੰਦੀਆਂ ਤੇ ਐਸਾ ਕਿਰਦਾਰ ਦਾ ਬੂਟਾ ਜਲਦੀ ਸੁੱਕ ਜਾਂਦਾ ਹੈ ਤੇ ਇਸ ਤੋਂ ਉਲਟ ਵੀ ਹੁੰਦਾ ਹੈ ਕਿ ਵਿਚਾਰ ਬੜੇ ਸ਼ੁੱਧ ਹਨ, ਪਰ ਵਿਚਾਰਾਂ ਨੂੰ ਸਾਕਾਰ ਕਰਨ ਵਿਚ ਸੁਸਤੀ ਹੈ।

ਜਦ ਵਿਚਾਰ ਤੇ ਆਚਾਰ ਇਕ ਹੋ ਜਾਵਣ ਤਾਂ ਅਸਲੀ ਰੂਪ ਪ੍ਰਗਟ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸੱਜਣ ਨੂੰ ਕਿਹਾ, ਤੂੰ ਸੱਜਣ ਬਣ ਕ਼ੇ ਠੱਗੀ ਨਾ ਕਰ। ਜਦ ਤੂੰ ਸੱਜਣ ਬਣ ਕੇ ਠੱਗੀ ਕਰਦਾ ਹੈਂ ਤਾਂ ਬਹੁਤੇ ਧੋਖਾ ਖਾ ਜਾਂਦੇ ਹਨ। ਵਿਚਾਰ ਮਲੀਨ ਹੋਵੇ ਤੇ ਸਿਰਫ਼ ਮਨੁੱਖ ਕਿਰਦਾਰ ਚੰਗਾ ਪੇਸ਼ ਕਰੇ ਤਾਂ ਉਹ ਜ਼ਹਿਰ ਹੈ, ਜਿਹੜੀ ਖੰਡ ਵਿਚ ਲਿਪਟੀ ਹੋਈ ਹੈ।

ਸ਼ੁੱਧ ਵਿਚਾਰ ਦੇ ਅਨੁਕੂਲ ਜਦ ਜੀਵਨ ਸਾਕਾਰ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਸ਼ੁੱਧ ਵਿਚਾਰ ਦੀ ਹਰ ਕ੍ਰਿਤ ਕਰਤੇ ਦਾ ਮੇਲ ਬਣ ਜਾਂਦੀ ਹੈ।

# ਦਇਆ ਧਰਮ

ਦਇਆ ਔਰ ਧਰਮ ਦਾ ਚੋਲੀ ਦਾਮਨ ਦਾ ਸਾਥ ਹੈ। ਦਇਆ ਦੀ ਗੱਲ ਕਰਦਿਆਂ ਮੂੰਹ ਵਿਚ ਧਰਮ ਸਹਿਜੇ ਨਿਕਲ ਜਾਂਦਾ ਹੈ। ਅਚੇਤ ਮਨ ਵਿਚ ਇਹ ਭਾਵ ਬਣਿਆ ਹੋਇਆ ਹੈ ਕਿ ਦਇਆ ਦਾ ਧਰਮ ਨਾਲ ਗੂੜ੍ਹਾ ਸੰਬੰਧ ਹੈ। ਧਰਮ ਹੈ ਜੀਵਨ ਨੂੰ ਇਕ ਮਰਯਾਦਾ ਦੇਣ ਦਾ ਨਾਮ। ਇਸ ਢੰਗ ਨਾਲ ਜੀਵਨਾ ਕਿ ਮੇਰੇ ਜੀਵਨ ਤੋਂ ਕਿਸੇ ਨੂੰ ਚੋਟ ਨਾ ਲੱਗੇ। ਇਹ ਤਾਂ ਹੀ ਹੋ ਸਕਦਾ ਹੈ ਕਿ ਜੀਵਨ ਵਿਚ ਧਰਮ (ਮਰਯਾਦਾ) ਹੋਵੇ।

ਧਰਮ ਦਾ ਜਨਮ ਦਇਆ ਤੋਂ ਹੈ। ਇਸ ਵਾਸਤੇ ਦਇਆ ਜਨਨੀ ਹੈ ਧਰਮ ਦੀ :

ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
(ਜਪੁ ਜੀ)

ਕਵੀ ਤੁਲਸੀ ਨੇ ਧਰਮ ਦਾ ਬੀਜ (ਮੂਲ) ਦਇਆ ਦੱਸਿਆ ਹੈ ਤੇ ਪਾਪ ਦਾ ਬੀਜ ਅਹੰਕਾਰ ਆਖਿਆ ਹੈ :

ਦਯਾ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।
ਤੁਲਸੀ ਦਯਾ ਨ ਛੋੜੀਏ ਜਬ ਲਗ ਘਟ ਮੇਂ ਪ੍ਰਾਨ।

ਦਇਆ ਵਿਚੋਂ ਧਰਮ ਪੈਦਾ ਹੋਇਆ ਤੇ ਧਰਮ ਵਿਚੋਂ ਸੰਤੋਖ। ਧਰਮ ਦੇ ਸੱਜੇ ਖੱਬੇ ਦਇਆ ਤੇ ਸੰਤੋਖ ਖੜਿਆ ਹੈ। ਇੰਵ ਕਹਿ ਲਓ ਜੇ ਦਇਆ ਮਾਂ ਹੈ ਤਾਂ ਸੰਤੋਖ ਪਿਤਾ। ਦਇਆ ਵਿਚੋਂ ਸੇਵਾ ਦਾ ਜਨਮ ਹੁੰਦਾ ਹੈ ਤੇ ਸੰਤੋਖ ਵਿਚੋਂ ਸਿਮਰਨ ਦਾ। ਜਿਵੇਂ ਜਿਵੇਂ ਸੇਵਾ ਵਿਚ ਲੀਨ ਹੋ ਕੇ ਮਨੁੱਖ ਨਾਲ ਨਾਲ ਸਿਮਰਨ ਕਰਦਾ ਹੈ ਤਾਂ ਧਰਮ ਨੂੰ ਇਕ ਸ਼ਿੰਗਾਰ ਮਿਲ ਜਾਂਦਾ ਹੈ। ਧਰਮ ਵਿਚੋਂ ਦਇਆ ਤੇ ਸਿਮਰਨ ਕੱਢ ਦਈਏ ਤਾਂ ਧਰਮ ਸਿਰਫ਼ ਇਕ ਲਾਸ਼ ਦੀ ਤਰ੍ਹਾਂ ਮੁਰਦਾ ਹੋ ਜਾਂਦਾ ਹੈ। ਐਸੇ ਧਰਮੀ ਲੋਕਾਂ ਕੋਲੋਂ ਵੈਰ ਵਿਰੋਧ ਦੇ ਭੇਦ ਦੀ ਸੜ੍ਹਾਂਦ ਆਉਣ ਲੱਗ ਪੈਂਦੀ ਹੈ। ਐਸੇ ਧਰਮੀ ਲੋਕਾਂ ਕੋਲ ਬੈਠਣਾ ਬਹੁਤ ਔਖਾ ਹੈ ਜੋ ਦਇਆ ਤੇ ਸੰਤੋਖ

ਤੋਂ ਕੋਰੇ ਹਨ। ਦਿਆਲੂ ਮਨੁੱਖ ਦੇ ਦਰਸ਼ਨ ਅਠਸਠ ਤੀਰਥਾਂ ਦਾ ਇਸ਼ਨਾਨ ਹੈ :

ਅਠਸਠ ਤੀਰਥ ਸਗਲ ਪੁੰਨ ਜੀਅ ਦਇਆ ਪ੍ਰਵਾਨੁ ॥

(ਬਾਰਹਮਾਹਾ ਮਾਝ ਮਹਲਾ ੫)

ਦਇਆ ਤੋਂ ਬਿਨਾਂ ਕੀਤੀ ਗਈ ਸੇਵਾ ਵਪਾਰ ਹੈ, ਇਕ ਰਾਜਨੀਤੀ ਹੈ, ਰਾਜਨੀਤਕ ਵੀ ਲੋਕਾਂ ਨੂੰ ਇਹ ਆਖ ਕੇ ਠੱਗਦਾ ਹੈ ਕਿ ਮੈਂ ਦੇਸ਼ ਕੌਮ ਦੀ ਸੇਵਾ ਕਰਨੀ ਹੈ। ਰਾਜਨੀਤਕ ਦੀ ਸੇਵਾ ਵਿਚ ਸੁਆਰਥ ਹੈ। ਦਿਆਲੂ ਦੀ ਸੇਵਾ ਵਿਚ ਅਨੰਦ ਹੈ। ਦਇਆ ਤੋਂ ਜੋ ਸੇਵਾ ਨਿਕਲਦੀ ਹੈ, ਉਹ ਸੇਵਾ ਅੱਗੇ ਅਨੰਦ ਨੂੰ ਜਨਮ ਦੇਂਦੀ ਹੈ। ਸੰਤੋਖ ਤੋਂ ਹੀਣਾ ਸਿਮਰਨ ਇਕ ਪਖੰਡ ਹੁੰਦਾ ਹੈ ਤੇ ਪਾਖੰਡ ਅਹੰਕਾਰ ਨੂੰ ਜਨਮ ਦੇਂਦਾ ਹੈ।

ਜਿਹੜੀ ਦਇਆ ਸੇਵਾ ਨੂੰ ਜਨਮ ਨਾ ਦੇ ਸਕੇ ਉਹ ਬਾਂਝ ਹੈ। ਜੈਨੀ ਸਾਧੂਆਂ ਕੋਲ ਬਾਂਝ ਦਇਆ ਹੈ। ਉਨ੍ਹਾਂ ਦੀ ਦਇਆ ਸੇਵਾ-ਹੀਨ ਹੈ। ਜੈਨ ਮੁਨੀ ਅਕਸਰ ਅਹੰਕਾਰੀ ਦੇਖੇ ਗਏ ਹਨ ਤੇ ਅਹੰਕਾਰ ਪਾਪ ਦਾ ਮੂਲ ਹੈ।

ਅੱਜ ਦੇ ਸੰਸਾਰ ਵਿਚ ਦਇਆ ਮਿਟਦੀ ਜਾ ਰਹੀ ਹੈ ਤੇ ਜਦ ਦਇਆ ਹੀ ਨਹੀਂ ਤਾਂ ਧਰਮ ਕਿਥੇ ? ਧਰਮ ਗਿਆ ਤਾਂ ਸੰਤੋਖ ਆਪਣੇ ਆਪ ਚਲਾ ਜਾਂਦਾ ਹੈ। ਇਸ ਲੜੀ ਨੂੰ ਇਸ ਤਰ੍ਹਾਂ ਜੋੜੀਏ—ਜਿਥੇ ਦਇਆ ਹੈ, ਉਥੇ ਸੇਵਾ ਹੈ, ਜਿਥੇ ਸੇਵਾ ਹੈ ਉਥੇ ਧਰਮ ਹੈ, ਜਿਥੇ ਧਰਮ ਹੈ ਉਥੇ ਸੰਤੋਖ ਹੈ, ਜਿਥੇ ਸੰਤੋਖ ਹੈ ਉਥੇ ਸਿਮਰਨ ਹੈ ਤੇ ਜਿਥੇ ਸਿਮਰਨ ਹੈ ਉਥੇ ਅਕਾਲ ਪੁਰਖ ਆਪ ਹੈ।

# ਯੋਗੀ ਤੇ ਭੋਗੀ

ਯੋਗ ਸ਼ਬਦ ਦਾ ਅਰਥ ਹੈ—ਜੋੜ, ਜਮ੍ਹਾਂ। ਇਸ ਯੋਗ ਸ਼ਬਦ ਦੇ ਆਧਾਰ ਤੇ ਇਕ ਬਹੁਤ ਵੱਡਾ ਯੋਗ ਮਤ ਖੜਾ ਹੋਇਆ ਹੈ। ਕਰਮ ਕਰ ਕੇ ਜੋ ਆਪਣੀ ਆਤਮਾ ਨੂੰ ਪ੍ਰਮਾਤਮਾ ਨਾਲ ਜੋੜਦਾ ਸੀ ਅਸੀਂ ਉਸ ਨੂੰ ਕਰਮ ਯੋਗੀ ਕਹਿੰਦੇ ਸੀ। ਗਿਆਨ ਦੇ ਆਸਰੇ ਤੇ ਜੋੜਨ ਵਾਲੇ ਨੂੰ ਗਿਆਨ ਯੋਗੀ। ਚਿੱਤ ਦੀ ਸਰਲਤਾ ਨੂੰ ਸਹਿਜ ਯੋਗ, ਤੇ ਸੱਤਾ ਨੂੰ ਜਿਸ ਨੇ ਸੱਤ ਨਾਲ ਜੋੜਿਆ ਉਸ ਨੂੰ ਰਾਜ-ਯੋਗੀ ਆਖਿਆ ਗਿਆ।

ਪਰ ਯੋਗ ਮਤ ਵਿਚ ਹਠ ਯੋਗ ਦਾ ਵੀ ਆਪਣਾ ਅਸਥਾਨ ਹੈ। ਈਸ਼ਵਰ ਨਾਲ ਜੁੜਿਆ ਹੋਇਆ ਮਨੁੱਖ ਯੋਗੀ ਹੈ। ਯੋਗ ਕਿਸੇ ਲਿਬਾਸ, ਭੇਖ ਯਾ ਸੰਪਰਦਾ ਦਾ ਨਾਮ ਨਹੀਂ ਹੈ। ਯੋਗ ਤੋਂ ਪ੍ਰਾਪਤ ਹੋਈਆਂ ਸਿੱਧੀਆਂ ਕਰਕੇ ਯੋਗੀਆਂ ਨੂੰ ਸਿੱਧ ਆਖਿਆ ਗਿਆ। ਸਿੱਧਾਂ ਯੋਗੀਆਂ ਨਾਲ ਗੁਰੂ ਨਾਨਕ ਦੇਵ ਦੀ ਲੰਬੀ ਗੋਸ਼ਟੀ ਹੋਈ ਹੈ। ਤਥਾ ਕਥਤ ਯੋਗੀ ਜੋ ਹਠ ਨਿਗ੍ਰਹਿ ਕਰਕੇ ਯੋਗੀ ਕਹਿਲਾਉਂਦੇ ਸਨ, ਗੁਰੂ ਜੀ ਨੂੰ ਯੋਗ ਦੀਆਂ ਜੁਗਤੀਆਂ ਇੰਜ ਦੱਸਣ ਲੱਗੇ :

ਯੋਗੀ :

ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥
ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥
(ਰਾਮਕਲੀ ਮਹਲਾ ੧, ਸਿਧ ਗੋਸਟਿ, ਪੰਨਾ ੯੩੮)

ਗੁਰੂ ਜੀ :

ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥
(ਸਿਧ ਗੋਸਟਿ, ਪੰਨਾ ੯੩੯)

ਚਿੱਤ ਦੀ ਇਕਾਗਰਤਾ ਹੀ ਇਕਾਂਤ ਦਾ ਵਾਸਾ ਹੈ, ਪਰ ਪ੍ਰਮਾਤਮਾ ਦਾ

ਨਾਮ-ਰੂਪੀ ਕੰਦ ਮੂਲ ਖਾਂਦਿਆਂ ਹੀ ਭੁੱਖ ਮਿਟਦੀ ਹੈ।

ਗੁਰੂ ਜੀ ਨੂੰ ਜੋਗੀ ਮੁੰਦ੍ਰਾ ਆਦਿਕ ਪਹਿਨਣ ਵਾਸਤੇ ਪ੍ਰੇਰਦੇ ਰਹੇ:

ਪ੍ਰਸ਼ਨ:

ਦਰਸਨ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥
ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥

(ਸਿਧ ਗੋਸਟਿ, ਪੰਨਾ ੯੩੯)

ਗੁਰੂ ਜੀ:

ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥
ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ॥
ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥

(ਸਿਧ ਗੋਸਟਿ, ਪੰਨਾ ੯੩੯)

ਜੋਗ ਮਤ ਵਿਚ ਆਏ ਭਰਥਰ ਜੋਗੀ ਨੂੰ ਗੁਰੂ ਜੀ ਜਲ ਵਿਚ ਕਮਲ ਸਮਾਨ ਰਹਿਣ ਦਾ ਉਪਦੇਸ਼ ਦੇ ਰਹੇ ਹਨ:

ਜਲ ਮਹਿ ਉਪਜੈ ਜਲ ਤੇ ਦੂਰਿ॥
ਜਲ ਮਹਿ ਜੋਤਿ ਰਹਿਆ ਭਰਪੂਰਿ॥

— —

ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥
ਨਿਰਮਲ ਨਾਮੁ ਮੇਰਾ ਆਧਾਰੁ॥

(ਆਸਾ ਮਹਲਾ ੧, ਪੰਨਾ ੪੧੨)

ਯੋਗ ਮਤ ਦਾ ਹਿੰਦੁਸਤਾਨੀ ਚਿੰਤਨ ਤੇ ਆਪਣਾ ਖ਼ਾਸ ਅਸਰ ਰਿਹਾ ਹੈ, ਜਿਸ ਹੇਠ ਆ, ਰਾਜੇ ਗੋਪੀ ਚੰਦ ਤੇ ਭਰਥਰੀ ਵਰਗੇ ਆਲਮ ਮਨੁੱਖ ਵੀ ਜੋਗੀ ਬਣ ਗਏ ਸਨ। ਇਸ ਤੋਂ ਪ੍ਰੇਰਤ ਹੋ ਕੇ ਕਈ ਸਿਖ ਸੰਤ ਵੀ ਆਪਣੇ ਆਪ ਨੂੰ ਯੋਗੀ ਅਖਵਾਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ।

ਸੰਸਾਰ ਦੇ ਸੰਘਰਸ਼ ਤੋਂ ਭਗੌੜਿਆਂ ਦੀ ਤਰ੍ਹਾਂ ਇਕ ਪਾਸੇ ਬੈਠ, ਰਿਧੀਆਂ ਸਿਧੀਆਂ ਦੀ ਦਲਦਲ ਵਿਚ ਜੋਗੀ ਫਸ ਗਏ ਸਨ:

ਸਿਧ ਛਪ ਬੈਠੇ ਪਰਬਤੀਂ ਕਉਨ ਜਗਤ ਕੋ ਪਾਰ ਉਤਾਰਾ॥

(ਭਾਈ ਗੁਰਦਾਸ ਜੀ)

ਕਰਮ ਯੋਗੀ ਬਨਾਉਣ ਲਈ ਗੁਰੂ ਜੀ ਇਨ੍ਹਾਂ ਯੋਗੀਆਂ ਕੋਲ ਅਕਸਰ ਜਾਂਦੇ ਰਹੇ।

ਭੋਗ ਸ਼ਬਦ ਭਾਗ ਤੋਂ ਬਣਿਆ ਜਾਪਦਾ ਹੈ ਤੇ ਭਾਗ ਦਾ ਮਤਲਬ ਹੈ ਤਕਸੀਮ ਕਰਨਾ, ਟੁਕੜੇ ਕਰਨਾ। ਇਸ ਵਾਸਤੇ ਜਿਥੇ ਯੋਗੀ ਦੀ ਉਪਮਾ ਹੋਈ, ਉਥੇ ਭੋਗੀ ਦੀ ਨਿੰਦਾ ਹੋਈ।

ਜਿਸ ਨੇ ਆਪਣੇ ਆਪ ਨੂੰ ਪ੍ਰਮਾਤਮਾ, ਆਪਣੀ ਮੂਲ ਸਤਾ ਤੋਂ ਤੋੜਿਆ ਹੈ, ਉਸ ਨੂੰ ਭੋਗੀ ਆਖਿਆ ਗਿਆ। ਆਪਣੀ ਮੂਲ ਸਤਾ ਤੋਂ ਜਦ ਮਨੁੱਖ ਟੁੱਟਦਾ ਹੈ ਤਾਂ ਫਿਰ ਉਸ ਦਾ ਕੰਮ ਤੋੜਨਾ ਹੀ ਰਹਿ ਜਾਂਦਾ ਹੈ। ਉਹ ਦੋ ਦਿਲਾਂ ਨੂੰ ਤੋੜੇਗਾ। ਦੋ ਜੁੜੇ ਭਰਾ, ਦੋ ਜੁੜੀਆਂ ਹੋਈਆਂ ਕੌਮਾਂ ਨੂੰ ਤੋੜੇਗਾ। ਸੰਸਾਰ ਵਿਚ ਜਦ ਵੀ ਕੁਛ ਮਨੁੱਖ ਦੇ ਹੱਥ ਕਟਦਾ ਹੈ, ਉਹ ਮਨੁੱਖ ਭੋਗੀ ਹੁੰਦਾ ਹੈ, ਕਿਉਂਕਿ ਭੋਗੀ ਦਾ ਰਸ ਤੋੜਨ ਵਿਚ ਹੈ।

ਮੌਲਾਨਾ ਰੂਮ ਨੇ ਆਪਣੀ ਮਸਨਵੀ ਵਿਚ ਇਕ ਪਿਆਰੀ ਕਥਾ ਲਿਖੀ ਹੈ: ਇਕ ਆਜੜੀ (ਅਯਾਲੀ) ਭੇਡਾਂ ਚਾਰਦਾ ਸ਼ਹਿਰ ਦੀ ਨੁੱਕਰੇ ਆ ਗਿਆ। ਇਹ ਇਕੱਲਾ ਸੀ ਤੇ ਚੰਦ ਭੇਡਾਂ ਇਸ ਦਾ ਸਰਮਾਇਆ ਸੀ। ਜੰਗਲਾਂ ਦੇ ਰੁੱਖ ਇਸ ਦਾ ਮਕਾਨ ਸਨ। ਸ਼ਹਿਰ ਦੀ ਨੁੱਕਰ ਤੇ ਇਕ ਇਬਾਦਤਗਾਹ (ਧਰਮ ਮੰਦਰ) ਵਿਚ ਹੋ ਰਹੀ ਵਾਅਜ਼ (ਕਥਾ) ਸੁਣਨ ਲੱਗ ਪਿਆ। ਉਪਦੇਸ਼ਕ ਕਹਿ ਰਿਹਾ ਸੀ—ਖ਼ੁਦਾ ਇਕ ਹੈ, ਲਾ-ਮਕਾਂ ਹੈ, ਲਾ-ਸ਼ਰੀਕ ਹੈ। ਇਹ ਸੁਣ ਆਜੜੀ ਬਹੁਤ ਖ਼ੁਸ਼ ਹੋਇਆ। ਕਹਿਣ ਲੱਗਾ, ਖ਼ੁਦਾ ਤਾਂ ਮੇਰੇ ਵਰਗਾ ਹੈ—ਮੇਰਾ ਵੀ ਕੋਈ ਸ਼ਰੀਕ ਨਹੀਂ, ਕਈ ਮਕਾਨ ਨਹੀਂ, ਮੈਂ ਵੀ ਇਕ ਕੱਲ੍ਹਾ ਹਾਂ। ਆਪਣੇ ਮਨ ਵਿਚ ਐਸਾ ਨਿਸ਼ਚਾ ਕਰ, ਜੰਗਲ ਪਰਤ ਆਇਆ।

ਅੱਜ ਭੇਡਾਂ ਦਾ ਦੁੱਧ ਚੋ ਕੇ ਤੇ ਬਾਜਰੇ ਦੀ ਰੋਟੀ ਬਣਾ ਦਰਖ਼ਤ ਥਲੇ ਬੈਠ ਗਿਆ ਤੇ ਆਖਣ ਲੱਗਾ: ਹੇ ਖ਼ੁਦਾ, ਹੁਣ ਆ ਮੇਰੇ ਨਾਲ ਬੈਠ ਕੇ ਖਾ। ਕਿਉਂਕਿ ਤੂੰ ਵੀ ਮੇਰੇ ਵਰਗਾ ਹੈਂ। ਜੋਦੜੀ ਕਰ ਕੇ ਆਖਣ ਲੱਗਾ: ਦੇਖ ਖ਼ੁਦਾ, ਮੇਰੇ ਕੋਲ ਭੇਡਾਂ ਵੀ ਹਨ। ਉਪਦੇਸ਼ਕ ਨੇ ਇਹ ਨਹੀਂ ਦਸਿਆ ਕਿ ਤੁਹਾਡੇ ਕੋਲ ਭੇਡਾਂ ਹਨ ਕਿ ਨਹੀਂ। ਫਿਰ ਖ਼ੁਦਾ ਮੈਂ ਜੜ੍ਹੀਆਂ ਬੂਟੀਆਂ ਦਾ ਕੰਮ ਵੀ ਜਾਣਦਾ ਹਾ ਜੇਕਰ ਤੈਨੂੰ ਕਿਧਰੇ ਬੁਖ਼ਾਰ ਚੜ੍ਹ ਜਾਏ ਇਲਾਜ ਕਰਾਂਗਾ, ਤੇਰਾ ਚੋਲਾ ਪਾਟ ਜਾਏ, ਸੀ ਦੇਵਾਂਗਾ। ਜਦ ਵੀ ਤੈਨੂੰ ਭੁੱਖ ਲਗੇ ਰੋਟੀ ਬਣਾ ਦੇਵਾਂਗਾ। ਮੈਨੂੰ ਜੁੱਤੀ ਗੰਢਣ ਦੀ ਜਾਚ ਵੀ ਆਂਵਦੀ ਹੈ, ਸੀ ਦਿਆ ਕਰਾਂਗਾ।

ਇਸ ਤਰ੍ਹਾਂ ਦੀ ਜੋਦੜੀ ਕਰ, ਖ਼ੁਦਾ ਨੂੰ ਬੁਲਾ ਰਿਹਾ ਸੀ:

ਤੂ ਕੁਜਾਈ ਤਾਂ ਸ਼ਵਮ ਮਮ ਚਾਕਰਦ।

ਤੂੰ ਕਿਥੇ ਹੈਂ ? ਆ ਮੈਂ ਤੇਰੀ ਚਾਕਰੀ ਕਰਾਂ।

ਤਾਂ ਕੋਲ ਦੀ ਹਜ਼ਰਤ ਮੂਸਾ ਲੰਘਿਆ ਜਾ ਰਿਹਾ ਸੀ, ਉਹ ਕ੍ਰੋਧਤ ਹੋ ਕੇ ਕਹਿਣ ਲੱਗਾ ਕਿ ਖ਼ੁਦਾ ਨੂੰ ਤੂੰ ਭੁੱਖਾ ਨੰਗਾ ਸਮਝਿਆ ਹੈ ? ਉਸ ਨੂੰ ਕਿਧਰੇ ਤਾਪ ਚੜ੍ਹਦਾ ਹੈ ਜੋ ਜੜ੍ਹੀ ਬੂਟੀ ਘੋਲ ਕੇ ਪਿਲਾਵੇਂਗਾ ? ਖਿਝ ਕੇ ਦੋ ਥੱਪੜ ਮਾਰ ਕੋਹਤੂਰ ਤੇ ਚਲਾ ਗਿਆ। ਰਾਤ ਨੂੰ ਜਦ ਧਿਆਨ ਵਿਚ ਬੈਠਣ ਲੱਗਾ ਤਾਂ ਪ੍ਰਮਾਤਮਾ ਵਿਚ ਧਿਆਨ ਜੁੜਨਾ ਔਖਾ ਹੋ ਗਿਆ। ਬਹੁਤ ਯਤਨ ਕਰਨ ਤੇ ਵੀ ਜਦ ਧਿਆਨ ਨਾ ਜੁੜਿਆ ਤਾਂ ਫਰਿਆਦ ਕੀਤੀ ਕਿ ਹੇ ਖ਼ੁਦਾ! ਮੈਥੋਂ ਕੀ ਭੁੱਲ ਹੋ ਗਈ ਹੈ ? ਅੱਜ ਜੁੜਨਾ ਕਿਉਂ ਨਸੀਬ ਨਹੀਂ ਹੋ ਰਿਹਾ ? ਆਵਾਜ਼ ਆਈ, ਨਹੀਂ ਜੁੜ ਸਕੇਂਗਾ ਕਿਉਂਕਿ ਅੱਜ ਤੂੰ ਕਿਸੇ ਜੁੜੇ ਹੋਏ ਨੂੰ ਤੋੜ ਕੇ ਆਇਆ ਹੈਂ। ਤੈਨੂੰ ਜਗਤ ਵਿਚ ਜੋੜਨ ਵਾਸਤੇ ਭੇਜਿਆ ਸੀ, ਤੋੜਨ ਵਾਸਤੇ ਨਹੀਂ:

ਤੂੰ ਬਰਾਇ ਵਸਲ ਕਰਦਨ ਆਮਦੀ।
ਨੇ ਬਰਾਏ ਫਸਲ ਕਰਦਨ ਆਮਦੀ।

ਦਿਲਾਂ ਨੂੰ ਤੋੜਨ ਵਾਲਾ ਪ੍ਰਮਾਤਮਾ ਤੋਂ ਟੁਟਿਆ ਹੀ ਰਹਿੰਦਾ ਹੈ:

ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥
(ਸਲੋਕ ਫਰੀਦ, ਪੰਨਾ ੧੩੮੪)

ਭੋਗੀ ਵਿਕਾਰਾਂ ਵਿਚ ਪੈ, ਆਪਣਾ ਸਰੀਰ ਤੋੜਦਾ ਹੈ, ਫਿਰ ਆਪਣੀ ਆਤਮਾ ਨੂੰ ਪ੍ਰਮਾਤਮਾ ਨਾਲੋਂ ਤੋੜਨਾ ਆਸਾਨ ਹੈ, ਜੋੜਨਾ ਔਖਾ ਹੈ।

# ਨਿਰਮਲ ਤੇ ਮੈਲਾ

ਨਾ ਚਾਹੁੰਦੇ ਹੋਏ ਵੀ ਤਨ ਦੇ ਕਪੜੇ ਮੈਲੇ ਹੋ ਜਾਂਦੇ ਹਨ। ਹਵਾ ਵਿਚ ਸੂਖਮ ਧੂੜ ਕੰਮ-ਕਾਰ ਕਰਦਿਆਂ ਵਿਚਰਦਿਆਂ ਇਹ ਧੂੜ ਕਪੜਿਆਂ ਅਤੇ ਜਿਸਮ ਤੇ ਪੈ ਜਾਂਦੀ ਹੈ ਤਾਂ ਕਪੜੇ ਦੇ ਨਾਲ ਇਹ ਮੈਲ ਸਾਫ਼ ਦਿੱਸਣ ਲੱਗ ਪੈਂਦੀ ਹੈ। ਇਸ ਮੈਲ ਦਾ ਮਨ ਤੇ ਬੁਰਾ ਪ੍ਰਭਾਵ ਪੈਂਦਾ ਹੈ, ਇਸ ਵਾਸਤੇ ਆਦਿ ਕਾਲ ਤੋਂ ਮਨੁੱਖ ਨੇ ਜਦੋਂ ਕਪੜੇ ਈਜਾਦ ਕੀਤੇ ਹਨ, ਧੋਂਦਾ ਆਇਆ ਹੈ। ਕਪੜੇ ਨੂੰ ਧੋਣ ਲਈ ਤਰ੍ਹਾਂ ਤਰ੍ਹਾਂ ਦੀ ਸਾਮੱਗਰੀ ਸਾਬਣ ਆਦਿ ਦੀ ਕਾਢ ਕੱਢੀ ਗਈ।

ਪਰ ਇਹ ਮੈਲ ਨਾ ਧੋਤੀ ਜਾਏ ਤਾਂ ਫਿਰ ਮੈਲ ਦੇ ਜ਼ੱਰਰੇ ਇਤਨੇ ਜਮ੍ਹਾਂ ਹੋ ਜਾਂਦੇ ਹਨ ਕਪੜਾ ਨਹੀਂ ਦਿਸਦਾ, ਮੈਲ ਹੀ ਦਿਸਦੀ ਹੈ। ਤਨ ਦੇ ਅੰਦਰ ਮਨ ਹੈ, ਖ਼ਲਾ ਵਿਚ ਤਰ੍ਹਾਂ ਤਰ੍ਹਾਂ ਦੇ ਵਿਚਾਰ ਦੀਆਂ ਤਰੰਗਾਂ ਹਨ, ਉਹ ਮਨ ਤੇ ਪੈ ਕੇ ਮਨ ਨੂੰ ਵਿਚਾਰ ਵੱਲ ਮੋੜਦੀਆਂ ਹਨ। ਇਹ ਮੈਲ ਅਤੀ ਸੂਖਮ ਹੈ। ਹੋਸ਼ ਦੀ ਅੱਖ ਨਾਲ ਵੇਖੀ ਜਾ ਸਕਦੀ ਹੈ। ਕਪੜਾ ਪਾਣੀ ਨਾਲ ਸਾਫ਼ ਹੁੰਦਾ ਹੈ, ਮਨ ਬਾਣੀ ਨਾਲ :

ਭਰੀਐ ਹਥੁ ਪੈਰੁ ਤਨੁ ਦੇਹ॥
ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥
ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥

(ਜਪੁਜੀ)

ਮੈਲੇ ਕਪੜਿਆਂ ਵਾਲਾ ਮਨੁੱਖ ਜਦ ਕਿਸੇ ਨਾਲ ਛੂੰਹਦਾ ਹੈ ਤਾਂ ਦੂਜਿਆਂ ਦੇ ਕਪੜੇ ਵੀ ਮੈਲੇ ਕਰਦਾ ਹੈ। ਇਸ ਤਰ੍ਹਾਂ ਮਨ-ਮਲੀਨ ਮਨੁੱਖ ਦੂਜਿਆਂ ਕੋਲ ਬੈਠ ਮੈਲ ਫੈਲਾਂਦਾ ਹੈ। ਕੁਸੰਗਤ ਤੋਂ ਬਚਣ ਵਾਸਤੇ ਇਸੇ ਲਈ ਸਤ-ਪੁਰਸ਼ ਕਹਿੰਦੇ ਹਨ :

ਤਨ ਔਰ ਤਨ ਤੇ ਪਾਏ ਕਪੜੇ ਨਿਰਮਲ ਹੋਣ ਨਾਲ ਮਨ ਨਿਰਮਲ

ਨਹੀਂ ਹੁੰਦਾ :

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
(ਵਡਹੰਸੁ ਮਹਲਾ ੩, ਪੰਨਾ ੫੫੮)

ਸਤਿਸੰਗ ਦੇ ਸਰੋਵਰ ਤੇ ਕੋਈ ਵਿਰਲਾ ਸਾਧਕ ਬਿਰਹੇ ਰੰਗ ਵਿਚ ਰੰਗਿਆ ਆਪਣਾ ਮਨ ਧੋਂਦਾ ਹੈ :

ਧੋਬੀ ਧੋਵੈ ਬਿਰਹਿ ਬਿਰਾਤਾ ॥
ਹਰਿ ਚਰਨ ਮੇਰਾ ਮਨੁ ਰਾਤਾ ॥
(ਸ੍ਰੀ ਨਾਮਦੇਉ ਜੀ, ਪੰਨਾ ੧੧੯੮)

ਜਿਸ ਤਰ੍ਹਾਂ ਬੱਦਲ ਵਿਚੋਂ ਨਿਰਮਲ ਬੂੰਦ ਡਿਗਦੀ ਹੈ ਪਰ ਰਸਤੇ ਵਿਚ ਹਵਾ ਦੇ ਕਣ ਵਿਚ ਜੋ ਮੈਲ ਹੈ, ਮਿਸ਼ਰਤ ਹੋ ਜਾਂਦੀ ਹੈ। ਫਿਰ ਬੂੰਦ ਧਰਤੀ ਤੇ ਆਈ ਤਾਂ ਧਰਤੀ ਦੀ ਮਿੱਟੀ ਨਾਲ ਰਲੀ ਬੂੰਦ ਗੰਦੀ ਹੋ ਗਈ। ਇਸੇ ਤਰ੍ਹਾਂ ਜੀਵਨ ਨਵਾਂ ਪ੍ਰਭੂ ਤੋਂ ਆਉਂਦਾ ਹੈ ਫਿਰ ਰਸਤੇ ਵਿਚੋਂ ਪਿਛਲੇ ਸੰਸਕਾਰਾਂ ਦੀ ਮੈਲ ਮਿਸ਼ਰਤ ਹੋ ਜਾਂਦੀ ਹੈ। ਫਿਰ ਸੰਸਾਰ ਤੇ ਆਂਵਦਿਆਂ ਸੰਸਾਰ ਦੀ ਮੈਲ ਇਸ ਤਰ੍ਹਾਂ ਚੰਮੜਦੀ ਹੈ ਕਿ ਫਿਰ ਚੇਤਨ-ਸਤਾ ਦਾ ਬੋਧ ਹੀ ਨਹੀਂ ਰਹਿੰਦਾ। ਅੱਜ ਮਨੁੱਖ ਨੂੰ ਵੇਖੀਏ, ਮੈਲ ਦੇ ਦਰਸ਼ਨ ਹੁੰਦੇ ਹਨ। ਬੰਦੇ ਦੇ ਦਰਸ਼ਨ ਹੋਣੇ ਮੁਸ਼ਕਲ ਹੋ ਗਏ ਹਨ। ਕ੍ਰੋਧ ਦੇ ਦਰਸ਼ਨ, ਵੈਰ, ਵਿਰੋਧ, ਲੋਭ ਦੇ ਹੀ ਦਰਸ਼ਨ ਹੁੰਦੇ ਹਨ।

ਸੰਸਾਰ ਅੰਦਰ ਕਿਧਰੇ ਵੀ ਘੁੰਮੀਏ ਮੈਲ ਲਗੇਗੀ, ਸੰਸਾਰ ਖ਼ੁਦ ਇਕ ਮੈਲ ਦਾ ਢੇਰ ਹੈ :

ਮੈਲਾ ਬ੍ਰਹਮਾ ਮੈਲਾ ਇੰਦੁ ॥
ਰਵਿ ਮੈਲਾ ਮੈਲਾ ਹੈ ਚੰਦੁ ॥
ਮੈਲਾ ਮਲਤਾ ਏਹੁ ਸੰਸਾਰੁ ॥
ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥
(ਸ੍ਰੀ ਕਬੀਰ ਜੀ, ਪੰਨਾ ੧੧੫੮)

ਜੋ ਹਰੀ ਨਾਲ ਜੁੜ ਗਿਆ ਉਹ ਵੀ ਨਿਰਮਲ ਹੈ :

ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬੀਚਾਰਾ ॥
(ਬਸੰਤ ਹਿੰਡੋਲ, ਪੰਨਾ ੧੧੯੫)

ਹਵਾ ਵਿਚ ਜੋ ਮੈਲ ਦੇ ਕਣ ਹਨ ਇਹ ਸੂਖਮ ਹਨ ਤੇ ਜ਼ਮੀਨ ਨੂੰ ਛੂਹ ਕੇ ਜੋ ਪਾਣੀ ਦੀ ਬੂੰਦ ਮੈਲੀ ਹੋ ਜਾਂਦੀ ਹੈ ਇਹ ਸਥੂਲ ਮੈਲ ਹੈ। ਜਨਮ-ਜਨਮਾਂਤਰਾਂ

ਦੇ ਸੰਸਕਾਰਾਂ ਦੀ ਮੈਲ ਅਤੀ ਸੂਖਮ ਹੈ। ਸੰਸਾਰ ਵਿਚ ਰਹਿੰਦਿਆਂ ਜੋ ਵਿਕਾਰਾਂ ਦੀ ਮੈਲ ਲੱਗ ਜਾਂਦੀ ਹੈ ਇਹ ਅਸਥੂਲ ਹੈ। ਅਸਥੂਲ ਮੈਲ ਤਾਂ ਸਾਧ ਸੰਗਤ ਵਿਚ ਆਇਆਂ ਹੀ ਹਟ ਜਾਂਦੀ ਹੈ:

ਸਾਧ ਸੰਗਿ ਮਲੁ ਲਾਥੀ ॥
ਪਾਰਬ੍ਰਹਮੁ ਭਇਓ ਸਾਥੀ ॥

(ਸੋਰਠਿ ਮਹਲਾ ੫, ਪੰਨਾ ੬੨੫)

ਪਰ ਸੂਖਮ ਮੈਲ ਜੋ ਹਉਮੈ ਦੀ ਹੈ ਉਹ ਕਰਤਾ-ਪਨ ਅੰਦਰ ਜੋ ਬੈਠਾ ਹੈ—ਮੈਂ ਕਰ ਰਿਹਾ ਹਾਂ। ਇਹ ਮੈਲ ਲੰਬੀ, ਦੀਰਘ ਤੇ ਸੂਖਮ ਹੈ:

ਹਉ ਮੈਲਾ ਮਲ ਕਬਹੂੰ ਨਾ ਧੋਵੈ ॥

(ਗਉੜੀ ਸੁਖਮਨੀ)

ਵਿਕਾਰ ਕਰਦਿਆਂ ਹੋਇਆਂ ਦਿਸ ਪੈਂਦੇ ਹਨ। ਅਤੀ ਸੂਖਮ ਹਉਮੈ ਨਹੀਂ ਦਿਸਦੀ। ਇਹ ਮੈਲ ਆਪ ਜਪ ਤਪ ਕੀਤੇ ਬਿਨਾਂ ਨਹੀਂ ਹਟਦੀ:

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥

(ਮਹਲਾ ੨, ਪੰਨਾ ੪੬੬)

ਗੁਰ-ਸ਼ਬਦ ਦੀ ਕਮਾਈ ਨਾਲ ਇਹ ਦੀਰਘ ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ ਔਰ ਇਸ ਤਰ੍ਹਾਂ ਅੰਤਸ਼ਕਰਨ ਸ਼ੁੱਧ ਤੇ ਨਿਰਮਲ ਹੋ ਜਾਂਦਾ ਹੈ।

# ਤਮੋ ਗੁਣ ਰਜੋ ਗੁਣ ਸਤਿ ਗੁਣ

ਸੰਸਾਰ ਦੀ ਜੀਵਨ-ਧਾਰਾ ਇਨ੍ਹਾਂ ਤਿੰਨਾਂ ਗੁਣਾਂ ਦੇ ਤਲ ਤੇ ਹੀ ਚਲ ਰਹੀ ਹੈ। ਮਨੁੱਖ ਦੇ ਕਰਮ ਉਸ ਦੇ ਸੁਭਾਵਿਕ ਗੁਣਾਂ ਤੋਂ ਹੀ ਪ੍ਰਗਟ ਹੁੰਦੇ ਹਨ।

ਕਈ ਜਨਮਾਂ ਦੇ ਸੰਸਕਾਰਾਂ ਨਾਲ ਮਨੁੱਖ ਦੇ ਜੀਵਨ ਦਾ ਇਕ ਢਾਂਚਾ ਬਣ ਜਾਂਦਾ ਹੈ, ਫਿਰ ਜੀਵਨ ਉਸੇ ਢਾਂਚੇ ਅੰਦਰ ਹੀ ਕੈਦ ਹੋ ਕੇ ਰਹਿ ਜਾਂਦਾ ਹੈ। ਸਾਧਨਾ ਭਗਤੀ ਉਸ ਢਾਂਚੇ ਨੂੰ ਤੋੜ ਕੇ ਮੁਕਤ ਦੁਆਰ ਖੋਲ੍ਹਦੀ ਹੈ। ਤਮੋ ਗੁਣੀ ਮਨੁੱਖ ਦਾ ਜੀਵਨ ਅੰਧਕਾਰ ਵਿਚ ਹੁੰਦਾ ਹੈ। ਤਮ ਉਸ ਦੇ ਜੀਵਨ ਤੇ ਹਰ ਵਕਤ ਛਾਇਆ ਰਹਿੰਦਾ ਹੈ। ਜ਼ਿਆਦਾ ਖਾਣਾ, ਜ਼ਿਆਦਾ ਸੌਣਾ ਅਤੇ ਆਲਸ ਇਸ ਦੇ ਜੀਵਨ ਦੀ ਬੁਨਿਆਦ ਹੁੰਦੀ ਹੈ। ਅਤੀ ਖਾਣੇ, ਅਤੀ ਸੌਣੇ ਅਤੇ ਆਲਸ ਕਰਕੇ ਸਰੀਰ ਰੋਗੀ ਅਤੇ ਮਨ ਵਿਕਾਰੀ ਹੁੰਦਾ ਹੈ। ਜ਼ਿੰਦਗੀ ਦੀ ਦੌੜ ਵਿਚ ਪੱਛੜ ਜਾਂਦਾ ਹੈ। ਕਰਮ ਕੁਝ ਵੀ ਨਹੀਂ ਕਰਨਾ ਚਾਹੁੰਦਾ। ਲੇਕਿਨ ਫਲ ਬੜੇ ਜ਼ੋਰ ਨਾਲ ਮੰਗਦਾ ਹੈ:

ਸੇਵਾ ਥੋਰੀ ਮਾਗਨੁ ਬਹੁਤਾ॥
ਮਹਲੁ ਨ ਪਾਵੈ ਕਹਤੋ ਪਹੁਤਾ॥

(ਸੂਹੀ ਮਹਲਾ ੫, ਪੰਨਾ ੭੩੮)

ਕਰਮ ਤੋਂ ਬਿਨਾਂ ਮੰਗਣਾ, ਬੀਜ ਤੋਂ ਬਿਨਾਂ ਬ੍ਰਿਖਸ਼ ਪੈਦਾ ਕਰਨ ਦੀ ਕੋਸ਼ਿਸ਼ ਕਰਨੀ ਹੈ। ਬੁਨਿਆਦ ਤੇ ਦੀਵਾਰਾਂ ਤੋਂ ਬਿਨਾਂ ਛੱਤ ਪਾਉਣ ਦੀ ਸੋਚਣਾ ਹੈ। ਤਾਮਸੀ ਮਨੁੱਖ ਕਰਮ ਤੋਂ ਬਚਦਾ ਹੈ, ਪਰ ਫਲ ਬਹੁਤ ਜ਼ੋਰ ਨਾਲ ਮੰਗਦਾ ਹੈ। ਆਲਸ ਨਿੰਦਰਾ ਤੰਦਰਾ ਵਿਚ ਧੁਤ ਹੋਏ ਪਏ ਰਹਿਣਾ ਜੀਵਨ ਦਾ ਰਸ ਬਣ ਜਾਂਦਾ ਹੈ ਤੇ ਜਦ ਐਸਾ ਮਨੁੱਖ ਦੀਨ ਦੁਨੀਆਂ ਦੀ ਦੌੜ ਵਿਚ ਪਿਛੇ ਰਹਿ ਜਾਂਦਾ ਹੈ ਤਾਂ ਦੋਸ਼ੀ ਠਹਿਰਾਂਦਾ ਹੈ ਜਗਤ ਨੂੰ ਪ੍ਰਮਾਤਮਾ ਨੂੰ। ਮੁਹੰਮਦ ਸਾਹਿਬ ਦਾ ਕਹਿਣਾ ਹੈ ਕਿ ਦੇਣਾ ਫ਼ਰਜ਼ ਹੈ, ਮੰਗਣਾ ਹੱਕ ਹੈ।

ਕਰਮ ਕਰਨਾ ਫ਼ਰਜ਼ ਹੈ ਤੇ ਫਲ ਮੰਗਣਾ ਹੱਕ ਹੈ। ਕਰਮ ਵਿਚ ਲੀਨ ਹੋਏ ਬਿਨਾਂ ਫਲ ਮੰਗਣਾ ਰੇਤ ਵਿਚੋਂ ਤੇਲ ਕੱਢਣਾ ਹੈ। ਗੁਰੂ ਰਾਮਦਾਸ ਜੀ ਲਾਵਾਂ ਦੇ ਪਾਠ ਵਿਚ ਕਰਮ ਦੀ ਦ੍ਰਿੜ੍ਹਤਾ ਦਾ ਸੰਦੇਸ਼ ਦੇ ਰਹੇ ਹਨ। ਪਹਿਲੀ ਲਾਵ ਕਰਮ

ਦੀ ਪ੍ਰੇਰਨਾ ਦੇ ਰਹੀ ਹੈ:

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ ॥
(ਸੂਹੀ ਮਹਲਾ ੪, ਪੰਨਾ ੭੭੩)

ਤਮੋ ਗੁਣੀ ਕਰਮ-ਹੀਨ ਹੁੰਦਾ ਹੈ, ਪਰ ਫਲ-ਹੀਨ ਨਹੀਂ ਹੋਣਾ ਚਾਹੁੰਦਾ। ਕਰਮ ਤੋਂ ਬਿਨਾਂ ਫਲ ਕਿਥੇ ? ਸੋ ਤਮੋ ਗੁਣੀ ਦੀ ਜ਼ਿੰਦਗੀ ਝੋਰਿਆਂ, ਹੌਕਿਆਂ ਵਿਚ ਬਤੀਤ ਹੁੰਦੀ ਹੈ। ਐਸਾ ਮਨੁੱਖ ਆਪਣੀ ਨਾਕਾਮੀ ਦਾ ਕਾਰਨ ਹਮੇਸ਼ਾ ਸੰਸਾਰ ਨੂੰ ਦੱਸਦਾ ਹੈ। ਸੰਸਾਰ ਤੇ ਗਿਲਾ ਗੁੱਸਾ ਇਸ ਦੇ ਸੁਭਾਵ ਵਿਚ ਰਲ ਜਾਂਦਾ ਹੈ।

ਰਜੋ ਗੁਣੀ ਦੀ ਭੱਜ-ਦੌੜ ਬਹੁਤ ਹੈ, ਪਰ ਨਾਲੇ ਫਲ ਦੀ ਇੱਛਾ ਹੈ। ਜੀਵਨ ਸਾਰਾ ਸੰਘਰਸ਼ ਨਾਲ ਭਰਿਆ ਪਿਆ ਹੈ। ਇਸ ਵਰਗ ਵਿਚ ਰਾਜਨੀਤਕ ਵਪਾਰੀ ਤੇ ਹੋਰ ਕਿਰਤ ਕਰਦੇ ਹੋਏ ਉੱਦਮੀ ਮਨੁੱਖ ਮਿਲਣਗੇ। ਸਾਰੇ ਬੀਜ ਬੋਏ ਹੋਏ ਫਲ ਤੱਕ ਨਹੀਂ ਅੱਪੜਦੇ। ਸੋ ਜਿਸ ਕਰਮ ਨੂੰ ਭਾਗ ਨਾ ਲੱਗੇ ਰਜੋ ਗੁਣੀ ਮਨੁੱਖ ਅਫ਼ਸੋਸ ਨਾਲ ਭਰ ਜਾਂਦਾ ਹੈ। ਮੇਰੀ ਕੀਤੀ ਹੋਈ ਮਿਹਨਤ ਸਫ਼ਲ ਕਿਉਂ ਨਹੀਂ ਹੋਈ ? ਇਸ ਚਿੰਤਾ ਵਿਚ ਕਦੀ ਆਪਣਾ ਦਿਮਾਗ਼ੀ ਸੰਤੁਲਨ ਵੀ ਖੋ ਬੈਠਦਾ ਹੈ। ਸੀਮਾ ਤੋਂ ਜ਼ਿਆਦਾ ਦਿਮਾਗ਼ੀ ਤੇ ਸਰੀਰਕ ਭੱਜ-ਦੌੜ ਕਾਰਨ ਇਹ ਕਈ ਤਰ੍ਹਾਂ ਦੀਆਂ ਬੀਮਾਰੀਆਂ ਸਹੇੜ ਲੈਂਦਾ ਹੈ।

ਜਿਥੇ ਤਾਮਸੀ ਕਰਮ-ਹੀਨ ਹੈ, ਉਥੇ ਰਾਜਸੀ ਕਰਮ ਕਰਨ ਦੀ ਅਤਿ ਤੱਕ ਪਹੁੰਚ ਜਾਂਦਾ ਹੈ ਤੇ ਅਤਿ ਸਦਾ ਦੁੱਖ ਨੂੰ ਜਨਮ ਦੇਂਦੀ ਹੈ:

ਅਤੀ ਹੂ ਧਕਾ ਖਾਇ॥

ਅਤਿ ਥਕਾਵਟ ਨੂੰ ਜਨਮ ਦੇਂਦੀ ਹੈ। ਥਕਾਵਟ ਉਕਤਾਹਟ ਨੂੰ ਜਨਮ ਦੇਂਦੀ ਹੈ ਤੇ ਉਕਤਾਹਟ ਕਰਕੇ ਬੇ-ਰਸੀ ਦਾ ਜਨਮ ਹੁੰਦਾ ਹੈ। ਜਿਥੇ ਅਤਿ ਆਈ ਉਥੇ ਦੁੱਖ ਸ਼ੁਰੂ ਹੋਇਆ। ਸਿਤਾਰ ਦੀਆਂ ਤਾਰਾਂ ਬਹੁਤ ਕੱਸ ਦਈਏ ਤਾਂ ਸੁਰ ਸਾਧਨੀ ਔਖੀ ਹੈ, ਪਰ ਜੇਕਰ ਬਹੁਤ ਢਿੱਲੀਆਂ ਕਰ ਦਈਏ ਤਾਂ ਸੰਗੀਤ ਦਾ ਜਨਮ ਨਹੀਂ ਹੁੰਦਾ। ਸੰਗੀਤ ਦਾ ਜਨਮ ਮਧ ਵਿਚ ਹੈ। ਇਹ ਕਲਾ ਤਾਮਸੀ ਤੇ ਰਾਜਸੀ ਪਾਸ ਨਹੀਂ ਹੈ। ਜੀਵਨ ਦੇ ਹਰ ਪਹਿਲੂ ਵਿਚ ਅਤਿ ਦਾ ਤਿਆਗ ਚਾਹੀਦਾ ਹੈ:

ਅਤੀ ਸਰਬਤ ਬਿਵਰਜਤੇ॥

ਅਥਵਾ : ਅਤੀ ਹੂ ਧਕਾ ਖਾਇ॥

ਸਤਿ ਗੁਣੀ ਮਨੁੱਖ ਜੀਵਨ ਨੂੰ ਇਕ ਸੰਤੁਲਨ ਦੇਂਦਾ ਹੈ। ਉਹ ਕਰਮ ਤਾਂ ਕਰਦਾ ਹੈ ਪਰ ਫਲ ਦੀ ਇੱਛਾ ਨਹੀਂ ਰੱਖਦਾ। ਫਲ ਉਹ ਈਸ਼ਵਰ ਤੇ ਛੱਡ

ਦੇਂਦਾ ਹੈ।

ਕਰਮ ਦਾ ਤਿਆਗ ਕਰਨਾ ਬਹੁਤ ਸੌਖਾ ਹੈ, ਪਰ ਫਲ ਦੀ ਇੱਛਾ ਦਾ ਤਿਆਗ ਬਹੁਤ ਕਠਨ ਹੈ। ਸਤਿ ਗੁਣੀ ਫਲ ਦੀ ਇੱਛਾ ਨਹੀਂ ਕਰਦਾ ਤੇ ਕਰਮ ਨਾਲ ਸੱਚਾਈ ਨੂੰ ਜੋੜਦਾ ਹੈ ਤੇ ਫਲ ਵੀ ਸੱਚ ਤੇ ਛੱਡ ਦੇਂਦਾ ਹੈ। ਫਲ ਦੀ ਇੱਛਾ ਤੋਂ ਰਹਿਤ ਸਾਤਵਿਕ ਕਰਮਾਂ ਵਿਚੋਂ ਹੀ ਨਿਰਮਲ ਧਰਮ ਦਾ ਜਨਮ ਹੁੰਦਾ ਹੈ :

ਕਰਮ ਕਰਤ ਹੋਵੈ ਨਿਹਕਰਮ ॥
ਤਿਸ ਬੈਸਨੋ ਕਾ ਨਿਰਮਲ ਧਰਮ ॥

(ਗਉੜੀ ਸੁਖਮਨੀ)

ਸਤਿ ਗੁਣੀ ਦਾ ਜੀਵਨ ਸੰਜਮ ਵਿਚ ਹੁੰਦਾ ਹੈ। ਉਹ ਜੀਵਨ ਉੱਚਾ ਲਕਸ਼ ਦੇਂਦਾ ਹੈ। ਆਪਣੇ ਅਹਾਰ, ਵਿਵਹਾਰ, ਵਿਚਾਰ ਵਿਚ ਸਦਾ ਸੁਚੇਤ ਰਹਿੰਦਾ ਹੈ ਤੇ ਸਤਿ ਨੂੰ ਜੋੜ ਕੇ ਉਹ ਅਹਾਰ, ਵਿਵਹਾਰ ਤੇ ਵਿਚਾਰ ਕਰਕੇ ਪਵਿਤ੍ਰ ਹੁੰਦਾ ਹੈ। ਤਨ ਦੀ ਲੋੜ-ਮਾਤ੍ਰ ਅਹਾਰ ਲੈਣ, ਵਿਵਹਾਰ ਤੋਂ ਕਿਸੇ ਨੂੰ ਚੋਟ ਨਾ ਪੁੱਜੇ ਇਸ ਦਾ ਸਦਾ ਖ਼ਿਆਲ ਬਣਿਆ ਰਹਿੰਦਾ ਹੈ ਤੇ ਵਿਚਾਰ ਅਤੀ ਸ਼ੁੱਧ ਹੁੰਦੇ ਹਨ।

ਕਰਮ ਨੂੰ ਫਲ ਲੱਗ ਜਾਣ ਤਾਂ ਧੰਨਵਾਦ ਨਾਲ ਭਰ ਜਾਂਦਾ ਹੈ ਤੇ ਨਾ ਲੱਗਣ ਤਾਂ ਸਦਾ ਰਜ਼ਾ ਵਿਚ ਰਹਿੰਦਾ ਹੈ। ਚੂੰਕਿ ਕਰਮ ਦਾ ਕਰਤਾ ਉਹ ਆਪਣੇ ਆਪ ਨੂੰ ਨਹੀਂ ਮੰਨਦਾ, ਕਰਤਾ ਭਾਵ ਛੱਡ ਦੇਂਦਾ ਹੈ। ਕਰਤਾ ਭਾਵ ਦੇ ਛੱਡਣ ਕਰਕੇ, ਕਰਮ ਦੇ ਫਲ-ਹੀਨ ਹੋਣ ਕਰਕੇ ਸੋਗ ਨਹੀਂ ਕਰਦਾ, ਤੇ ਫਲ ਲੱਗ ਜਾਏ ਤਾਂ ਆਪੇ ਤੋਂ ਬਾਹਰ ਨਹੀਂ ਹੁੰਦਾ ਕਿਉਂਕਿ ਆਪਾ-ਭਾਵ ਉਸ ਨੇ ਅਰਪਨ ਕੀਤਾ ਹੋਇਆ ਹੈ।

ਸਤਿ ਗੁਣੀ ਦੇ ਚਿਹਰੇ ਤੇ ਸਦਾ ਸਵੇਰ ਦੀ ਤਾਜ਼ਗੀ ਹੁੰਦੀ ਹੈ। ਉਹ ਸਦਾ ਨਹਾਇਆ ਪ੍ਰਤੀਤ ਹੁੰਦਾ ਹੈ। ਰਜੋ ਤਿੱਖੀ ਦੁਪਹਿਰ ਦੀ ਤਰ੍ਹਾਂ ਹੈ। ਖੇੜਾ ਤਾਂ ਹੈ ਪਰ ਮੁਰਝਾਣਾ ਵੀ ਨਾਲ ਹੈ। ਤਮੋ ਗੁਣੀ ਰਾਤ ਦੀ ਤਰ੍ਹਾਂ ਹੈ। ਜਿਸ ਤਰ੍ਹਾਂ ਖਿੜੇ ਸਾਰੇ ਫੁੱਲ ਸ਼ਾਮ ਨੂੰ ਸੂਰਜ ਢਲਣ ਨਾਲ ਮੁਰਝਾ ਜਾਂਦੇ ਹਨ, ਪੰਖੜੀਆਂ ਬੰਦ ਹੋ ਜਾਂਦੀਆਂ ਹਨ। ਇਸ ਤਰ੍ਹਾਂ ਤਮੋ ਗੁਣੀ ਮੁਰਝਾਇਆ ਹੋਇਆ ਤੇ ਹਮੇਸ਼ਾ ਆਪੇ ਵਿਚ ਬੰਦ ਹੁੰਦਾ ਹੈ। ਸਤੋ ਗੁਣੀ ਸਤ ਵਿਚ ਲੀਨ ਹੈ, ਇਕ ਦਿਨ ਸਤਿ ਦਾ ਹੀ ਰੂਪ ਬਣ ਜਾਂਦਾ ਹੈ। ਤਮੋ ਗੁਣੀ ਜੇ ਆਪਣੇ ਸੁਭਾਵ ਨੂੰ ਬਦਲਣ ਦੀ ਕੋਸ਼ਿਸ਼ ਨਾ ਕਰੇ ਤਾਂ ਸਹਿਜੇ ਸਹਿਜੇ ਦੈਂਤ ਬਿਰਤੀ ਦਾ ਬਣ ਜਾਂਦਾ ਹੈ ਤੇ ਆਪਣਾ ਜਨਮ ਅਜਾਈਂ ਗਵਾ ਬੈਠਦਾ ਹੈ। ਤਮੋ ਗੁਣੀ ਕਾਨੂੰਨ ਦਾ ਭੈ ਨਹੀਂ ਮੰਨਦਾ ਤੇ

ਨਾ ਹੀ ਈਸ਼ਵਰ ਤੋਂ ਡਰਦਾ ਹੈ। ਰਜੋ ਗੁਣੀ ਕਾਨੂੰਨ ਦੇ ਭੈ ਤੋਂ ਆਪਣੇ ਆਪ ਨੂੰ ਸੰਭਾਲ ਕੇ ਰੱਖਦਾ ਹੈ, ਪਰ ਸਤਿ ਗੁਣੀ ਨਿਰਮਲ ਪ੍ਰਮਾਤਮਾ ਦਾ ਭੈ ਹਿਰਦੇ ਵਿਚ ਰਖ ਕੇ ਨਿਰਮਲ ਹੋ ਜਾਂਦਾ ਹੈ:

ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰ ਵੇਖੈ ਰਾਮੁ ਹਦੂਰੇ ॥
(ਸੂਹੀ ਮਹਲਾ ੪, ਪੰਨਾ ੭੭੩)

ਰਾਮ ਨੂੰ ਹਾਜ਼ਰ-ਨਾਜ਼ਰ ਜਾਣ, ਰਾਮ ਦੇ ਭੈ ਵਿਚ ਰਹਿ, ਅਤੀ ਨਿਰਮਲ ਜੀਵਨ ਸਤਿ ਗੁਣੀ ਦਾ ਹੁੰਦਾ ਹੈ।

# ਨਾਂਹ ਤੇ ਹਾਂ

ਸੰਸਾਰ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਨਾਂਹ ਲਈ ਇਕੋ ਸ਼ਬਦ ਹੈ, ਨਾ-ਨੋ, ਨਨ-ਨੇ ਕਰੀਬਨ ਕਰੀਬਨ ਇਕੋ ਹੀ ਰੂਪ ਰੱਖਦੇ ਹਨ।

ਨਾਂਹ ਕਹਿਣ ਵਿਚ ਬੰਦੇ ਨੂੰ ਇਕ ਵਿਸ਼ੇਸ਼ ਰਸ ਮਿਲਦਾ ਹੈ। ਅਹੰਕਾਰ ਨੂੰ ਤ੍ਰਿਪਤੀ ਮਿਲਦੀ ਹੈ। ਅਹੰਕਾਰੀ ਦੇ ਮੂੰਹ ਵਿਚੋਂ ਨਾਂਹ ਹੀ ਨਿਕਲ ਸਕਦੀ ਹੈ। ਨਾਂਹ ਕਹਿਣਾ ਕਿਸੇ ਵਕਤ ਆਪਣੀ ਰਖਸ਼ਾ ਯਾ ਮਜਬੂਰੀ ਹੋ ਸਕਦੀ ਹੈ, ਪਰ ਨਾਂਹ ਮੂਲ ਰੂਪ ਵਿਚ ਤਾਂ ਅਹੰਕਾਰ ਤੋਂ ਹੀ ਪ੍ਰਗਟ ਹੁੰਦੀ ਹੈ।

ਅਹੰਕਾਰੀ ਮਾਂ ਬਾਪ ਬੱਚੇ ਦੀ ਮੰਗ ਨੂੰ ਨਾਂਹ ਕਹਿ ਕੇ ਠੁਕਰਾ ਦੇਣਗੇ, ਐਸਾ ਨਹੀਂ ਸੀ ਕਿ ਮੰਗ ਪੂਰੀ ਨਹੀਂ ਕਰ ਸਕਦੇ ਸਨ ਯਾ ਕੋਈ ਮਜਬੂਰੀ ਸੀ, ਬਲਕਿ ਨਾਂਹ ਆਖਣ ਵਿਚ ਇਕ ਰਸ ਸੀ ਤੇ ਨਾਂਹ ਕਹਿ ਕੇ ਆਪਣਾ ਵੱਡ-ਪੁਣਾ ਜ਼ਾਹਰ ਕਰ ਦਿੱਤਾ। ਜਿਸ ਕਿਸੇ ਨੂੰ ਆਪਣਾ ਅਹੰਕਾਰ ਵੱਡ-ਪੁਣਾ ਪ੍ਰਗਟਾਣਾ ਹੋਵੇ ਜਾਂ ਦੂਜੇ ਨੂੰ ਦਬਾ ਕੇ ਰੱਖਣਾ ਹੋਵੇ, ਨਾਂਹ ਆਖ ਕੇ ਆਪਣਾ ਮਨੋਰਥ ਪੂਰਾ ਕਰੇਗਾ। ਨੌਕਰ ਨੇ ਆਖਿਆ ਹੈ ਕਿ ਅੱਜ ਤਨਖ਼ਾਹ ਮਿਲ ਜਾਵੇਗੀ ? ਫੌਰਨ ਕਹਿ ਦਿੱਤਾ, ਨਹੀਂ, ਕਲ੍ਹ ਮਿਲੇਗੀ। ਬੱਚੇ ਨੇ ਕਹਿ ਦਿੱਤਾ ਮੈਂ ਬਾਹਰ ਖੇਡ ਆਵਾਂ ? ਕਹਿ ਦਿੱਤਾ ਮਾਂ ਨੇ, ਨਹੀਂ, ਘਰ ਖੇਡ। ਹਿੰਦੁਸਤਾਨ ਦੇ ਸਰਕਾਰੀ ਮੁਲਾਜ਼ਮ ਜੋ ਜਨਤਾ ਦੀ ਸੇਵਾ ਤੇ ਦੇਸ਼-ਭਲਾਈ ਲਈ ਹਨ, ਜਦ ਵੀ ਕਿਸੇ ਕੰਮ ਲਈ ਜਾਵੋ, ਪਹਿਲੇ ਜ਼ਰੂਰ ਨਾਂਹ ਨਿਕਲੇਗੀ। ਅਹੰਕਾਰ ਨੂੰ ਤ੍ਰਿਪਤ ਕਰਨ ਦੀ ਪਹਿਲੇ ਸੋਚਦੇ ਹਨ। ਨਾਂਹ ਕਹਿਣ ਵਿਚ ਇਹਨਾਂ ਦਾ ਸੁਆਰਥ ਛੁਪਿਆ ਹੋਵੇ ਐਸਾ ਤਾਂ ਹੁੰਦਾ ਹੀ ਹੈ। ਜਦ ਕੋਈ ਸੁਆਰਥ ਸਿੱਧ ਨਾ ਹੋ ਸਕਦਾ ਹੋਵੇ ਤਾਂ ਨਾਂਹ ਆਖਣ ਵਿਚ ਰੰਚਕ ਮਾਤਰ ਸੰਕੋਚ ਨਹੀਂ ਕਰਨਗੇ। ਨਾਂਹ ਆਖਣ ਨਾਲ ਹਿਰਦੇ ਨੂੰ ਇਕ ਵੱਡੀ ਚੋਟ ਲਗਦੀ ਹੈ। ਇਸ ਤਰ੍ਹਾਂ ਦੀ ਚੋਟ ਪਹੁੰਚਾਣ ਵਾਲੇ ਕਦਮ ਕਦਮ ਤੇ ਮਿਲ ਜਾਣਗੇ। ਸੁਆਰਥ ਤੇ ਹੰਕਾਰ ਇਤਨਾ ਵਧ ਗਿਆ ਹੈ, ਹਰ ਪਾਸਿਓਂ ਮਨੁੱਖ ਨਾਂਹ ਆਖ ਕੇ ਚੋਟ ਮਾਰ ਰਿਹਾ ਹੈ।

ਜੇ ਕਿਧਰੇ ਹਾਂ ਆਖਦਾ ਵੀ ਹੈ, ਉਸ ਨਾਲ ਇਤਨੀ ਵੱਡੀ ਸ਼ਰਤ ਹੁੰਦੀ ਹੈ, ਉਹੋ ਹਾਂ ਵੀ ਨਾਂਹ ਦਾ ਰੂਪ ਹੁੰਦੀ ਹੈ। ਨਾਂਹ ਸੁਣ ਕੇ ਜਿਸ ਨੂੰ ਚੋਟ ਲੱਗਦੀ

ਹੈ ਉਹ ਫਿਰ ਇਸ ਦਾ ਪ੍ਰਤੀਕਰਮ ਕਰਦਾ ਹੈ। ਆਪਣੀ ਸਮਰਥਾ ਮੁਤਾਬਿਕ ਉਹ ਵੀ ਨਾਂਹ ਆਖ ਕੇ ਚੋਟ ਮਾਰਨ ਦੀ ਕੋਸ਼ਿਸ਼ ਕਰਦਾ ਹੈ। ਜਾਇਜ਼ ਮੰਗ ਲਈ ਜਿਸ ਦੀ ਪੂਰਤੀ ਮਨੁੱਖ ਕਰ ਸਕਦਾ ਹੋਵੇ ਨਾਂਹ ਆਖਣੀ ਬਹੁਤ ਵੱਡੀ ਹੱਤਿਆ ਹੈ। ਇਹ ਹੱਤਿਆ ਕਰਨ ਵਾਲੇ ਹੱਤਿਆਰੇ ਵਧਦੇ ਜਾ ਰਹੇ ਹਨ। ਜਿਸ ਨਾਲ ਪ੍ਰੇਮ ਹੋਵੇ ਉਸ ਨੂੰ ਨਾਂਹ ਕਰਨੀ ਔਖੀ ਹੈ ਯਾ ਮਨੁੱਖ ਆਪਣੇ ਫ਼ਰਜ਼ ਨੂੰ ਸਮਝਦਾ ਹੋਵੇ ਤਾਂ ਵੀ ਹਾਂ ਆਖਣ ਵਿਚ ਸੰਕੋਚ ਨਹੀਂ ਕਰਦਾ। ਜਾਇਜ਼ ਹਾਂ ਆਖਣ ਵਾਲਾ ਮਨੁੱਖ ਪ੍ਰੇਮ ਪੂਰਵਕ ਹੋਵੇਗਾ, ਫਰਜ਼-ਸ਼ਨਾਸ ਹੋਵੇਗਾ, ਮਿਲਣਸਾਰ ਹੋਵੇਗਾ। ਨਾਂਹ ਆਖਣ ਵਾਲਾ ਕਠੋਰ, ਅਹੰਕਾਰੀ ਤੇ ਸੁਆਰਥੀ ਹੋਵੇਗਾ। ਨਾਂਹ ਕਹਿਣ ਦੀ ਗ਼ਲਤ ਵਾਦੀ ਨੇ ਮਨੁੱਖਤਾ ਦਾ ਇਤਨਾ ਅਹਿੱਤ ਕੀਤਾ ਹੈ ਜੋ ਵਰਣਨ ਤੋਂ ਪਰੇ ਹੈ।

# ਸਾਧੂ ਸੰਤ

ਧਾਰਮਿਕ ਜਗਤ ਅੰਦਰ ਸਾਧੂ ਤੇ ਸੰਤ ਦਾ ਆਪਣਾ ਇਕ ਖ਼ਾਸ ਅਸਥਾਨ ਹੈ। ਦੋਵੇਂ ਪੂਜਜ ਹਨ, ਜੀਵਨ ਦੇ ਸਿਖ਼ਰ ਹਨ। ਇਨ੍ਹਾਂ ਤੋਂ ਜੀਵਨ ਨੂੰ ਉਚਾਈਆਂ ਵੱਲ ਲੈ ਜਾਣ ਦੀ ਪ੍ਰੇਰਨਾ ਮਿਲਦੀ ਹੈ।

ਜੋ ਸਾਧਨਾ ਵਿਚ ਰਤਿ ਹੈ, ਉਸ ਨੂੰ ਸਾਧੂ ਆਖਦੇ ਹਨ। ਧਰਮ ਦੀ ਸਾਧਨਾ ਦਾ ਆਧਾਰ ਨਿਰਮਲ ਕਰਮ ਹੈ। ਇਸ ਵਾਸਤੇ ਗੁਰਬਾਣੀ ਸਾਧੂ ਨੂੰ ਨਿਰਮਲ ਕਰਮ ਕਰਨ ਵਾਲਾ ਦੱਸਦੀ ਹੈ:

ਸਾਧ ਨਾਮ ਨਿਰਮਲ ਤਾਕੇ ਕਰਮ॥

(ਗਉੜੀ ਸੁਖਮਨੀ)

ਜੇ ਸਾਧਨਾ ਪੂਰਨ ਹੋ ਜਾਵੇ, ਸਾਧਨਾ ਨੂੰ ਸਫ਼ਲਤਾ ਦਾ ਫਲ ਲੱਗ ਜਾਵੇ ਤਾਂ ਉਸ ਨੂੰ ਸੰਤ ਕਹਿੰਦੇ ਹਨ। ਸੰਤ ਸ਼ਬਦ ਸਤ ਦੇ ਨਿਕਟ ਹੈ। ਸੰਤ ਦਾ ਜਨਮ ਸਤ ਤੋਂ ਹੁੰਦਾ ਹੈ। ਮਾਂ ਬਾਪ ਦੇ ਸਰੀਰ ਦਾ ਜੋ ਤੱਤ ਹੈ, ਉਹ ਹੈ ਸੁਤ ਪਰ ਸਤ ਦਾ ਜੋ ਤੱਤ ਹੈ, ਉਹ ਹੈ ਸੰਤ। ਮਾਂ ਬਾਪ ਸੁਤ ਨੂੰ ਜਨਮ ਦੇਂਦੇ ਹਨ। ਸਤ ਸੰਗਤ ਸੰਤ ਨੂੰ ਜਨਮ ਦੇਂਦੀ ਹੈ।

ਇਕ ਪੁਰਾਣਿਕ ਗਾਥਾ ਹੈ ਕਿ ਸੁਕਦੇਵ ਮਾਤਾ ਦੇ ਉਦਰ ਵਿਚ ਕੋਈ ਬਾਰਾਂ ਸਾਲ ਤੱਕ ਰਿਹਾ:

ਬਾਰਹਿ ਬਰਸ ਗਰਭਾਸਿ ਵਿਚਿ ਜਮਦੇ ਹੀ ਸੁਕ ਲਈ ਉਦਾਸੀ॥

ਗਰਭ ਕਾਲ ਦਾ ਸਮਾਂ ਹਰ ਜੀਵ ਲਈ ਪ੍ਰਕਿਰਤੀ ਨੇ ਨਿਰਧਾਰਤ ਕੀਤਾ ਹੋਇਆ ਹੈ। ਪੰਛੀ ਤਿੰਨ ਹਫਤਿਆਂ ਤੋਂ ਲੈ ਕੇ ਚਾਰ ਹਫਤਿਆਂ ਦੇ ਅੰਦਰ ਅੰਡਿਆਂ ਵਿਚੋਂ ਆਪਣੇ ਬੱਚਿਆਂ ਨੂੰ ਜਨਮ ਦੇ ਦੇਂਦੇ ਹਨ। ਕੁਝ ਚੋਪਾਇ ਜਾਨਵਰਾਂ ਦਾ ਗਰਭ ਕਾਲ ਤਿੰਨ ਮਹੀਨੇ, ਛੇ ਮਹੀਨੇ ਹੈ। ਗਊ, ਮੱਝ, ਹਾਥੀ ਤੇ ਊਠ ਆਦਿ ਨੌਂ ਯਾ ਦਸ ਮਹੀਨੇ ਵਿਚ ਜਨਮ ਦੇਂਦੇ ਹਨ। ਮਨੁੱਖੀ ਬੱਚੇ ਦਾ ਗਰਭ ਕਾਲ ਦਸ ਮਹੀਨਿਆਂ ਦਾ ਹੈ। ਪਰ ਸੁਕਦੇਵ ਬਾਰੇ ਪੁਰਾਤਨ ਕਥਾ ਹੈ ਤੇ ਭਾਈ ਗੁਰਦਾਸ ਜੀ ਨੇ ਵੀ ਹਵਾਲਾ ਦਿੱਤਾ ਹੈ ਕਿ ਉਹ ਮਾਤਾ ਦੇ ਗਰਭ

ਵਿਚ ਬਾਰਾਂ ਸਾਲ ਤੱਕ ਰਿਹਾ। ਇਹ ਪ੍ਰਾਕਿਰਤਕ ਰੂਪ ਵਿਚ ਸਹੀ ਨਹੀਂ ਲੱਗਦਾ। ਦਰਅਸਲ ਇਸ ਕਥਾ ਵਿਚ ਗਰਭ ਕਾਲ ਨੂੰ ਪ੍ਰਤੀਕ ਰੂਪ ਵਿਚ ਲਿਆ ਗਿਆ ਜਾਪਦਾ ਹੈ।

ਸਤ ਸੰਗਤ ਵੀ ਜਨਨੀ ਹੈ, ਸਤ ਸੰਗਤ ਵਿਚ ਬੈਠਾ ਮਨੁੱਖ ਗਰਭ ਵਿਚ ਬੈਠਾ ਹੈ। ਨਵਾਂ ਜੀਵਨ ਪ੍ਰਾਪਤ ਕਰਨ ਲਈ, ਪਰ ਇਥੇ ਸਮਾਂ ਨਿਰਧਾਰਤ ਨਹੀਂ ਹੈ। ਕੋਈ ਇਕ ਦਿਨ ਵਿਚ ਵੀ ਨਵਾਂ ਜੀਵਨ ਪ੍ਰਾਪਤ ਕਰ ਸਕਦਾ ਹੈ।

ਦ੍ਵਿਜ ਦਾ ਮਤਲਬ ਹੈ ਦੂਜਾ ਜਨਮ ਤੇ ਇਹ ਜਨਮ ਸਤ ਸੰਗਤ ਤੋਂ ਮਿਲਦਾ ਹੈ। ਕੋਈ ਨਵਾਂ ਜਨਮ ਇਕ ਮਹੀਨੇ ਵਿਚ ਪ੍ਰਾਪਤ ਕਰ ਲੈਂਦਾ ਹੈ। ਕਿਸੇ ਨੂੰ ਸਾਲ, ਦੋ ਸਾਲ ਤੇ ਦਸ ਸਾਲ ਵੀ ਲੱਗ ਜਾਂਦੇ ਹਨ। ਕਿਸੇ ਦਾ ਪੂਰਾ ਜੀਵਨ ਨਵ-ਜੀਵਨ ਦੀ ਪ੍ਰਾਪਤੀ ਲਈ ਲੱਗ ਜਾਂਦਾ ਹੈ ਤੇ ਕਿਸੇ ਦੇ ਕਈ ਜਨਮ ਵੀ ਲੱਗ ਜਾਂਦੇ ਹਨ ਤਾਂ ਕਿਧਰੇ ਨਵਾਂ ਜੀਵਨ ਮਿਲਦਾ ਹੈ।

ਜਾਪਦਾ ਹੈ ਸੁਕਦੇਵ ਬਾਰਾਂ ਸਾਲਾਂ ਤੱਕ ਸੰਤ ਸੰਗਤ ਕਰਦਾ ਰਿਹਾ। ਫਿਰ ਕਿਧਰੇ ਇਸ ਨੂੰ ਨਵਾਂ ਜਨਮ ਮਿਲਿਆ ਤੇ ਨਵੇਂ ਜੀਵਨ ਦੇ ਮਿਲਦਿਆਂ ਹੀ ਸੰਸਾਰ ਤੋਂ ਉਦਾਸ ਹੋ ਗਿਆ। ਫਿਰ ਇਹ ਜੋ ਲਿਖਿਆ ਹੈ ਕਿ 'ਜੰਮਦੇ ਹੀ ਸੁਕ ਲਈ ਉਦਾਸੀ', ਜੰਮਦਾ ਬੱਚਾ ਕਿਸ ਤਰ੍ਹਾਂ ਉਪਰਾਮ ਹੋ ਕੇ ਵਿਰੱਕਤ ਹੋ ਸਕਦਾ ਹੈ, ਅਸੰਭਵ ਹੈ। ਸੰਤ ਹੋਏ ਬਿਨਾਂ ਪੂਰਨ ਪਦ ਪ੍ਰਾਪਤ ਨਹੀਂ ਹੋ ਸਕਦਾ। ਪੂਰਨ ਪਦ ਸਾਧਨਾ ਤੋਂ ਬਿਨਾਂ ਮਿਲਦਾ ਨਹੀਂ ਤੇ ਸਾਧਨਾ ਦੀ ਪ੍ਰੇਰਨਾ ਸਤ ਸੰਗ ਤੋਂ ਹੀ ਮਿਲ ਸਕਦੀ ਹੈ, ਸਾਧੂ ਦੀ ਸੰਗਤ ਜੀਵਨ ਨੂੰ ਸਾਧਨਾ ਵੱਲ ਪ੍ਰੇਰਦੀ ਹੈ। ਸੰਤ ਦੀ ਸੰਗਤ ਸਤ ਨਾਲ ਅਭੇਦ ਕਰਦੀ ਹੈ। ਸਾਧਨਾ ਕਰਨ ਵਿਚ ਜਿਸ ਨੂੰ ਰਸ ਆ ਰਿਹਾ ਹੋਵੇ ਮਜਬੂਰੀ ਯਾ ਬੱਧਾ ਚੱਟੀ ਨਾ ਕਰ ਰਿਹਾ ਹੋਵੇ, ਉਹ ਸਾਧੂ ਹੈ ਤੇ ਸਾਧੂ ਦੀ ਆਪਣੀ ਮਹਿਮਾ ਹੈ:

ਮਹਿਮਾ ਸਾਧੂ ਸੰਗ ਕੀ ਸੁਨਿਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥

(ਬਿਲਾਵਲ ਮਹਲਾ ੫, ਪੰਨਾ ੮੦੯)

ਯਥਾ :

ਸਾਧ ਕੀ ਮਹਿਮਾ ਬੇਦ ਨ ਜਾਨਹਿ॥
ਜੇਤਾ ਸੁਨਹਿ ਤੇਤਾ ਬਖਿਆਨਹਿ॥

(ਗਉੜੀ ਸੁਖਮਨੀ, ਪੰਨਾ ੨੭੨)

ਮਾਧੋ ਸਾਧੂ ਜਨ ਦੇਹੁ ਮਿਲਾਇ॥

(ਬਸੰਤੁ ਹਿੰਡੋਲ ਮਹਲਾ ੪, ਪੰਨਾ ੧੧੭੮)

ਜਿਸ ਨੂੰ ਸਾਧਨਾ ਕਰਨ ਵਿਚ ਰਸ ਆ ਰਿਹਾ ਹੋਵੇ, ਬਾਣੀ ਰਸ ਨਾਲ ਪੜ੍ਹਦਾ ਹੋਵੇ, ਕੀਰਤਨ ਨਾਮ-ਰਸ ਨਾਲ ਜਪਦਾ ਹੋਵੇ, ਉਸ ਦੀ ਸੰਗਤ ਸਾਧਨਾ ਵਿਚ ਰਸ ਪੈਦਾ ਕਰ ਦੇਂਦੀ ਹੈ।

ਪਰ ਜੋ ਅੱਠੇ ਪਹਿਰ ਸਦਾ ਇਕ-ਰਸ ਵਿਚ ਰਹਿੰਦਾ ਹੈ ਉਹ ਸੰਤ ਹੈ:

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥
(ਸਲੋਕ ਮ: ੫, ਪੰਨਾ ੩੧੯)

ਸੰਤ ਦੇ ਦਰਸ਼ਨ ਕਰਦਿਆਂ ਮਨ ਵਿਚ ਪਵਿੱਤ੍ਰਤਾ ਦੀ ਲਹਿਰ ਪੈਦਾ ਹੋ ਜਾਂਦੀ ਹੈ। ਜਿਸ ਤਰ੍ਹਾਂ ਹਿਮਾਲੀਆ ਪਰਬਤ ਤੇ ਚਲੇ ਜਾਈਏ ਤਾਂ ਠੰਢ ਮੰਗਣੀ ਨਹੀਂ ਪੈਂਦੀ ਆਪੇ ਹੀ ਮਿਲਦੀ ਹੈ। ਜਲਦੇ ਦੀਪਕ ਕੋਲ ਬੈਠ ਜਾਈਏ ਤਾਂ ਰੌਸ਼ਨੀ ਬਿਨਾਂ ਮੰਗਿਆਂ ਹੀ ਮਿਲਦੀ ਹੈ।

ਇਸੇ ਤਰ੍ਹਾਂ ਸੰਤ ਦੇ ਦਰਸ਼ਨ ਕਰਨ ਮਾਤ੍ਰ ਨਾਲ ਹੀ ਰੂਹਾਨੀ ਖ਼ੁਸ਼ੀ ਤੇ ਪਵਿੱਤ੍ਰਤਾ ਨਸੀਬ ਹੋ ਜਾਂਦੀ ਹੈ:

ਸਾਧ ਕੈ ਸੰਗਿ ਨਹੀ ਕਿਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥
(ਗਉੜੀ ਸੁਖਮਨੀ, ਪੰਨਾ ੨੭੨)

ਇਸ ਵਾਸਤੇ ਸਾਡੇ ਦੇਸ਼ ਅੰਦਰ ਸਾਧੂ ਸੰਤ ਦੀ ਸੰਗਤ ਦੀ ਬੜੀ ਮਹਿਮਾ ਗਾਇਨ ਕੀਤੀ ਗਈ ਹੈ। ਕਿਧਰੇ ਪੂਰਬਲੇ ਭਾਗ ਜਾਗਣ ਤੇ ਅਕਾਲ ਪੁਰਖ ਮਹਾਨ ਮਿਹਰਾਮਤ ਹੋਵੇ ਤਾਂ ਹੀ ਦਰਸ਼ਨ ਭੇਟ ਨਸੀਬ ਹੁੰਦੀ ਹੈ:

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥
(ਗਉੜੀ ਮਹਲਾ ੫, ਪੰਨਾ ੨੦੪)

# ਕਰਮ ਤੇ ਨੀਅਤ

ਮਨੁੱਖੀ ਤਨ ਕਰਮ ਜੋਨੀ ਹੈ, ਪਸ਼ੂ ਜੂਨ ਭੋਗ ਜੂਨੀ ਹੈ। ਕਰਮ ਕਰਕੇ ਮਨੁੱਖ ਈਸ਼ਵਰ ਦੇ ਨੇੜੇ ਹੈ, ਕਰਮ ਕਰਕੇ ਹੀ ਦੂਰ ਹੈ:

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

(ਸਲੋਕ)

ਯਥਾ :

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥

(ਬਾਰਹਮਾਹਾ ਮਾਝ)

ਕਰਮ ਓਹੀ ਪ੍ਰਫੁਲਤ ਹੁੰਦਾ ਹੈ, ਜਿਸ ਨਾਲ ਮਨੁੱਖ ਨੀਅਤ ਸ਼ਾਮਲ ਹੋਵੇ, ਜੋ ਕਰਮ ਮਨ ਕਰਕੇ ਕੀਤਾ ਗਿਆ ਹੋਵੇ। ਕਰਮ ਇਕ ਬੀਜ ਹੈ, ਨੀਅਤ ਦੀ ਧਰਤੀ ਮਿਲਦਿਆਂ ਪੁੰਗਰ ਪੈਂਦਾ ਹੈ।

ਕਰਮ ਇਕ ਐਸਾ ਤੇਲ ਭਰਿਆ-ਦੀਵਾ ਹੈ, ਜੋ ਭਾਵਨਾ ਦੀ ਜੋਤ ਛੋਂਹਦਿਆਂ ਪ੍ਰਕਾਸ਼ਮਾਨ ਹੋ ਜਾਂਦਾ ਹੈ। ਕਰਮ ਇਕ ਐਸੀ ਬੇੜੀ ਹੈ ਜਿਸ ਨੂੰ ਚੰਗੀ ਨੀਅਤ ਦਾ ਮਲਾਹ ਮਿਲਦਿਆਂ ਪਾਰ ਲਾ ਦੇਂਦਾ ਹੈ।

ਕਰਮ ਚੰਗਾ ਹੈ, ਨੀਅਤ ਚੰਗੀ ਨਹੀਂ ਤਾਂ ਬੀਜ ਕੱਲਰੀ ਧਰਤੀ ਵਿਚ ਜਾ ਪਿਆ। ਪਰ ਮਨੁੱਖ ਦੀ ਨੀਅਤ ਚੰਗੀ ਹੋਵੇ, ਕਰਮ ਚੰਗਾ ਨਾ ਹੋਵੇ ਤਾਂ ਇਸ ਪਾਸ ਚੰਗੀ ਧਰਤੀ ਤਾਂ ਹੈ, ਬੀਜ ਬਿਨਾਂ ਧਰਤੀ ਦੇ ਪ੍ਰਫੁਲਤ ਹੋਣਾ ਔਖਾ ਹੈ।

ਦੇਖਣ ਵਿਚ ਇਹ ਆਇਆ ਹੈ ਕਿ ਚੰਗਾ ਬੀਜ ਤਾਂ ਕਈਆਂ ਕੋਲ ਹੁੰਦਾ ਹੈ, ਪਰ ਚੰਗੀ ਧਰਤੀ ਕਿਸੇ ਕਿਸੇ ਪਾਸ ਹੁੰਦੀ ਹੈ।

ਗੁਰੂ ਨੂੰ ਸਿਜਦਾ ਕਰਨਾ ਇਕ ਚੰਗਾ ਕਰਮ (ਬੀਜ) ਹੈ, ਪਰ ਜੇ ਨੀਅਤ ਚੰਗੀ ਨਹੀਂ ਤਾਂ ਸਿਰ ਨਿਵਾਣਾ ਬੇਅਰਥ ਹੋ ਜਾਂਦਾ ਹੈ:

ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥

(ਆਸਾ ਦੀ ਵਾਰ)

ਕੀਰਤਨ ਕਰਨਾ, ਰਾਗ ਅਲਾਪਨਾ ਇਕ ਮਹਾਨ ਸੁੰਦਰ ਕਰਮ ਹੈ, ਪਰ ਨੀਅਤ ਚੰਗੀ ਨਹੀਂ ਤਾਂ ਇਹ ਗਾਉਣਾ ਰੋਣੇ ਤੁੱਲ ਹੈ:

ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ
ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ
ਤਿਨਾ ਰੋਇ ਕਿਆ ਕੀਜੈ ॥

(ਆਸਾ ਮਹਲਾ ੪, ਪੰਨਾ ੪੫੦)

ਦਾਨੀ ਬਿਰਤੀ ਬਹੁਤ ਵੱਡੀ ਖ਼ੁਸ਼ਕਿਸਮਤੀ ਹੈ, ਪਰ ਦਾਨ ਵਿਚ ਵੀ ਭਾਵਨਾ ਠੀਕ ਨਹੀਂ ਤਾਂ ਇਹ ਵੀ ਵਿਅਰਥ ਹੈ:

ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥
ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥

(ਆਸਾ ਦੀ ਵਾਰ)

ਦੇ ਕੇ ਹਜ਼ਾਰਾਂ ਗੁਣਾਂ ਵਧ ਮੰਗ ਰੱਖਣੀ ਇਹ ਵਪਾਰ ਹੈ, ਦਾਨ ਨਹੀਂ:

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥

(ਗੂਜਰੀ ਮਹਲਾ ੫, ਪੰਨਾ ੪੯੫)

ਅਮਲੋਂ ਹੀਣਾ ਦਿੱਤਾ ਹੋਇਆ ਰੱਬੀ ਉਪਦੇਸ਼ ਜੀਵਨ ਵਿਚ ਕੋਈ ਹਰਿਆਵਲੀ ਪੈਦਾ ਨਹੀਂ ਕਰਦਾ:

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥

(ਸਲੋਕ ਕਬੀਰ, ਪੰਨਾ ੧੩੬੯)

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥

(ਗਉੜੀ ਸੁਖਮਨੀ, ਪੰਨਾ ੨੬੯)

ਨੀਅਤ ਕੁਝ ਹੋਰ, ਕਰਮ ਕੁਝ ਹੋਰ ਹੋਵੇ ਤਾਂ ਇਨ੍ਹਾਂ ਦਾ ਤਾਲਮੇਲ ਨਹੀਂ ਬੈਠਦਾ।

ਸਾਰੇ ਧਾਰਮਕ ਰਹਿਬਰੀ ਪੁਰਸ਼ਾਂ ਦਾ ਇਹ ਕਹਿਣਾ ਹੈ ਕਿ ਸ਼ੁਭ ਭਾਵਨਾ-ਹੀਨ ਜੋ ਕਰਮ ਹੈ ਉਹ ਪ੍ਰਫੁੱਲਤ ਨਹੀਂ ਹੁੰਦਾ। ਸਾਂਈਂ ਫ਼ਰੀਦ ਜੀ ਦਾ ਇਕ ਸਲੋਕ ਹੈ ਜਿਸ ਵਿਚ ਆਪ ਫ਼ੁਰਮਾਉਂਦੇ ਹਨ ਕਿ ਐ ਖ਼ੁਦਾ, ਮੈਂ ਰੇਸ਼ਮੀ ਕਪੜੇ ਲਾਹ

ਕੇ ਕੰਬਲੀ ਪਾ ਲੈਂਦਾ ਹਾਂ ਤੇ ਸਿਰ ਦੇ ਭਾਰ ਵੀ ਚਲਣ ਨੂੰ ਤਿਆਰ ਹਾਂ ਜੇਕਰ ਤੂੰ ਮਿਲਣ ਦਾ ਵਾਇਦਾ ਕਰੇਂ:

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥
(ਸਲੋਕ ਫਰੀਦ, ਪੰਨਾ ੧੩੮੩)

ਬਾਬਾ ਫ਼ਰੀਦ ਜੀ ਆਪਣਾ ਬਿਰਹਾ ਖ਼ੁਦਾ ਅੱਗੇ ਰੱਖ ਰਹੇ ਹਨ, ਪਰ ਇਸ ਸਲੋਕ ਤੋਂ ਕਿਸੇ ਨੂੰ ਇਹ ਮੁਗ਼ਾਲਤਾ ਨਾ ਲੱਗ ਜਾਵੇ ਕਿ ਵਾਕਈ ਖ਼ੁਦਾ ਕਿਸੇ ਭੇਖ ਵਿਚ ਹੀ ਮਿਲਦਾ ਹੈ ਤਾਂ ਗੁਰੂ ਜੀ ਨੇ ਆਪਣੇ ਇਸ ਸਲੋਕ ਰਾਹੀਂ ਆਗਾਹ ਕੀਤਾ ਹੈ ਕਿ ਖ਼ੁਦਾ ਨੀਅਤ ਠੀਕ ਕੀਤਿਆਂ ਮਿਲਦਾ ਹੈ:

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥
(ਮ: ੩, ਪੰਨਾ ੧੩੮੩)

# ਆਸਤਿਕ ਤੇ ਨਾਸਤਿਕ

ਆਸਤਾ ਰੱਖਣ ਵਾਲੇ ਨੂੰ ਆਸਤਿਕ ਆਖਦੇ ਹਨ। ਜਿਸ ਦੀ ਕੋਈ ਆਸਤਾ ਨਹੀਂ, ਇਨਕਾਰੀ ਹੈ, ਵਿਸ਼ਵਾਸ ਨਹੀਂ ਹੈ, ਉਹ ਨਾਸਤਿਕ ਹੈ।

ਆਸਤਿਕ ਦੇ ਕੋਲ ਗਹਿਰੀ ਦ੍ਰਿਸ਼ਟੀ ਹੈ। ਦ੍ਰਿਸ਼ਮਾਨ ਦੇ ਵਿਚ ਅਦ੍ਰਿਸ਼ ਨੂੰ ਮਹਿਸੂਸ ਕਰਦਾ ਹੈ। ਕੁਦਰਤ ਨੂੰ ਵੇਖ ਕੇ ਕਾਦਰ ਦਾ ਖ਼ਿਆਲ ਆ ਜਾਂਦਾ ਹੈ। ਕ੍ਰਿਤ ਤੋਂ ਕਰਤੇ ਦੀ ਹੋਂਦ ਦਾ ਪਤਾ ਚਲਦਾ ਹੈ। ਜੀਵਨ ਵਿਚ ਦੁੱਖ ਹੀ ਦੁੱਖ ਦਾ ਦਿਖਾਈ ਦੇਣਾ ਤੇ ਇਸ ਦੁੱਖ ਦਾ ਦੋਸ਼ ਆਪਣੇ ਤੇ ਨਾ ਦੇ ਕੇ ਦੂਜਿਆਂ ਨੂੰ ਦੋਸ਼ੀ ਠਹਿਰਾਉਣਾ ਇਹ ਬਿਰਤੀ ਨਾਸਤਿਕ ਦੀ ਬਣ ਜਾਂਦੀ ਹੈ।

ਜਿਹੜੇ ਜਿਹੜੇ ਦੇਸ਼ ਦੁਖੀ ਹਨ, ਗ਼ਰੀਬ ਹਨ, ਉਨ੍ਹਾਂ ਦੇਸ਼ਾਂ ਵਿਚ ਕਮਿਊਨਿਜ਼ਮ ਦਾ ਸਵਾਗਤ ਹੋ ਰਿਹਾ ਹੈ। ਸੰਪੰਨ ਦੇਸ਼ਾਂ ਅੰਦਰ ਇਸ ਵਿਚਾਰਧਾਰਾ ਨੂੰ ਕੋਈ ਥਾਂ ਨਹੀਂ ਮਿਲ ਸਕੀ। ਜਿਨ੍ਹਾਂ ਦੇਸ਼ਾਂ ਅੰਦਰ ਕਮਿਊਨਿਜ਼ਮ ਹੈ ਉਥੇ ਸੱਤਾਧਾਰੀ, ਪ੍ਰਮਾਤਮਾ ਬਣ ਬੈਠਾ ਹੈ, ਉਸ ਨੂੰ ਪੂਜਿਆ ਜਾਂਦਾ ਹੈ। ਉਸ ਦੇ ਬਚਨਾਂ ਨੂੰ ਅੰਮ੍ਰਿਤ ਬਾਣੀ ਸਮਝ ਕੇ ਸਕੂਲਾਂ ਕਾਲਜਾਂ ਅੰਦਰ ਵਿਦਿਆਰਥੀਆਂ ਨੂੰ ਰਟਾਇਆ ਜਾਂਦਾ ਹੈ। ਅਮੀਰ ਧਨਵਾਨ ਕੋਲ ਇਤਨੀ ਸ਼ਕਤੀ ਕਦੇ ਵੀ ਨਹੀਂ ਆਈ ਸੀ ਜਿਤਨੀ ਕਿ ਸੋਸ਼ਲਿਸਟ ਅਖਵਾਉਣ ਵਾਲੇ ਦੇਸ਼ਾਂ ਅੰਦਰ ਸੱਤਾਧਾਰੀ ਕੋਲ ਸ਼ਕਤੀ ਹੈ। ਪ੍ਰਮਾਤਮਾ ਨੂੰ ਤਾਂ ਮਨੁੱਖੀ ਵਿਚਾਰਧਾਰਾ ਤੋਂ ਕੱਢ ਦਿਤਾ ਹੈ ਪਰ ਆਪ ਪ੍ਰਮਾਤਮਾ ਬਣ ਬੈਠੇ ਹਨ ਔਰ ਐਸੇ ਕਠੋਰ ਪ੍ਰਮਾਤਮਾ ਕਿ ਕੋਈ ਜ਼ਬਾਨ ਖੋਲ੍ਹ ਨਹੀਂ ਸਕਦਾ। ਪ੍ਰਮਾਤਮਾ ਅੱਗੇ ਤਾਂ ਪ੍ਰਾਰਥਨਾ ਕੀਤੀ ਜਾ ਸਕਦੀ ਹੈ ਪਰ ਇਹ ਕਠੋਰ ਪ੍ਰਮਾਤਮਾ ਕੋਈ ਫਰਿਆਦ ਸੁਣਨ ਨੂੰ ਰਾਜ਼ੀ ਨਹੀਂ ਹੈ। ਜੋ ਕਹਿ ਦਿੱਤਾ ਹੈ ਉਸ ਨੂੰ ਮੰਨਣਾ ਪਵੇਗਾ, ਜੋ ਇਨਕਾਰੀ ਹੈ—ਗ਼ੱਦਾਰ ਹੈ, ਗੋਲੀ ਨਾਲ ਉਡਾ ਦਿਤਾ ਜਾਂਦਾ ਹੈ:

ਜਲਾਲੇ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ,
ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ॥

(ਇਕਬਾਲ)

ਸੱਤਾ ਵਿਚੋਂ ਧਰਮ ਕੱਢ ਦੇਈਏ ਤਾਂ ਸੱਤਾਧਾਰੀ ਦਾ ਰੂਪ ਚੰਗੇਜ਼ ਹਲਾਕੂ

ਦੀ ਸ਼ਕਲ ਅਖ਼ਤਿਆਰ ਕਰ ਜਾਂਦਾ ਹੈ। ਜਿਨ੍ਹਾਂ ਦੇਸ਼ਾਂ ਅੰਦਰ ਨਾਸਤਿਕ ਹੋਣ ਤੇ ਮਾਣ ਕੀਤਾ ਜਾਂਦਾ ਹੈ ਉਨ੍ਹਾਂ ਦੇਸ਼ਾਂ ਨੂੰ ਪੂਰੇ ਰੂਪ ਵਿਚ ਜੇਲ੍ਹਖ਼ਾਨਾ ਬਣਾ ਦਿੱਤਾ ਗਿਆ ਹੈ। ਮਨੁੱਖ ਨੂੰ ਮਨੁੱਖ ਨਾਲੋਂ ਤੋੜ ਦਿੱਤਾ ਗਿਆ ਹੈ। ਦਿਲ ਦੀ ਗੱਲ ਜ਼ਬਾਨ ਤੇ ਲਿਆਉਣ ਤੇ ਪੁੱਤ ਪਿਤਾ ਕੋਲੋਂ ਤੇ ਪਿਤਾ ਪੁੱਤ ਕੋਲੋਂ ਡਰਦਾ ਹੈ। ਗਹਿਰੇ ਮਿੱਤਰ ਵੀ ਆਪਣੀ ਦਿਲ ਦੀ ਗੱਲ ਕਹਿਣ ਤੋਂ ਸੰਕੋਚ ਕਰਦੇ ਹਨ।

ਸਾਹਿਤਕਾਰ ਕਲਮ ਮਜ਼ਦੂਰ ਦਾ ਹਥੌੜਾ ਬਣ ਕੇ ਰਹਿ ਗਈ ਹੈ। ਕਵੀਆਂ ਦੇ ਗੀਤ ਪਿੰਜਰੇ ਦੇ ਪੰਛੀਆਂ ਦੇ ਗੀਤ ਹਨ। ਕੋਈ ਪ੍ਰਵਾਜ਼ ਨਹੀਂ ਹੈ। ਜ਼ਮੀਨ ਤੇ ਪਹਿਲੀ ਦਫ਼ਾ ਨਾਸਤਿਕ ਲੋਕਾਂ ਦਾ ਸਮੂੰਹ ਬਣਿਆ ਹੈ ਤੇ ਹੱਥ ਵਿਚ ਸੱਤਾ ਆਈ ਹੈ। ਕਿਸੇ ਵਕਤ ਜ਼ਮੀਨ ਤੇ ਹਰਨਾਖ਼ਸ਼ ਹੋਇਆ ਸੀ ਜਿਹੜਾ ਆਪਣੇ ਆਪ ਨੂੰ ਪ੍ਰਮਾਤਮਾ ਅਖਵਾਉਣ ਵਿਚ ਸੰਤੁਸ਼ਟ ਹੁੰਦਾ ਸੀ। ਅਜੋਕੇ ਇਹ ਸੱਤਾਧਾਰੀ ਸਿੱਧਾ ਤਾਂ ਆਪਣੇ ਆਪ ਨੂੰ ਪ੍ਰਮਾਤਮਾ ਨਹੀਂ ਆਖਦੇ, ਪਰ ਇਨ੍ਹਾਂ ਦੇ ਖ਼ਿਆਲਾਂ ਨੂੰ ਅੰਮ੍ਰਿਤ ਬਚਨ ਜਾਣ ਪੜ੍ਹਾਇਆ ਜਾਂਦਾ ਹੈ। ਇਨ੍ਹਾਂ ਤਸਵੀਰਾਂ ਨੂੰ ਰੱਬ ਸਮਝ ਪੂਜਿਆ ਜਾਂਦਾ ਹੈ ਤੇ ਹਰ ਹੁਕਮ ਅਟੱਲ ਹੁਕਮ ਹੈ। ਵਿਆਪਕ ਰੂਪ ਵਿਚ ਐਸੀ ਦਰਿੰਦਗੀ ਆ ਸਕਦੀ ਹੈ, ਇਸ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਧਰਮੀ ਲੋਕਾਂ ਦਾ ਸੰਗਠਨ ਵੇਖਿਆ ਸੀ, ਪਰ ਪਹਿਲੀ ਦਫ਼ਾ ਨਾਸਤਿਕ ਲੋਕਾਂ ਦੀ ਬੜੀ ਤਾਕਤਵਰ ਜਮਾਤ ਬਣੀ ਹੈ ਜੋ ਮਨੁੱਖ ਨੂੰ ਭੇਡਾਂ ਬਕਰੀਆਂ ਦੀ ਤਰ੍ਹਾਂ ਜੀਵਣ ਤੇ ਮਜਬੂਰ ਕਰ ਰਹੀ ਹੈ।

ਗਹਿਰੇ ਚਿੰਤਨ ਤੋਂ ਬਾਦ ਪਤਾ ਚਲਿਆ ਹੈ, ਗਿਲੇ ਸ਼ਕਾਇਤਾਂ ਜਦ ਬਹੁਤ ਵਧ ਜਾਣ ਤਾਂ ਨਾਸਤਿਕਤਾ ਦਾ ਜਨਮ ਹੁੰਦਾ ਹੈ, ਗਿਲੇ ਜਿਸ ਸੰਬੰਧ ਵਿਚ ਵਧ ਜਾਣ ਸੰਬੰਧ ਟੁੱਟ ਜਾਂਦੇ ਹਨ। ਭਾਈ ਭਾਈ ਵਿਚ ਗੱਲ ਵਧਣ ਯਾ ਪਤੀ ਪਤਨੀ, ਮਿੱਤਰ ਮਿੱਤਰ ਵਿਚ ਯਾ ਪੁੱਤਰ ਪਿਤਾ ਅੰਦਰ ਗਿਲੇ-ਸ਼ਿਕਵੇ ਸੰਬੰਧ ਵਿਛੰਨ ਕਰ ਦੇਂਦੇ ਹਨ। ਅੱਜ ਨਾਸਤਿਕ ਇਤਨਾ ਗਿਲੇ ਸ਼ਿਕਵਿਆਂ ਨਾਲ ਭਰਿਆ ਹੈ ਕਿ ਈਸ਼ਵਰ ਨੂੰ ਮੰਨਣਾ ਔਖਾ ਹੋ ਗਿਆ ਹੈ। ਸੰਬੰਧ ਹੀ ਟੁੱਟ ਗਏ ਹਨ। ਨਾਸਤਿਕ ਅੰਦਰ ਗਿਲੇ ਕਿਉਂ ਪੈਦਾ ਹੁੰਦੇ ਹਨ ? ਉਹ ਕਹਿੰਦਾ ਹੈ ਮੇਰੀ ਯੋਗਤਾ ਤਾਂ ਬਹੁਤ ਹੈ, ਮੇਰੀ ਝੋਲੀ ਤਾਂ ਬਹੁਤ ਵੱਡੀ ਹੈ, ਪਰ ਤੂੰ ਦਿੱਤਾ ਬਹੁਤ ਥੋੜ੍ਹਾ ਹੈ। ਜਿਉਂ ਜਿਉਂ ਇਹ ਭਾਵ ਅੰਦਰ ਵਧਦਾ ਹੈ ਤਿਉਂ ਤਿਉਂ ਸੰਬੰਧ ਟੁੱਟਦਾ ਹੈ, ਗਿਲੇ ਵਧਦੇ ਹਨ, ਸ਼ਿਕਵੇ ਵਧਦੇ ਹਨ।

ਆਸਤਿਕ ਦੀ ਪ੍ਰਮਾਤਮਾ ਤੇ ਬੜੀ ਆਸਤਾ ਹੁੰਦੀ ਹੈ, ਉਹ ਕਹਿੰਦਾ ਹੈ—ਮੇਰੀ ਯੋਗਤਾ ਤਾਂ ਕੁਝ ਵੀ ਨਹੀਂ, ਮੇਰੀ ਝੋਲੀ ਤਾਂ ਬਹੁਤ ਛੋਟੀ ਹੈ, ਪਰ ਤੂੰ

ਬਹੁਤ ਦਿੱਤਾ ਹੈ ਔਰ ਜੋ ਕੁਝ ਮੈਨੂੰ ਨਹੀਂ ਮਿਲਿਆ ਮੇਰੀ ਯੋਗਤਾ ਦੀ ਝੋਲੀ ਛੋਟੀ ਹੈ। ਇਹ ਭਾਵ ਜਿਉਂ ਜਿਉਂ ਵਧਦਾ ਹੈ ਹਿਰਦਾ ਧੰਨਵਾਦ ਨਾਲ ਭਰ ਜਾਂਦਾ ਹੈ ਔਰ ਧੰਨਵਾਦ ਦੇ ਵਿਚੋਂ ਹੀ ਪ੍ਰਾਰਥਨਾ, ਅਰਦਾਸ ਨਿਕਲ ਸਕਦੀ ਹੈ। ਗਿਲੇ ਸ਼ਿਕਵਿਆਂ ਵਿਚੋਂ ਤਾਂ ਇਨਕਾਰ ਤੇ ਤਕਰਾਰ ਹੀ ਜਨਮ ਲੈਂਦਾ ਹੈ। ਗਿਲੇ ਹਨ, ਇਨਕਾਰ ਹੈ, ਇਨਕਾਰ ਹੈ ਤਾਂ ਫਿਰ ਤਕਰਾਰ ਹੈ ਤੇ ਇਸ ਤਕਰਾਰ ਵਿਚੋਂ ਨਾਸਤਿਕਤਾ ਜਨਮ ਲੈਂਦੀ ਹੈ। ਸ਼ੁਕਰਾਨਾ ਹੈ, ਰਜ਼ਾ ਵਿਚ ਰਾਜ਼ੀ ਹੈ, ਆਪਣੀ ਯੋਗਤਾ ਹੀ ਕਮ ਹੈ। ਝੋਲੀ ਛੋਟੀ ਹੈ ਇਹ ਭਾਵ ਹੈ, ਧੰਨਵਾਦ ਹੈ, ਪ੍ਰਾਰਥਨਾ ਹੈ, ਜੋਦੜੀ ਹੈ, ਇਸ ਭਾਵ ਤੋਂ ਆਸਤਿਕਤਾ ਜਨਮ ਲੈਂਦੀ ਹੈ।

# ਕੱਚਾ ਤੇ ਪੱਕਾ

ਕੱਚਾ ਫਲ ਕੌੜਾ ਤੇ ਬੇ-ਸੁਆਦੀ ਹੁੰਦਾ ਹੈ। ਕੱਚੀ ਕੰਧ ਉੱਤੇ ਪੱਕੇ ਤੇ ਉੱਚੇ ਮਹਿਲ ਨਹੀਂ ਉਸਾਰੇ ਜਾ ਸਕਦੇ। ਕੱਚੇ ਘੜੇ ਵਿਚ ਪਾਣੀ ਭਰ ਕੇ ਨਹੀਂ ਰਖਿਆ ਜਾ ਸਕਦਾ। ਇਸੇ ਤਰ੍ਹਾਂ ਕੱਚੇ ਮਨੁੱਖ ਦੀ ਜ਼ਿੰਦਗੀ ਵਿਚ ਕੁੜੱਤਣ ਹੁੰਦੀ ਹੈ। ਕੱਚੇ ਮਨੁੱਖ ਦਾ ਜੀਵਨ ਕੋਈ ਉੱਚਾ ਨਹੀਂ ਹੁੰਦਾ। ਕੱਚਾ ਮਨੁੱਖ ਉਸ ਕੱਚੇ ਘੜੇ ਦੀ ਤਰ੍ਹਾਂ ਹੈ, ਜਿਸ ਵਿਚ ਅੰਮ੍ਰਿਤ ਜਲ ਭਰ ਕੇ ਰੱਖਣਾ ਅਤੀ ਕਠਿਨ ਹੈ।

ਪੱਕਾ ਫਲ ਮਿੱਠਾ ਤੇ ਸੁਆਦੀ ਹੁੰਦਾ ਹੈ। ਪੱਕੀ ਬੁਨਿਆਦ ਉੱਤੇ ਪੱਕੇ ਤੇ ਉੱਚੇ ਮਹੱਲ ਉਸਾਰੇ ਜਾ ਸਕਦੇ ਹਨ। ਪੁਖ਼ਤਾ ਮਿਜ਼ਾਜ ਮਨੁੱਖ ਅੰਦਰ ਹੀ ਰੱਬੀ ਰਸ ਸਮਾ ਸਕਦਾ ਹੈ। ਕੱਚੇ ਮਨੁੱਖ ਦੀਆਂ ਗੱਲਾਂ ਕੱਚੀਆਂ ਹੁੰਦੀਆਂ ਹਨ, ਜਿਨ੍ਹਾਂ ਗੱਲਾਂ ਅੰਦਰ ਕੋਈ ਸਾਰ ਨਹੀਂ ਹੁੰਦੀ। ਸੋਚਣਾ ਵੇਖਣਾ ਵੀ ਕੱਚਾ ਹੁੰਦਾ ਹੈ। ਕੋਸ਼ਸ਼ ਏਹੀ ਹੋਣੀ ਚਹੀਦੀ ਹੈ ਕਿ ਕੱਚਿਆਂ ਤੋਂ ਦੂਰ ਹੀ ਰਹੀਏ :

ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥

(ਸਲੋਕ ਡਖਣੇ ਮ: ੫, ਪੰਨਾ ੧੧੦੨)

ਅਕਸਰ ਕੱਚੇ ਵੈਰਾਗੀ ਪ੍ਰਭੂ-ਮਾਰਗ ਤੋਂ ਥਿੜਕ ਜਾਂਦੇ ਹਨ :

ਝੜਿ ਝੜਿ ਪਵਦੇ ਕੱਚੇ ਬਿਰਹੀ ਜਿਨਾ ਕਾਰਿ ਨ ਆਈ ॥

(ਸਲੋਕ ਮਹਲਾ ੫, ਪੰਨਾ ੧੪੨੪)

ਤੂਫ਼ਾਨੀ ਹਵਾਵਾਂ ਤੇ ਗੜਿਆਂ ਦੀ ਮਾਰ ਤੋਂ ਜੋ ਬਚ ਜਾਵੇ, ਪੰਛੀਆਂ ਨੇ ਟੁਕਿਆ ਨਾ ਹੋਵੇ ਤੇ ਕੀੜਿਆਂ ਨੇ ਦਾਗ਼ੀ ਨਾ ਕੀਤਾ ਹੋਵੇ ਓਹੀ ਫਲ ਪੱਕ ਕੇ ਰਸਦਾਇਕ ਬਣਦਾ ਹੈ।

ਜਿਹੜਾ ਮਨੁੱਖ ਵਾਸ਼ਨਾ ਦੇ ਝੱਖੜ ਵਿਚ ਅਡੋਲ ਰਵ੍ਹੇ, ਕੁਸੰਗਤ ਤੋਂ ਦਾਗ਼ੀ ਤੇ ਡਾਲੀ ਤੋਂ ਟੁੱਟਿਆ ਨਾ ਹੋਵੇ, ਦੁੱਖਾਂ ਦੇ ਗੜੇ ਪੈਣ ਤੇ ਝੜਿਆ ਨਾ ਹੋਵੇ, ਓਹੀ ਮਨੁੱਖ ਪ੍ਰਭੂ-ਦ੍ਰਿਸ਼ਟੀ ਵਿਚ ਕਬੂਲ ਹੁੰਦਾ ਹੈ :

ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥

ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥

(ਸਲੋਕ ਕਬੀਰ, ਪੰਨਾ ੧੩੭੧)

ਤਪ ਦੀ ਅਗਨ ਨਾਲ ਜਦ ਜੀਵਨ ਪੱਕਦਾ ਹੈ ਤਾਂ ਅੰਮ੍ਰਿਤ ਨਾਲ ਭ ਜਾਂਦਾ ਹੈ।

ਫਿਰ ਐਸਾ ਮਨੁੱਖ ਰਸ ਮਾਣਦਾ ਹੈ, ਰਸ ਵੰਡਦਾ ਹੈ ਔਰ ਉਹ ਰਸ ਦਾ ਸੋਮਾ ਬਣ ਜਾਂਦਾ ਹੈ।

ਹਿਰਦੇ ਵਿਚ ਵਸਿਆ ਰਸ ਰਸਨਾ ਨਾਲ ਪ੍ਰਗਟ ਹੁੰਦਾ ਹੈ। ਹਿਰਦੇ ਵਿਚ ਕਪਟ ਹੋਵੇ ਤੇ ਮੂੰਹ ਵਿਚੋਂ ਸੱਚ ਦੀ ਗੱਲ ਆਖੇ, ਐਸਾ ਮਨੁੱਖ ਬਾਬੇ ਫ਼ਰੀਦ ਦੀ ਦ੍ਰਿਸ਼ਟੀ ਵਿਚ ਕੱਚਾ ਹੈ:

ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥

(ਆਸਾ ਸੇਖ ਫਰੀਦ, ਪੰਨਾ ੪੮੮)

# ਪੰਥ ਤੇ ਪੰਥੀ

ਹਰ ਰਸਤਾ ਕਿਸੇ ਮੰਜ਼ਿਲ ਨਾਲ ਜੁੜਿਆ ਹੋਇਆ ਹੈ ਔਰ ਰਸਤੇ ਤੇ ਚਲ ਕੇ ਹੀ ਟਿਕਾਣੇ ਤੇ ਪਹੁੰਚ ਸਕੀਦਾ ਹੈ। ਇਕ ਉਹ ਮਾਰਗ ਹੈ ਜਿਸ ਤੇ ਸਰੀਰ ਚਲ ਕੇ ਇਕ ਥਾਂ ਤੋਂ ਦੂਜੀ ਥਾਂ ਤੇ ਪੁੱਜਦਾ ਹੈ, ਪਰ ਇਕ ਮਾਰਗ ਅੰਤ੍ਰੀਵ ਹੈ ਜਿਸ ਤੇ ਸੁਰਤ (ਧਿਆਨ) ਨੂੰ ਤੋਰਨਾ ਪੈਂਦਾ ਹੈ। ਪੰਥ ਦਾ ਅਰਥ ਹੈ ਮਾਰਗ, ਹਰ ਰੋਡ ਮਾਰਗ ਦਾ ਬਾਕਾਇਦਾ ਨਾਮ ਹੁੰਦਾ ਹੈ। ਜਿਹੜਾ ਮਾਰਗ (ਪੰਥ) ਸਿੱਧਾ ਪ੍ਰਮਾਤਮਾ ਤਕ ਪੁਜਦਾ ਹੋਵੇ, ਅਸੀਂ ਉਸ ਨੂੰ ਗੁਰੂ ਮਾਰਗ ਯਾ ਗੁਰੂ ਪੰਥ ਕਹਿੰਦੇ ਹਾਂ। ਇਸ ਮਾਰਗ ਤੇ ਚੱਲਣ ਵਾਲੇ ਨੂੰ ਰਾਹੀ, ਪੰਥੀ ਯਾ ਸਿੱਖ ਆਖਿਆ ਜਾਂਦਾ ਹੈ। ਮਾਰਗ ਵਿਚ ਪੜਾਉ ਵੀ ਆਂਵਦੇ ਹਨ, ਜਿੱਥੇ ਪੰਥੀ ਰੁਕ ਕੇ ਥੋੜ੍ਹਾ ਦਮ ਲੈ ਲੈਂਦਾ ਹੈ।

ਹਰ ਅਵਤਾਰੀ ਪੁਰਸ਼ ਨੇ ਜੋ ਪ੍ਰਭੂ-ਮਾਰਗ ਬਣਾਇਆ ਹੈ ਉਸ ਵਿਚ ਕੁਛ ਪੜਾਓ ਹੈ। ਭਾਰਤ ਦੇ ਪੁਰਾਣੇ ਵੈਦਿਕ ਧਰਮ ਦੇ ਆਧਾਰ ਤੇ ਜੋ ਮਾਰਗ ਬਣਾਇਆ ਗਿਆ ਹੈ, ਉਸ ਵਿਚ ਪਹਿਲੇ ਚਲਣਾ ਕਰਮ ਕਾਂਡ ਤੋਂ ਹੈ, ਫਿਰ ਉਪਾਸ਼ਨਾ ਕਾਂਡ ਦੇ ਪੜਾਓ ਤੋਂ ਲੰਘਣਾ ਹੈ ਤੇ ਪੁਜਣਾ ਹੈ ਗਿਆਨ ਕਾਂਡ ਤੱਕ। ਗਿਆਨ ਕਾਂਡ ਮੰਜ਼ਿਲ ਹੈ, ਪ੍ਰਕਾਸ਼ ਦੀ ਪ੍ਰਾਪਤੀ ਸੂਰਜ ਦੀ ਪ੍ਰਾਪਤੀ ਹੈ। ਗਿਆਨ ਦੀ ਪ੍ਰਾਪਤੀ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੈ। ਜਿਸ ਤਰ੍ਹਾਂ ਸੰਸਾਰ ਦਾ ਸਾਰਾ ਪ੍ਰਕਾਸ਼ ਸੂਰਜ ਨਾਲ ਸੰਬੰਧਿਤ ਹੈ ਆਤਮ ਪ੍ਰਕਾਸ਼ ਪ੍ਰਮਾਤਮਾ ਨਾਲ ਹੀ ਜੁੜਿਆ ਹੋਇਆ ਹੈ।

ਇਸਲਾਮ ਨੇ ਤਿੰਨ ਪੜਾਓ ਦੱਸੇ ਹਨ ਤੇ ਚੌਥੀ ਥਾਂ ਮੰਜ਼ਿਲ ਹੈ। ਸ਼ਰੀਅਤ, ਤਰੀਕਤ, ਮਾਰਫਤ, ਇਹ ਤਿੰਨ ਪੜਾਓ ਹਨ ਤੇ ਹਕੀਕਤ ਤੱਕ ਪਹੁੰਚਣਾ ਹੈ, ਭਾਵ ਹੱਕ (ਸੱਚ) ਦੀ ਪ੍ਰਾਪਤੀ ਕਰਨੀ ਹੈ।

ਗੁਰਮਤ ਨੇ ਚਾਰ ਪੜਾਓ ਦੱਸੇ ਹਨ ਤੇ ਪੰਜਵੀਂ ਮੰਜ਼ਿਲ ਹੈ। ਧਰਮ ਖੰਡ ਤੋਂ ਯਾਤਰਾ ਸ਼ੁਰੂ ਕਰਨੀ ਹੈ ਤੇ ਸੱਚਖੰਡ ਤੱਕ ਪੁੱਜਣਾ ਹੈ।

**ਧਰਮ ਖੰਡ**—ਪ੍ਰਾਕਿਰਤਕ ਮੰਡਲ ਅੰਦਰ ਸਭ ਕੁਝ ਨਿਯਮ-ਪੂਰਵਕ ਚਲ

ਰਿਹਾ ਹੈ। ਇਥੇ ਰਾਤਾਂ, ਰੁੱਤਾਂ, ਥਿੱਤਾਂ, ਵਾਰ ਸਭ ਨਿਯਮ-ਬਧ ਹਨ। ਜਗਤ ਦੀ ਸਾਰੀ ਉਸਾਰੀ ਕਿਸੇ ਤਰਤੀਬ ਤੇ ਖੜੀ ਹੈ। ਇੱਟਾਂ ਨੂੰ ਤਰਤੀਬ ਨਾਲ ਰੱਖੀਏ ਤਾਂ ਮਹੱਲ ਉਸਰਦੇ ਹਨ। ਦਰਿਆ, ਸਾਗਰ, ਸੂਰਜ, ਚੰਦ, ਤਾਰੇ ਦ੍ਰਿਸ਼ ਅਦ੍ਰਿਸ਼ ਸਾਰੇ ਮੰਡਲ ਕਿਸੇ ਤਰਤੀਬ ਵਿਚ ਖੜੇ ਹਨ। ਪੰਜ ਤੱਤਾਂ ਨੂੰ ਦਿੱਤੀ ਤਰਤੀਬ ਨਾਲ ਤਨ ਦੀ ਬਣਤਰ ਬਣਦੀ ਹੈ। ਸਰੀਰ ਵਿਚ ਅਗਨ 98 ਡਿਗਰੀ ਤੱਕ ਰਹੇ ਤਾਂ ਸੁਅਸਥ ਬਣਿਆ ਰਹਿੰਦਾ ਹੈ ਜੇ ਕਿਤੇ ਦੋ ਚਾਰ ਡਿਗਰੀ ਵਧ ਜਾਏ ਯਾ ਘੱਟ ਜਾਏ ਤਾਂ ਅਸੀਂ ਰੂਗਣ ਹੋ ਕੇ ਪੈ ਜਾਂਦੇ ਹਾਂ। ਸਰੀਰ ਦਾ ਚਲਣਾ ਅਤੀ ਕਠਨ ਹੋ ਜਾਂਦਾ ਹੈ। ਸੱਚਖੰਡ ਤੱਕ ਪਹੁੰਚਣ ਵਾਸਤੇ ਯਾਤਰਾ ਧਰਮ ਖੰਡ ਤੋਂ ਸ਼ੁਰੂ ਕਰਨੀ ਪਵੇਗੀ। ਖਾਣਾ ਪੀਣਾ, ਉਠਣਾ ਬੈਠਣਾ, ਸੌਣਾ ਜਾਗਣਾ, ਬੋਲਣਾ ਤੇ ਹੱਸਣਾ ਇਸ ਨੂੰ ਮਰਯਾਦਾ ਵਿਚ ਰੱਖਣਾ ਹੋਵੇਗਾ।

ਪਸ਼ੂਆਂ ਦੀ ਤਰ੍ਹਾਂ ਪੇਟ ਭਰ ਕੇ ਸੌਂ ਰਹਿਣਾ ਤੇ ਬੇ-ਮਰਯਾਦਾ ਬੋਲਣਾ ਚਲਣਾ, ਇਸ ਤਰ੍ਹਾਂ ਨਾਲ ਜੀਵਨ ਨੂੰ ਬਤੀਤ ਕਰਨ ਨਾਲ ਸੱਚਖੰਡ ਤੱਕ ਪਹੁੰਚਣ ਲਈ ਗਤੀ ਨਹੀਂ ਮਿਲਦੀ :

ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥

(ਮਾਰੂ ਕਬੀਰ ਜੀਓ, ਪੰਨਾ ੧੧੦੫)

ਵਾਹਿਗੁਰੂ ਨਾਮ ਦੀ ਧੁਨ ਵਿਚ ਧਿਆਨ ਜੋੜ ਕੇ ਜੋ ਸਾਧਨਾ ਕਰਦਾ ਹੈ ਤੇ ਸਰੀਰ ਦੀ ਕਿਰਿਆ ਨੂੰ ਸੰਜਮ ਵਿਚ ਰਖਦਾ ਹੈ, ਇਸ ਤਰ੍ਹਾਂ ਨਾਲ ਧਿਆਨ ਨੂੰ ਗਤੀ ਮਿਲ ਕੇ ਸੁਰਤ ਗਿਆਨ ਖੰਡ ਵਿਚ ਪਹੁੰਚ ਜਾਂਦੀ ਹੈ।

**ਗਿਆਨ ਖੰਡ**—ਜੀਵਨ ਸ਼ਕਤੀ ਜਦ ਸ਼ਬਦ ਸੁਰਤ ਦੇ ਅਭਿਆਸ ਨਾਲ ਉਪਰ ਉਠਦੀ ਹੈ ਤਾਂ ਨਵੇਂ ਨਵੇਂ ਅਨੁਭਵ ਜਾਗਦੇ ਹਨ।

ਪ੍ਰਭੂ ਦੀ ਸਾਜੀ ਹੋਈ ਸਾਜਨਾ ਦੇ ਖੁੱਲ੍ਹੇ ਦੀਦਾਰੇ ਹੋਣ ਲੱਗ ਪੈਂਦੇ ਹਨ। ਇਹ ਸਾਫ਼ ਦਿਸ ਪੈਂਦਾ ਹੈ ਕਿ ਕਈ ਬ੍ਰਹਮੇ ਵਰਗੇ ਸੰਸਾਰ ਦਾ ਗਿਆਨ ਦੇਣ ਵਾਲੇ ਹਨ। ਕਈ ਤਰ੍ਹਾਂ ਦੀ ਪਵਨ ਹੈ, ਪਾਣੀ ਵੱਖ ਵੱਖ ਰੰਗ ਤੇ ਸੁਭਾ ਦੇ ਹਨ, ਕਈ ਤਰ੍ਹਾਂ ਦੀ ਅਗਨੀ ਹੈ। ਕਿਤਨੇ ਹੀ ਮਹੇਸ਼ ਜੈਸੇ ਮਹਾਂ-ਯੋਗੀ ਹਨ ਤੇ ਕ੍ਰਿਸ਼ਨ ਜੀ ਵਰਗੇ ਕਈ ਰਾਜ-ਯੋਗੀ ਹਨ। ਅਨਗਿਣਤ ਦਿਬਯ ਸ਼ਕਤੀ ਰੱਖਣ ਵਾਲੇ ਦੇਵਤੇ ਤੇ ਸੇਵਕ ਭਗਤ ਹਨ। ਇਸ ਤਰ੍ਹਾਂ ਸੰਸਾਰ ਦਾ ਬਹੁਤ ਪਸਾਰਾ ਦਿਸ ਪੈਂਦਾ ਹੈ। ਦਰਅਸਲ ਕਰਤਾਰ ਦੇ ਖੁੱਲ੍ਹੇ ਦਰਸ਼ਨ ਹੋਣ ਤੋਂ ਪਹਿਲਾਂ ਸੰਸਾਰ ਨੂੰ ਖੁੱਲ੍ਹੇ ਰੂਪ ਵਿਚ ਵੇਖਣਾ ਅਤੀ ਲਾਜ਼ਮੀ ਹੈ। ਇਕ ਭਗਤ ਨੂੰ ਯਾ ਇਕ ਵਿਗਿਆਨਕ ਨੂੰ ਜੋ ਸੰਸਾਰ ਵਿਚ ਦਿਸ ਸਕਦਾ ਹੈ, ਉਹ ਆਮ ਮਨੁੱਖ ਨੂੰ ਨਹੀਂ ਦਿਸਦਾ। ਸੰਸਾਰ

ਦਾ ਵਿਸਥਾਰ ਰੂਪ ਵੇਖ ਕੇ ਅਤੀ ਵਿਸਮਾਦ ਵਿਚ ਅਭਿਆਸੀ ਲੀਨ ਹੋ ਜਾਂਦਾ ਹੈ। ਅੰਦਰ ਸੁਰਤ ਸੰਸਾਰ ਦੇ ਮੂਲ ਦੀ ਤਲਾਸ਼ ਵਿਚ ਹੁੰਦੀ ਹੈ। ਸ਼ਬਦ ਸੁਰਤ ਦਾ ਅਭਿਆਸ ਜਾਰੀ ਹੈ। ਸੁਰਤ ਸਰਮ ਖੰਡ ਵਿਚ ਜਾ ਬਿਰਾਜਦੀ ਹੈ।

**ਸਰਮ ਖੰਡ**—ਸਰਮ ਦਾ ਅਰਥ ਹੈ ਮਿਹਨਤ ਮੁਸ਼ੱਕਤ। ਜਿਉਂ ਜਿਉਂ ਮਨੁੱਖ ਪਹਾੜਾਂ ਦੀ ਚੜ੍ਹਾਈ ਤੇ ਚੜ੍ਹਦਾ ਜਾਂਦਾ ਹੈ, ਅੱਗੇ ਅੱਗੇ ਚੜ੍ਹਨਾ ਔਖਾ ਹੁੰਦਾ ਜਾਂਦਾ ਹੈ ਕਿਉਂਕਿ ਦੁਗਮ ਘਾਟੀਆਂ ਸਾਹਮਣੇ ਆ ਜਾਂਦੀਆਂ ਹਨ। ਇਕ ਤਾਂ ਚੜ੍ਹ ਚੜ੍ਹ ਕੇ ਥੱਕਿਆ ਹੋਇਆ ਹੈ ਤੇ ਦੂਜੀ ਚੜ੍ਹਾਈ ਬਿਖੜੀ ਹੁੰਦੀ ਜਾਂਦੀ ਹੈ। ਇਥੇ ਕਈ ਅਭਿਆਸੀਆਂ ਦਾ ਅਭਿਆਸ ਸੁਸਤ ਪੈ ਜਾਂਦਾ ਹੈ ਯਾ ਰੁਕ ਜਾਂਦੇ ਹਨ ਯਾ ਫਿਰ ਰੁਕ ਰੁਕ ਕੇ ਚਲਦੇ ਹਨ। ਇਸ ਵਾਸਤੇ ਇਸ ਨੂੰ ਮਿਹਨਤ ਦਾ ਖੰਡ ਆਖਿਆ ਹੈ। ਇਥੇ ਆਪਣੇ ਆਪ ਨੂੰ ਘੜਨਾ ਹੁੰਦਾ ਹੈ। ਤਪ ਦੀ ਅਗਨ ਵਿਚ ਪਾ ਜਦ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ ਤਾਂ ਫਿਰ ਇਸ ਨੂੰ ਘੜਨਾ ਹੈ, ਘੜ ਕੇ ਹਾਰ ਬਣਾਉਣਾ ਹੈ ਤਾਕਿ ਪ੍ਰਮਾਤਮਾ ਦੇ ਗਲ ਦੀ ਸ਼ੋਭਾ ਬਣ ਸਕੇ। ਅਭਿਆਸ ਕਰਦਿਆਂ ਜਦ ਮਨ ਘੜਿਆ ਜਾਂਦਾ ਹੈ ਤਾਂ ਫਿਰ ਮਨ ਵਿਚ ਗ਼ਲਤ ਫੁਰਨੇ ਨਹੀਂ ਪੈਦਾ ਹੁੰਦੇ ਤੇ ਬੁੱਧੀ ਗ਼ਲਤ ਨਿਰਣਾ ਨਹੀਂ ਦੇਂਦੀ । ਚਿੱਤ ਪ੍ਰਭੂ ਦਾ ਹੀ ਚੇਤਾ ਕਰਦਾ ਹੈ:

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥
ਮਨੁ ਸੁ ਮਧੁ ਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ॥

(ਭਗਤ ਰਵਿਦਾਸ, ਪੰਨਾ ੬੯੪)

ਇਥੇ ਪੁੱਜ, ਅੰਤਹਕਰਣ ਦੀ ਘਾੜਤ ਅਤੀ ਸੁੰਦਰ ਘੜੀ ਜਾਂਦੀ ਹੈ:

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥

(ਜਪੁ ਜੀ)

ਇਥੋਂ ਜਦ ਸੁਰਤ ਪ੍ਰਸਥਾਨ ਕਰਦੀ ਹੈ ਤਾਂ ਆਪਣੇ ਆਪ ਨੂੰ ਪ੍ਰਭੂ ਬਖ਼ਸ਼ਿਸ਼ (ਕਰਮ ਖੰਡ) ਦੇ ਦੁਆਰ ਤੇ ਪਾਂਦੀ ਹੈ ਜਿਥੇ ਬਖ਼ਸ਼ਿਸ਼ ਹੀ ਬਖ਼ਸ਼ਿਸ਼ ਹੈ। ਉਹ ਜੀਵ-ਆਤਮਾ ਅਤੀ ਸੁੰਦਰ ਤੇ ਜ਼ੋਰ ਵਾਲੀ ਹੈ ਜੋ ਬਖ਼ਸ਼ਿਸ਼ ਤੱਕ ਪੁੱਜ ਗਈ। ਇਥੇ ਪੁੱਜ ਕੇ ਬਾਣੀ ਵਿਚ ਜ਼ੋਰ ਆ ਜਾਂਦਾ ਹੈ। ਬਚਨਾਂ ਵਿਚ ਮਿਠਾਸ, ਕਦਮਾਂ ਵਿਚ ਕ੍ਰਾਂਤੀ; ਹੱਥਾਂ ਵਿਚ ਬਰਕਤ ਸੁਭਾਵਿਕ ਹੀ ਆ ਜਾਂਦੀ ਹੈ। ਇਥੇ ਪੁੱਜੇ ਮਨੁੱਖ

ਨੂੰ ਬ੍ਰਹਮ ਗਿਆਨੀ ਆਖਦੇ ਹਨ ਤੇ ਬ੍ਰਹਮ ਗਿਆਨੀ ਦੇ ਗੀਤ ਸੀਤਾ ਤੇ ਰਾਮ ਵੀ ਗਾਉਂਦੇ ਹਨ।

ਸ਼ਿਵ ਜੈਸੇ ਮਹਾਂ ਯੋਗੀ ਬ੍ਰਹਮ ਗਿਆਨੀ ਦੀ ਖੋਜ ਵਿਚ ਹਨ:

ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥
ਨਾਨਕ ਬ੍ਰਹਮ ਗਿਆਨੀ ਆਪਿ ਪ੍ਰਮੇਸੁਰ॥

(ਗਉੜੀ ਸੁਖਮਨੀ)

ਇਥੇ ਪੁੱਜਦਿਆਂ ਸਾਰ ਮਨੁੱਖ ਐਸਾ ਮਹਿਸੂਸ ਕਰਦਾ ਹੈ ਕਿ ਜੈਸੇ ਬੂੰਦ ਸਾਗਰ ਵਿਚ ਸਮਾ ਗਈ, ਜੋਤ ਜੋਤ ਨਾਲ ਰਲ ਗਈ। ਆਵਨੇ ਜਾਵਨੇ ਮਿਟ ਗਏ। ਸੱਚ ਵਿਚ ਲੀਨ ਹੋ, ਸੁਰਤ ਸੱਚੇ ਦਾ ਹੀ ਰੂਪ ਬਣ ਜਾਂਦੀ ਹੈ। ਇੰਝ ਸੱਚਖੰਡ ਦੀ ਮੰਜ਼ਿਲ ਨਸੀਬ ਹੋ ਜਾਂਦੀ ਹੈ, ਜਿਥੇ ਆਕਾਰ ਨਿਰਾਕਾਰ ਵਿਚ ਖੋ ਜਾਂਦਾ ਹੈ:

ਸਚ ਖੰਡਿ ਵਸੈ ਨਿਰੰਕਾਰੁ॥

(ਜਪੁ ਜੀ)

# ਪਾਪ ਤੇ ਪੁੰਨ

ਪਾਪ ਕੀ ਹੈ ਤੇ ਪੁੰਨ ਕੀ ਹੈ ? ਇਸ ਤੇ ਵੱਖ ਵੱਖ ਧਰਮਾਂ ਦੀਆਂ ਆਪਣੀਆਂ ਆਪਣੀਆਂ ਧਾਰਨਾਵਾਂ ਹਨ। ਜੋ ਧਾਰਨਾ ਬਣ ਜਾਂਦੀ ਹੈ, ਉਹ ਪੀੜ੍ਹੀ-ਦਰ-ਪੀੜ੍ਹੀ ਚਲਦੀ ਹੈ। ਗਊ ਖਾਣਾ ਹਿੰਦੂ ਧਰਮ ਅੰਦਰ ਬੱਜਰ ਪਾਪ ਹੈ, ਪਰ ਮੁਸਲਮਾਨ ਦੀ ਧਾਰਨਾ ਇਸ ਤੋਂ ਉਲਟ ਹੈ। ਸੂਰ ਖਾਣਾ ਇਸਲਾਮ ਅੰਦਰ ਗੁਨਾਹ ਹੈ, ਪਰ ਬਾਕੀ ਦੁਨੀਆਂ ਦੀ ਇਹ ਮਨੌਤ ਨਹੀਂ ਹੈ। ਜੋ ਕ੍ਰਿਤ ਧਰਮ ਤੇ ਸਮਾਜ ਦੀ ਦ੍ਰਿਸ਼ਟੀ ਵਿਚ ਪਾਪ ਹੁੰਦਾ ਹੈ, ਕਾਨੂੰਨ ਰਾਜਨੀਤੀ ਵਿਚ ਉਸ ਨੂੰ ਪਾਪ ਨਹੀਂ ਮੰਨਦੇ ਤੇ ਜੋ ਕਾਨੂੰਨ ਦੀ ਦ੍ਰਿਸ਼ਟੀ ਵਿਚ ਗੁਨਾਹ ਹੈ, ਜ਼ਰੂਰੀ ਨਹੀਂ ਉਸ ਨੂੰ ਧਰਮ ਵੀ ਗੁਨਾਹ ਮੰਨੇ। ਜੋ ਰਾਜਨੀਤਕ ਨਿਯਮ ਦੀ ਪਾਲਣਾ ਨਹੀਂ ਕਰਦਾ ਉਹ ਨੀਤੀ ਦੀ ਦ੍ਰਿਸ਼ਟੀ ਵਿਚ ਪਾਪੀ ਹੈ। ਜੋ ਧਾਰਮਿਕ ਮਰਯਾਦਾ ਤੋਂ ਉਲਟ ਜਾਂਦਾ ਹੈ ਉਸ ਨੂੰ ਕਰਮ ਦੀ ਦ੍ਰਿਸ਼ਟੀ ਵਿਚ ਪਾਪੀ ਕਰਾਰ ਦਿੱਤਾ ਜਾਂਦਾ ਹੈ। ਹਰ ਮੁਲਕ ਦੇ ਧਾਰਮਿਕ ਤੇ ਰਾਜਨੀਤਕ ਨਿਯਮ ਵੱਖ ਵੱਖ ਹਨ। ਇਸ ਵਾਸਤੇ ਪਾਪ ਪੁੰਨ ਦੀ ਧਾਰਨਾ ਵੀ ਵੱਖ ਵੱਖ ਹੈ। ਗਹਿਰੀ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਸ ਤਰ੍ਹਾਂ ਪਾਪ ਪੁੰਨ ਦਾ ਨਿਖੇੜਾ ਨਹੀਂ ਹੁੰਦਾ, ਸਗੋਂ ਹੋਰ ਉਲਝਣਾਂ ਖੜੀਆਂ ਹੋ ਜਾਂਦੀਆਂ ਹਨ।

ਜੇਕਰ ਸੰਖੇਪ ਵਿਚ ਪਾਪ ਪੁੰਨ ਦੀ ਵਿਆਖਿਆ ਕਰਨੀ ਹੋਵੇ ਤਾਂ ਇਤਨਾ ਹੀ ਆਖਿਆ ਜਾ ਸਕਦਾ ਹੈ ਕਿ ਪਾਪ ਉਹ ਹੈ ਜਿਸ ਨਾਲ ਚੇਤਨਾ ਕੁਮਲਾ ਜਾਏ ਤੇ ਪੁੰਨ ਉਹ ਹੈ ਜਿਸ ਨਾਲ ਚੇਤਨਾ ਖੇੜੇ ਵਿਚ ਆ ਜਾਵੇ।

ਸੰਸਾਰ ਵਿਚ ਹਰ ਵਸਤੂ ਦਾ ਵਿਪਰੀਤ ਮੌਜੂਦ ਹੈ। ਦਿਨ ਹੈ ਤਾਂ ਰਾਤ ਵੀ ਹੈ। ਜੀਵਨ ਹੈ ਤਾਂ ਮੌਤ ਵੀ ਹੈ। ਸੁਖ ਦੇ ਵਿਪਰੀਤ ਦੁੱਖ ਹੈ। ਜਿਨ੍ਹਾਂ ਮਨੁੱਖਾਂ ਨੇ ਗਹਿਰੀ ਸਾਧਨਾ ਕਰ ਕੇ ਅਨੰਦ ਪ੍ਰਾਪਤ ਕੀਤਾ ਉਨ੍ਹਾਂ ਪੁਨੀਤ ਮਨੁੱਖਾਂ ਨੇ ਪੁੰਨ ਦਾ ਵਿਪਰੀਤ ਪਾਪ ਦਾ ਵੀ ਅਨੁਭਵ ਕੀਤਾ ਤੇ ਜਗਤ ਦੇ ਸਾਹਮਣੇ ਪਾਪ ਪੁੰਨ ਦੀ ਵਿਆਖਿਆ ਕੀਤੀ। ਜਦ ਆਤਮ-ਤੱਤ ਦੀ ਪ੍ਰਾਪਤੀ ਹੋਈ ਤਾਂ ਉਨ੍ਹਾਂ ਦੇ ਅੰਦਰ ਆਤਮ-ਗੁਣ ਪ੍ਰਗਟ ਹੋਏ: ਦਇਆ, ਸੀਲ, ਸੰਜਮ, ਮਿਠਾਸ, ਸਮਦ੍ਰਿਸ਼ਟੀ, ਗਿਆਨ, ਨਿਰਮਾਣਤਾ ਇਤਿਆਦਿਕ। ਸੋ ਇਨ੍ਹਾਂ ਗੁਣਾਂ ਦਾ ਵਿਪਰੀਤ ਵੀ ਲੱਭ ਲਿਆ ਗਿਆ—ਦਇਆ ਦੇ ਵਿਪਰੀਤ ਕਠੋਰਤਾ ਹੈ, ਸਮਦ੍ਰਿਸ਼ਟੀ ਦਾ ਵਿਪਰੀਤ ਭੇਦ-ਭਾਵ ਹੈ, ਗਿਆਨ ਦੇ ਵਿਪਰੀਤ ਅਗਿਆਨ।

ਇਸ ਵਿਪਰੀਤ ਨੂੰ ਪਾਪ ਕਹਿ ਦਿੱਤਾ ਗਿਆ। ਸੰਤੋਖ ਪੁੰਨ ਹੈ ਤਾਂ ਲੋਭ ਪਾਪ ਹੈ।

ਪਾਪ ਤੇ ਪੁੰਨ ਪਹਿਲੇ ਵਿਚਾਰ ਰੂਪ ਵਿਚ ਹੁੰਦੇ ਹਨ। ਜਦ ਕ੍ਰਿਤ ਅੰਦਰ ਪ੍ਰਗਟ ਹੋਣ ਤਾਂ ਜਗਤ ਨੂੰ ਸੁਖ ਤੇ ਦੁੱਖ ਮਿਲਦਾ ਹੈ। ਜਦ ਪੁੰਨ ਕ੍ਰਿਤ ਬਣਦਾ ਹੈ ਤਾਂ ਪਰਉਪਕਾਰ ਦਾ ਜਨਮ ਹੁੰਦਾ ਹੈ। ਔਰ ਜਦ ਪਾਪ ਕ੍ਰਿਤ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਅਪਰਾਧ ਬਣ ਜਾਂਦਾ ਹੈ ਤੇ ਅਪਰਾਧ ਤੋਂ ਜਗਤ ਨੂੰ ਦੁੱਖ ਪੁਜਦਾ ਹੈ। ਜਦ ਮਨ ਦੇ ਵਿਚ ਹੈ ਤਾਂ ਪਾਪ ਔਰ ਤਨ ਕਰਕੇ ਪ੍ਰਗਟ ਹੋ ਗਿਆ ਤਾਂ ਅਪਰਾਧ। ਪਾਪ ਦੀ ਸਮਾਜ ਤੇ ਕਾਨੂੰਨ ਦੀ ਦ੍ਰਿਸ਼ਟੀ ਵਿਚ ਕੋਈ ਸਜ਼ਾ ਨਹੀਂ ਹੈ, ਅਪਰਾਧ ਦੀ ਸਜ਼ਾ ਹੈ।

ਸੰਸਾਰ ਵਿਚ ਅਪਰਾਧੀ ਬਹੁਤ ਘੱਟ ਹਨ, ਪਰ ਪਾਪੀਆਂ ਨਾਲ ਤਾਂ ਸੰਸਾਰ ਭਰਿਆ ਪਿਆ ਹੈ। ਬੁਰੇ ਵਿਚਾਰ ਨਾਲ ਖ਼ੁਦ ਨੂੰ ਪੀੜਾ ਮਿਲਦੀ ਹੈ। ਇਸ ਨੂੰ ਆਤਮ-ਪੀੜਾ ਕਹਿੰਦੇ ਹਨ ਤੇ ਬੁਰਾ ਵਿਚਾਰ ਜਦ ਕਿਰਦਾਰ ਦੀ ਸ਼ਕਲ ਅਖ਼ਤਿਆਰ ਕਰਦਾ ਹੈ ਤਾਂ ਜਗਤ ਨੂੰ ਪੀੜਾ ਮਿਲਦੀ ਹੈ।

ਪੁੰਨ ਜਦ ਵਿਚਾਰ ਰੂਪ ਵਿਚ ਹੁੰਦਾ ਹੈ ਤਾਂ ਆਤਮ-ਖੇੜਾ ਮਿਲਦਾ ਹੈ। ਜਦ ਕਿਰਦਾਰ ਵਿਚ ਪ੍ਰਗਟ ਹੁੰਦਾ ਹੈ ਤਾਂ ਜਗਤ ਦਾ ਕਲਿਆਣ ਹੁੰਦਾ ਹੈ ਤੇ ਇਸ ਨਾਲ ਆਤਮਿਕ ਆਨੰਦ ਕਈ ਗੁਣਾਂ ਵਧ ਜਾਂਦਾ ਹੈ। ਇਕ ਗੁੰਡੇ ਪਾਪੀ ਕਰਕੇ ਸਾਰਾ ਪਿੰਡ ਦੁਖੀ ਰਹਿੰਦਾ ਹੈ। ਇਕ ਪੁਨੀਤ ਆਤਮਾ ਕਰਕੇ ਸਾਰੇ ਪਿੰਡ ਨੂੰ ਅਨੰਦ ਮਿਲਦਾ ਹੈ। ਪਾਪੀ ਹਰ ਵਕਤ ਦੂਸ਼ਿਤ ਲਹਿਰਾਂ ਸਰੀਰ ਵਿਚੋਂ ਛੱਡ ਕੇ ਵਾਤਾਵਰਣ ਦੂਸ਼ਿਤ ਕਰਦਾ ਹੈ, ਜਦ ਕਿ ਪੁਨੀਤ ਵਾਤਾਵਰਣ ਨੂੰ ਪਵਿੱਤ੍ਰ ਕਰਦਾ ਹੈ। ਵਾਸਤਵਿਕ ਪੁੰਨ ਉਹ ਹੈ ਜਿਸ ਨਾਲ ਆਤਮ-ਅਨੰਦ ਮਿਲੇ ਤੇ ਸੰਸਾਰ ਨੂੰ ਸੁਖ ਮਿਲੇ। ਪਾਪ ਉਹ ਹੈ ਜਿਸ ਨਾਲ ਆਤਮ-ਪੀੜਾ ਮਿਲੇ ਤੇ ਜਗਤ ਨੂੰ ਦੁੱਖ ਮਿਲੇ।

ਮਨੁੱਖ ਨੂੰ ਆਪਣੀ ਕ੍ਰਿਤ ਪਿਆਰੀ ਲੱਗਦੀ ਹੈ, ਜਿਸ ਤਰ੍ਹਾਂ ਕਵੀ ਨੂੰ ਆਪਣੀ ਕਵਿਤਾ, ਚਿੱਤ੍ਰਕਾਰ ਨੂੰ ਚਿੱਤ੍ਰ ਤੇ ਮੂਰਤੀਕਾਰ ਨੂੰ ਆਪਣੀ ਬਣਾਈ ਹੋਈ ਮੂਰਤੀ। ਇਸੇ ਤਰ੍ਹਾਂ ਪਾਪੀ ਨੂੰ ਪਾਪ ਕ੍ਰਿਤ ਪਿਆਰੀ ਲੱਗਦੀ ਹੈ:

ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥

(ਦਖਣੀ ਓਅੰਕਾਰੁ, ਪੰਨਾ ੯੩੫)

ਇਸ ਤਰ੍ਹਾਂ ਪੁੰਨ ਪੁਨੀਤ ਨੂੰ ਖੇੜਾ ਦੇਂਦੇ ਹਨ:

ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥

(ਗਉੜੀ ਸੁਖਮਨੀ)

# ਅੰਧਕਾਰ ਤੇ ਪ੍ਰਕਾਸ਼

ਅੰਧਕਾਰ ਸ਼ਾਸਵਤ ਹੈ, ਫੈਲਿਆ ਹੋਇਆ ਹੈ ਤੇ ਬਹੁਤਾ ਹੈ। ਜ਼ਮੀਨ ਦੀ ਕੁੱਖ ਅੰਧਾਰ ਹੈ। ਸਾਗਰ ਦੇ ਗਹਿਰੇ ਤਲ ਅੰਧਕਾਰ ਵਿਚ ਹਨ। ਸੂਰਜ ਦੀ ਰੋਸ਼ਨੀ ਸਮੁੰਦਰ ਵਿਚ ਇਕ ਖ਼ਾਸ ਸੀਮਾ ਤੱਕ ਹੀ ਜਾਂਦੀ ਹੈ। ਅੱਗੋਂ ਅੰਧਕਾਰ ਹੀ ਅੰਧਕਾਰ ਹੈ।

ਪੁਰਾਣੇ ਮਨੁੱਖ ਕੋਲ ਰਾਤ ਦੇ ਅੰਧਕਾਰ ਤੋਂ ਬਚਣ ਲਈ ਸਿਰਫ਼ ਚੰਦ ਜਾਂ ਤਾਰਿਆਂ ਦੀ ਰੋਸ਼ਨੀ ਸੀ। ਪੂਰਨਮਾਸ਼ੀ ਦੀ ਰਾਤ ਨੂੰ ਖ਼ਾਸ ਉਤਸਵ ਮਨਾਏ ਜਾਂਦੇ ਸਨ।

ਬੀਮਾਰੀ ਦੇ ਜਰਾਸੀਮ ਅੰਧਕਾਰ ਵਿਚ ਪਲਦੇ ਹਨ। ਸੱਪ ਤੇ ਹੋਰ ਜ਼ਹਿਰੀਲੇ ਕੀੜਿਆਂ ਦਾ ਅੰਧਕਾਰ ਵਿਚ ਡਰ ਬਣਿਆ ਰਹਿੰਦਾ ਹੈ। ਅਕਸਰ ਚੋਰ ਤੇ ਧਾੜਵੀ ਅੰਧੇਰੀ ਰਾਤ ਨੂੰ ਆਪਣੇ ਕੰਮ ਲਈ ਚੁਣਦੇ ਹਨ।

ਅੰਧਕਾਰ ਦੁੱਖ ਤੇ ਠੋਹਕਰਾਂ ਦਾ ਪ੍ਰਤੀਕ ਹੈ। ਇਸ ਵਾਸਤੇ ਜਿਸ ਘਰ ਵਿਚ ਖ਼ੁਸ਼ੀ ਹੋਵੇ, ਉਥੇ ਦੀਵੇ ਜਲਾ ਕੇ ਯਾ ਬਿਜਲੀ ਦੇ ਬਲਬ ਜਲਾ ਕੇ ਬਹੁਤੀ ਰੋਸ਼ਨੀ ਕੀਤੀ ਜਾਂਦੀ ਹੈ। ਰੋਸ਼ਨੀ ਨਾਲ ਸਜਿਆ ਹੋਇਆ ਘਰ ਖ਼ੁਸ਼ੀ ਦਾ ਪ੍ਰਗਟਾਵਾ ਹੈ। ਘਰ ਵਿਚ ਮੌਤ ਹੋ ਗਈ ਹੈ ਤਾਂ ਬਹੁਤਾ ਪ੍ਰਕਾਸ਼ ਨਹੀਂ ਕੀਤਾ ਜਾਂਦਾ। ਆਪਣੇ ਦੁੱਖ ਨੂੰ ਅੰਧੇਰੇ ਰਾਹੀਂ ਪ੍ਰਗਟ ਕੀਤਾ ਜਾਂਦਾ ਹੈ। ਦਰਅਸਲ ਅੰਧਕਾਰ ਹੀ ਦੁੱਖ ਹੈ ਤੇ ਪ੍ਰਕਾਸ਼ ਹੀ ਸੁਖ ਹੈ।

ਅੱਜ ਮਨੁੱਖ ਨੇ ਬਾਹਰ ਦੀ ਦੁਨੀਆਂ ਵਿਚ ਬਹੁਤਾ ਪ੍ਰਕਾਸ਼ ਲੱਭ ਲਿਆ ਹੈ। ਰਾਤ ਨੂੰ ਦਿਨ ਵਿਚ ਬਦਲਣ ਵਾਲੀਆਂ ਬਿਜਲੀ ਦੀਆਂ ਰੋਸ਼ਨੀਆਂ ਮੌਜੂਦ ਹਨ। ਬਾਹਰ ਦੇ ਅੰਧੇਰੇ ਦਾ ਜੋ ਭੈ ਸੀ, ਉਹ ਖ਼ਤਮ ਹੋ ਗਿਆ ਹੈ। ਹੁਣ ਤਾਂ ਸਿਰਫ਼ ਅੰਦਰ ਦੇ ਪ੍ਰਕਾਸ਼ ਦੀ ਖੋਜ ਬਾਕੀ ਹੈ। ਬਾਹਰ ਦੇ ਅੰਧਕਾਰ ਤੋਂ ਮੁਕਤ ਹੋਇਆ ਮਨੁੱਖ ਅੱਜ ਆਪਣੇ ਅੰਦਰ ਘਣਾ ਅੰਧਕਾਰ ਮਹਿਸੂਸ ਕਰ ਰਿਹਾ ਹੈ। ਇਹ ਅੰਧਕਾਰ ਦੂਰ ਹੁੰਦਾ ਦਿਖਾਈ ਨਹੀਂ ਦੇ ਰਿਹਾ, ਸਗੋਂ ਵਧਦਾ ਜਾ ਰਿਹਾ ਹੈ। ਮਜਬੂਰ ਹੋ, ਮਨੁੱਖ ਇਸ ਅੰਧਕਾਰ ਨੂੰ ਭੁਲਾਣ ਦੀ ਕੋਸ਼ਿਸ਼ ਵਿਚ ਲਗਿਆ ਹੋਇਆ ਹੈ।

ਇਹ ਅੰਧਕਾਰ ਸਮੂਹ ਮਨੁੱਖੀ ਤਲ ਤੇ ਬੜੇ ਪ੍ਰਬਲ ਰੂਪ ਵਿਚ ਪ੍ਰਗਟ ਹੋਇਆ ਹੈ :

ਮਨ ਰੇ ਸੰਸਾਰੁ ਅੰਧ ਗਹੇਰਾ ॥
ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥

(ਭਗਤ ਕਬੀਰ ਜੀ, ਪੰਨਾ ੬੫੪)

ਇਕ ਅੰਧਕਾਰ ਹੋਵੇ ਤੇ ਦੂਜੇ ਅੱਖਾਂ ਅੰਧੀਆਂ ਹੋਵਣ ਐਸੀ ਹਾਲਤ ਅੱਜ ਮਨੁੱਖ ਦੀ ਹੈ।

ਬਹਿਰਾ ਅਗਿਆਨ ਹੈ ਔਰ ਦੂਜੇ ਗਿਆਨ ਦੀ ਕੋਈ ਭੁੱਖ ਨਹੀਂ, ਕੋਈ ਤਲਬ ਨਹੀਂ। ਇਸ ਵਾਸਤੇ ਅੱਜ ਜਿਤਨੀ ਮਨੁੱਖੀ ਜ਼ਿੰਦਗੀ ਭਟਕੀ ਹੋਈ ਹੈ ਇਤਨੀ ਪਹਿਲੇ ਨਹੀਂ ਸੀ। ਮਾਨਸਿਕ ਮੰਡਲ ਅੰਦਰ ਕਿਸ ਤਰ੍ਹਾਂ ਪ੍ਰਕਾਸ਼ ਹੋ ਸਕਦਾ ਹੈ, ਇਹ ਵਿਧੀ ਮਨੁੱਖ ਭੁੱਲ ਗਿਆ ਹੈ। ਅੱਜ ਦੇ ਅੰਧਕਾਰ-ਭਰੇ ਯੁਗ ਵਿਚ ਜਿਤਨੀ ਗੁਰੂ ਦੀ ਲੋੜ ਹੈ ਇਤਨੀ ਪਹਿਲੇ ਨਹੀਂ ਸੀ। ਮਨੁੱਖ ਪ੍ਰਾਕਿਰਤ ਜੀਵਨ ਬਤੀਤ ਕਰ ਰਿਹਾ ਸੀ, ਜਦ ਕਿ ਅੱਜ ਸਭ ਕੁਝ ਉਲਟ ਹੋ ਗਿਆ ਹੈ। ਇਸ ਵਾਸਤੇ ਜੀਵਨ ਮੁਰਝਾਇਆ ਹੋਇਆ ਹੈ। ਅੰਧਕਾਰ ਵਿਚ ਡਰ ਦਾ ਹੋਣਾ ਕੁਦਰਤੀ ਹੈ। ਅੱਜ ਦਾ ਮਨੁੱਖ ਬਹੁਤ ਭੈ-ਭੀਤ ਹੈ।

ਗੁਰੂ ਅਰਜਨ ਦੇਵ ਜੀ ਨੇ ਇਕ ਵਿਧੀ ਦੱਸੀ ਹੈ, ਜਿਸ ਨਾਲ ਮਾਨਸਿਕ ਮੰਡਲ ਅੰਦਰ ਪ੍ਰਕਾਸ਼ ਕਰਦੇ ਜੀਵਨ ਨੂੰ ਘਣੇ ਦੁੱਖ ਦੀਆਂ ਠੋਕਰਾਂ ਤੋਂ ਬਚਾਇਆ ਜਾ ਸਕਦਾ ਹੈ।

ਧਰਮ ਗ੍ਰੰਥਾਂ ਦੇ ਅਨੁਕੂਲ ਮਨੁੱਖਾ-ਜੀਵਨ ਬਤੀਤ ਕਰੇ, ਹਿਰਦੇ-ਰੂਪੀ ਦੀਵੇ ਵਿਚ ਤੇਲ ਪਾਵੇ, ਭਾਵਨਾ ਦੀ ਵੱਟ ਅਤੇ ਸੱਚ ਦੀ ਸੂਝ ਬੂਝ ਦੀ ਅਗਨ ਨਾਲ ਇਸ ਦੀਵੇ ਨੂੰ ਪ੍ਰਕਾਸ਼ਮਾਨ ਕਰੇ :

ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ਇਹ ਤੇਲੁ ਦੀਵਾ ਇਉ ਜਲੈ ॥
ਕਰ ਚਾਨਣੁ ਸਾਹਿਬ ਤਉ ਮਿਲੈ ॥

(ਸਿਰੀ ਰਾਗ ਮਹਲਾ ੧, ਪੰਨਾ ੨੫)

ਇਸ ਦੀਵੇ ਦੇ ਜਲਣ ਨਾਲ ਜੋ ਪ੍ਰਕਾਸ਼ ਹੁੰਦਾ ਹੈ ਉਸ ਦੇ ਸਾਮ੍ਹਣੇ ਕਰੋੜਾਂ ਸੂਰਜ ਫਿੱਕੇ ਪੈ ਜਾਂਦੇ ਹਨ :

ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥

(ਜੈਤਸਰੀ ਮਹਲਾ ੫, ਪੰਨਾ ੭੦੦)

# ਤਪਸ਼ ਤੇ ਸੀਤ

ਪ੍ਰਾਕਿਰਤਕ ਮੰਡਲ ਵਿਚ ਸੂਰਜ ਤੇ ਧਰਤੀ ਦੀ ਗਰਦਿਸ਼ ਨਾਲ ਰੁੱਤਾਂ ਬਦਲਦੀਆਂ ਹਨ। ਇਨ੍ਹਾਂ ਰੁੱਤਾਂ ਵਿਚੋਂ ਇਕ ਰੁੱਤ ਗਰਮੀ ਦੀ ਹੈ। ਜਦ ਤਪਸ਼ ਨਾਲ ਸਰੋਵਰਾਂ ਦਾ ਜਲ ਸੁੱਕ ਜਾਂਦਾ ਹੈ, ਖੂਹਾਂ ਵਿਚ ਪਾਣੀ ਘਟ ਜਾਂਦਾ ਹੈ ਯਾ ਮੁੱਕ ਜਾਂਦਾ ਹੈ। ਨਦੀਆਂ ਦਾ ਵੇਗ ਵੀ ਇਸ ਤਰ੍ਹਾਂ ਦਾ ਹੋ ਜਾਂਦਾ ਹੈ ਜਿਵੇਂ ਕੋਈ ਬਿਰਧ ਲਾਠੀ ਦੇ ਸਹਾਰੇ ਹੌਲੇ ਹੌਲੇ ਚਲ ਰਿਹਾ ਹੋਵੇ। ਦਰਖ਼ਤਾਂ ਦੀਆਂ ਜੀਵਨ-ਸ਼ਾਖ਼ਾਂ ਕੁਮਲਾਈਆਂ ਹੋਈਆਂ ਤੇ ਪਹਾੜਾਂ ਤੋਂ ਹਰੀ ਚੱਦਰ ਇਕ ਪਾਸੇ ਹੋ, ਵਿਚਾਰੇ ਨਗਨ ਰਹਿ ਜਾਂਦੇ ਹਨ। ਪਿਆਸੇ ਪੰਛੀ ਧਰਤੀ ਦੀ ਕੁੱਖ ਖ਼ਾਲੀ ਵੇਖ, ਉਪਰ ਨੂੰ ਤੱਕਣ ਲੱਗ ਪੈਂਦੇ ਹਨ। ਤਪਦੀ ਲੂਹ ਨਾਲ ਜੀਵਨ ਝੁਲਸ ਜਾਂਦਾ ਹੈ ਤਾਂ ਅੰਤਰ-ਆਤਮੇ ਠੰਢ ਦੀ ਮੰਗ ਜਾਗਦੀ ਹੈ। ਅਤੀ ਗਰਮੀ ਨਾਲ ਫਲ ਫੁੱਲ ਸੜ ਜਾਂਦੇ ਹਨ। ਧਰਤੀ ਦੀ ਇਹ ਦੀਨ-ਦਸ਼ਾ ਵੇਖ, ਸਮੁੰਦਰ ਰਹਿਮਤ ਦੇ ਘਰ ਵਿਚ ਆਇਆ; ਬੱਦਲ ਰੂਪ ਬਣ ਕੇ ਉਛਲਿਆ ਤੇ ਥਾਂ ਥਾਂ ਤੇ ਬਰਸਿਆ; ਧਰਤੀ ਨੂੰ ਸ਼ਿੰਗਾਰ ਮਿਲਿਆ, ਨਦੀਆਂ ਦੇ ਵੇਗ ਨੂੰ ਜੋਬਨ ਮਿਲਿਆ, ਸਰੋਵਰਾਂ ਨੂੰ ਸਰਮਾਇਆ ਮਿਲਿਆ, ਪੰਛੀਆਂ ਦੇ ਕੰਠ ਨੂੰ ਤਾਜ਼ਗੀ ਮਿਲੀ, ਗੀਤ ਸੰਗੀਤ ਦਾ ਜਨਮ ਹੋਇਆ, ਪਹਾੜਾਂ ਦਾ ਨੰਗੇਜ ਢੱਕਿਆ ਤੇ ਦਰਖ਼ਤ ਸੌਂਤਰੇ ਹੋਏ।

ਦ੍ਰਿਸ਼ਮਾਨ ਪ੍ਰਾਕਿਰਤਕ ਮੰਡਲ ਤੋਂ ਬਾਅਦ ਸੂਖਮ ਮੰਡਲ ਦੀ ਆਪਣੀ ਖ਼ਾਸ ਦੁਨੀਆਂ ਹੈ। ਮਨ ਦੀ ਗਰਦਿਸ਼ ਨਾਲ ਆਤਮ-ਮੰਡਲ ਵਿਚ ਤਪਸ਼ ਪੈਦਾ ਹੋ ਜਾਂਦੀ ਹੈ। ਤ੍ਰਿਸ਼ਨਾ, ਕ੍ਰੋਧ, ਲੋਭ ਦੀ ਅੱਗ ਨਾਲ ਰੂਹਾਨੀ ਗੁਣਾਂ ਦੇ ਬੂਟੇ ਸੜ ਜਾਂਦੇ ਹਨ :

ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥

(ਆਸਾ ਮਹਲਾ ੫, ਪੰਨਾ ੩੮੪)

ਯਥਾ :

ਅਗਨਿ ਸਾਗਰ ਬੂਡਤ ਸੰਸਾਰਾ ॥

(ਬਿਲਾਵਲ ਮਹਲਾ ੫, ਪੰਨਾ ੮੦੪)

ਸਾਰੇ ਗੁਣ ਸੀਤਲ ਹਨ, ਤੇ ਸਾਰੇ ਹੀ ਅਵਗੁਣ ਗਰਮ ਹਨ। ਦਇਆ,

ਸੀਲ, ਸੰਜਮ, ਸੰਤੋਖ, ਸਬਰ, ਖਿਮਾਂ ਸਭ ਠੰਢੇ ਹਨ, ਪਰ ਲੋਭ, ਕ੍ਰੋਧ, ਹੰਕਾਰ, ਕਾਮ, ਵੈਰ, ਵਿਰੋਧ ਸਭ ਗਰਮ ਹਨ।

ਅਵਗੁਣਾਂ ਦੀ ਗਰਮੀ ਨਾਲ ਜਦ ਅੰਤਹਕਰਣ ਤਪਦਾ ਹੈ ਤਾਂ ਪ੍ਰਭੂ-ਗੁਣਾਂ ਦੀ ਮੰਗ ਪੈਦਾ ਹੁੰਦੀ ਹੈ:

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ ॥
(ਸੇਖ ਫਰੀਦ ਜੀ, ਪੰਨਾ ੭੯੪)

ਈਸ਼ਵਰ-ਰੂਪੀ ਸਾਗਰ ਮਿਹਰ ਦੇ ਘਰ ਆ, ਗੁਰੂ ਬੱਦਲ-ਰੂਪ ਬਣ ਬਰਸਦਾ ਹੈ ਅਤੇ ਸਾਗਰ ਹੀ ਬੱਦਲ ਬਣ ਕੇ ਬਰਸਦਾ ਹੈ। ਪ੍ਰਮਾਤਮਾ ਹੀ ਗੁਰੂ ਬਣ ਬਰਸਦਾ ਹੈ:

ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵਲਾਇ ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥
ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥
(ਮ: ੩, ਪੰਨਾ ੧੨੮੧)

ਗੁਰੂ-ਰੂਪ ਬੱਦਲ ਜਦ ਬਰਸਦਾ ਹੈ ਤਾਂ ਸਤਿਸੰਗ ਦੇ ਸਰੋਵਰ ਨਾਮ-ਰਸ ਨਾਲ ਭਰ ਜਾਂਦੇ ਹਨ:

ਕਬੀਰ ਅੰਬਰ ਘਨਹਰ ਛਾਇਆ ਬਰਖਿ ਭਰੇ ਸਰਤਾਲ ॥
ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥
(ਸਲੋਕ ਕਬੀਰ, ਪੰਨਾ ੧੩੭੧)

ਨਾਮ-ਜਲ ਨਾਲ ਜਦ ਧਰਤੀ ਸੀਤਲ ਹੁੰਦੀ ਹੈ ਤਾਂ ਅੰਤਹਕਰਣ ਦੀ ਧਰਤੀ ਅੰਦਰ ਰੱਬੀ ਗੁਣਾਂ ਦਾ ਚਮਨ ਪੈਦਾ ਹੋ ਜਾਂਦਾ ਹੈ। ਜਲ ਨਾਲ ਹੀ ਸਾਰੀ ਹਰਿਆਵਲੀ ਹੈ:

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
(ਵਾਰ ਆਸਾ)

ਨਾਮ-ਜਲ ਨਾਲ ਹੀ ਅਧਿਆਤਮ ਖੇੜਾ ਹੈ।

ਕ੍ਰੋਧੀ ਤੇ ਕਾਮੀ ਮਨੁੱਖ ਦੀਆਂ ਅੱਖਾਂ ਵਿਚੋਂ ਅੱਗ ਨਿਕਲਦੀ ਹੈ, ਜਿਸ ਨਾਲ ਵਾਤਾਵਰਣ ਦੂਸ਼ਿਤ ਹੁੰਦਾ ਹੈ। ਕੋਲ ਬੈਠਣ ਵਾਲੇ ਦਾ ਹਿਰਦਾ ਝੁਲਸਦਾ ਹੈ।

ਨਾਮ-ਰਸ ਨਾਲ ਸੀਤਲ ਮਨੁੱਖ ਕੋਲ ਬੈਠਣ ਕਰਕੇ ਅੰਤਹਕਰਣ ਨੂੰ ਸੀਤਲਤਾ ਮਿਲਦੀ ਹੈ:

ਸਾਧ ਕੈ ਸੰਗਿ ਨਹੀ ਕਿਛੁ ਘਾਲ॥
ਦਰਸਨੁ ਭੇਟਤ ਹੋਤ ਨਿਹਾਲ॥

(ਗਉੜੀ ਸੁਖਮਨੀ)

ਤਪ ਤਪ ਕੇ ਤਾਂ ਖਪਣਾ ਹੀ ਹੈ:

ਤਪਿ ਤਪਿ ਖਪੈ ਬਹੁਤੁ ਬੇਕਾਰ॥

(ਧਨਾਸਰੀ ਮਹਲਾ ੧, ਪੰਨਾ ੬੬੧)

ਪਰ ਜਪ ਜਪ ਕੇ ਸੀਤਲ ਹੋਈਦਾ ਹੈ:

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥

(ਸਲੋਕ, ਪੰਨਾ ੭੦੯)

# ਭਗਤ ਤੇ ਭਗਤੀ

ਜੀਵਨ ਵਿਚ ਭਗਤੀ ਦਾ ਪੈਦਾ ਹੋਣਾ ਜੀਵਨ ਦੀ ਸਿਖ਼ਰ ਨੂੰ ਛੂਹਣਾ ਹੈ। ਜਿਥੇ ਭਾਵਨਾ ਅੰਕਿਤ ਹੋ ਜਾਵੇ, ਉਹ ਭਗਤ-ਭਾਵਨਾ ਨਾਲ ਹੀ ਗੁਰੂ ਪ੍ਰਮਾਤਮਾ ਨਾਲ ਸੰਬੰਧ ਜੁੜਦੇ ਹਨ। ਜੀਵਨ ਮਿਲਿਆ ਹੀ ਭਗਤੀ ਵਾਸਤੇ ਹੈ।

ਮਨੁੱਖ ਦੀ ਹੋਂਦ ਦੇ ਤਿੰਨ ਤਲ ਹਨ: ਸਰੀਰ, ਮਨ, ਆਤਮਾ। ਸਰੀਰ ਦਾ ਆਪਣਾ ਰਸ ਹੈ ਔਰ ਮਨ ਤੇ ਆਤਮਾ ਦਾ ਆਪਣਾ ਅਨੰਦ ਤੇ ਰਸ ਹੈ। ਦੋ ਤਨਾਂ ਦੇ ਮਿਲਣ ਨਾਲ ਹੀ ਰਸ ਪੈਦਾ ਹੁੰਦਾ ਹੈ। ਜ਼ਬਾਨ ਨੂੰ ਭੋਜਨ ਮਿਲੇ ਤਾਂ ਰਸ ਬਣਦਾ ਹੈ। ਅੱਖਾਂ ਨੂੰ ਰੂਪ ਤੇ ਕੰਨਾਂ ਨੂੰ ਨਾਦ।

ਮਨ ਨੂੰ ਬੁਨਿਆਦੀ ਰੂਪ ਵਿਚ ਤਿੰਨ ਰਸਾਂ ਦਾ ਗਿਆਨ ਹੈ:

ਕਾਮ ਰਸ, ਪ੍ਰੇਮ ਰਸ ਤੇ ਭਗਤੀ ਰਸ।

ਸਰੀਰ ਦਾ ਜੋ ਸਰੀਰ ਨਾਲ ਮਿਲਣ ਹੈ, ਇਸ ਮਿਲਣ ਤੋਂ ਜੋ ਰਸ ਬਣਦਾ ਹੈ, ਉਹ ਰਸ ਹੈ ਕਾਮ। ਤੇ ਮਨ ਦਾ ਜੋ ਮਨ ਨਾਲ ਮਿਲਣ ਹੈ, ਇਹ ਪ੍ਰੇਮ ਰਸ ਹੈ। ਆਤਮਾ ਪ੍ਰਮਾਤਮਾ ਦੇ ਮਿਲਣ ਨਾਲ ਭਗਤੀ-ਰਸ ਦਾ ਜਨਮ ਹੁੰਦਾ ਹੈ।

ਸਰੀਰ ਦੇ ਅੰਦਰ ਸਰੀਰ ਦੀ ਖਿੱਚ ਹੈ, ਕਸ਼ਸ਼ ਹੈ, ਇਸ ਵਾਸਤੇ ਸਰੀਰ, ਸਰੀਰ ਦੀ ਟੋਲ ਵਿਚ ਰਹਿੰਦਾ ਹੈ। ਇਹ ਖਿੱਚ ਪਸ਼ੂ-ਪੰਖੀ, ਬਨਸਪਤੀ, ਕੀੜੇ-ਮਕੌੜਿਆਂ ਵਿਚ ਪਾਈ ਜਾਂਦੀ ਹੈ ਤੇ ਸੰਸਾਰ ਦੀ ਉਤਪਤੀ ਦਾ ਕਾਰਨ ਇਹੀ ਕਸ਼ਸ਼ ਹੈ। ਇਹ ਮਿਲਾਪ ਮਰਯਾਦਾ-ਪੂਰਵਕ ਹੋਵੇ, ਮਨੁੱਖ ਨੇ ਵਿਵਾਹ ਦੀ ਪ੍ਰਥਾ ਨੂੰ ਜਨਮ ਦਿੱਤਾ ਹੈ। ਸਰੀਰ ਦਾ ਜੋ ਸਰੀਰ ਨਾਲ ਮਿਲਣ ਹੈ ਤੇ ਇਸ ਮਿਲਣ ਤੋਂ ਜੋ ਰਸ ਪੈਦਾ ਹੁੰਦਾ ਹੈ ਉਸ ਰਸ ਨੂੰ ਕਾਮ-ਰਸ ਆਖਦੇ ਹਨ। ਇਸ ਰਸ ਵਿਚ ਖੋਣਾ ਬਹੁਤ ਕੁਛ ਹੈ, ਪਾਉਣਾ ਕੁਛ ਵੀ ਨਹੀਂ ਹੈ। ਅਤੀ ਕਾਮੀ, ਅਤੀ ਰੋਗੀ ਹੋ ਜਾਂਦੇ ਹਨ:

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥

(ਦਖਣੀ ਓਅੰਕਾਰ, ਪੰਨਾ ੯੩੨)

ਹਰ ਕਾਮੀ ਦੀ ਜ਼ਿੰਦਗੀ ਵਿਚ ਪਛਤਾਵਾ ਹੁੰਦਾ ਹੈ ਕਿਉਂਕਿ ਕੁਛ ਖੋਇਆ ਹੈ, ਪਾਇਆ ਨਹੀਂ।

ਇਹ ਰਸ ਪ੍ਰਾਕਿਰਤਕ ਭੌਤਕ ਹੈ, ਮਨੁੱਖ ਇਸ ਰਸ ਤੋਂ ਉੱਚਾ ਉੱਠਣ ਲਈ ਜਗਤ ਵਿਚ ਆਇਆ ਹੈ। ਵੈਸੇ ਇਹ ਰਸ ਸਭ ਜਾਣਕਾਰ ਜੀਵਨ ਅੰਦਰ ਮੌਜੂਦ ਹੈ। ਅਗਰ ਇਸ ਰਸ ਤੋਂ ਮਨੁੱਖ ਉੱਚਾ ਨਾ ਉਠ ਸਕੇ ਤਾਂ ਜੀਵਨ ਪਸ਼ੂ ਤੁੱਲ ਹੋ ਜਾਂਦਾ ਹੈ। ਆਖ਼ਰ ਸ਼ਕਤੀ-ਹੀਨ ਹੋਣ ਤੇ ਫਿਰ ਕ੍ਰੋਧ ਦਾ ਜਨਮ ਹੁੰਦਾ ਹੈ। ਕਾਮ ਵਿਚ ਸ਼ਕਤੀ ਖੋਣ ਤੋਂ ਬਾਅਦ ਅਕਸਰ ਮਨੁੱਖ ਕ੍ਰੋਧੀ ਹੋ ਜਾਂਦਾ ਹੈ।

ਜੇਕਰ ਸਰੀਰ ਦਾ ਮਿਲਾਪ ਹੋਵੇ, ਮਨ ਦਾ ਮਿਲਾਪ ਵਿਚਾਰਾਂ ਦੀ ਸਾਂਝ ਨਾ ਹੋਵੇ ਤਾਂ ਪਰਮ-ਰਸ ਪੈਦਾ ਨਹੀਂ ਹੁੰਦਾ। ਧੰਨ ਹਨ ਉਹ ਮਨੁੱਖ, ਜਿਨ੍ਹਾਂ ਦੀ ਜ਼ਿੰਦਗੀ ਵਿਚ ਪ੍ਰੇਮ-ਰਸ ਪੈਦਾ ਹੋਇਆ ਹੈ। ਮਨ ਦੀ ਸਾਂਝ ਪੈਣ ਨਾਲ ਕਾਮ ਤੋਂ ਉੱਚਾ ਰਸ ਪ੍ਰੇਮ-ਰਸ ਮਿਲ ਜਾਂਦਾ ਹੈ। ਇਸ ਵਾਸਤੇ ਕਾਮ-ਰਸ ਗਿਰ ਜਾਂਦਾ ਹੈ। ਜੀਵਨ ਵਿਚ ਇਕ ਨਵੀਂ ਪਵਿੱਤ੍ਰਤਾ ਦਾ ਜਨਮ ਹੁੰਦਾ ਹੈ।

ਸੰਸਾਰ ਦੇ ਇਤਿਹਾਸ ਵਿਚ ਕੁਛ ਪ੍ਰੇਮੀ ਅਮਰ ਹੋ ਗਏ ਹਨ। ਲੈਲਾ ਮਜਨੂੰ, ਸੋਹਣੀ ਮਹੀਂਵਾਲ, ਹੀਰ ਰਾਂਝਾ, ਸੱਸੀ ਪੁੰਨੂ, ਸੋਰਠ ਬੀਜਾ ਆਦਿਕ। ਭਾਈ ਗੁਰਦਾਸ ਜੈਸੇ ਗੁਰਮਤ ਦਾਰਸ਼ਨਿਕ ਵੀ ਇਨ੍ਹਾਂ ਦੀ ਚਰਚਾ ਕਰਨੀ ਜ਼ਰੂਰੀ ਸਮਝਦੇ ਹਨ:

ਲੇਲਾ ਮਜਨੂੰ ਆਸ਼ਕੀ ਚਹੁੰ ਚੱਕੀ ਜਾੱਤੀ।
ਸੋਰਠ ਬੀਜਾ ਗਾਵੀਐ ਜਸ ਸੁਘੜਾ ਵਾੱਤੀ।
ਸੱਸੀ ਪੁੰਨੂ ਦੋਸਤੀ ਹੋਇ ਜਾਤ ਅਜਾਤੀ।
ਮਹੀਂਵਾਲ ਨੋ ਸੋਹਣੀ ਨੈ ਤਰਦੀ ਰਾਤੀ।
ਰਾਂਝਾ ਹੀਰ ਵਖਾਣੀਐ ਓਹ ਪਿਰਮ ਪਰਾਤੀ।
ਪਰ ਮੁਰੀਦਾਂ ਪਿਰਹੜੀ ਗਾਵਨ ਪਰਭਾੱਤੀ।

(ਭਾਈ ਗੁਰਦਾਸ, ਵਾਰ ੨੭)

ਇਕ ਬੀਮਾਰ ਤੇ ਜ਼ਖ਼ਮੀ ਕੁੱਤੇ ਨੂੰ ਮਜਨੂੰ ਪਿਆਰ ਕਰ ਰਿਹਾ ਹੈ, ਪੈਰੀਂ ਪੈ ਰਿਹਾ ਹੈ। ਲੋਕਾਂ ਨੇ ਮਜ਼ਾਕ ਕੀਤੀ ਤੇ ਪੁੱਛਿਆ, ਇਹ ਕੀ ਕਰ ਰਿਹਾ ਹੈਂ?

ਪੈ ਸਗੇ ਬੋਸੀਦਾ ਏ ਮਜਨੂੰ ਖਲਕਿ ਗੋਇਦ ਈ ਚਿ ਸੂਦ।

ਤਾਂ ਮਜਨੂੰ ਕਹਿਣ ਲੱਗਾ—ਇਹ ਕੁੱਤਾ ਕਦੀ ਕਦੀ ਲੈਲਾ ਦੀ ਗਲੀ ਵਿਚੋਂ ਲੰਘ ਕੇ ਆਂਵਦਾ ਹੈ:

ਈਂ ਸਗੇ ਦਰ ਕੂਇ ਲੈਲਾ ਗਾਹੇ ਗਾਹੇ ਰਫ਼ਤਾ ਬੂਦ।

ਭਾਈ ਗੁਰਦਾਸ ਜੀ ਨੇ ਵੀ ਇਸ ਵਾਰਤਾ ਦਾ ਜ਼ਿਕਰ ਕੀਤਾ ਹੈ:

ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖ ਲੁਭਾਣਾ।
ਕੁਤੇ ਦੀ ਪੈਰੀ ਪਵੈ ਹੜ ਹੜ ਹੱਸੈ ਲੋਕ ਵਿਡਾਣਾ।

(ਭਾਈ ਗੁਰਦਾਸ, ਵਾਰ ੩੭)

ਪ੍ਰੇਮ-ਰਸ ਅੰਦਰ ਭੁੱਖ ਪਿਆਸ ਸਭ ਮਿਟ ਜਾਂਦੀ ਹੈ, ਸਰੀਰਕ ਤੌਰ ਤੇ ਤ੍ਰਿਪਤੀ ਬਣੀ ਰਹਿੰਦੀ ਹੈ:

ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥

(ਬਾਰਹਮਾਹਾ ਮਾਝ, ਪੰਨਾ ੧੩੫)

ਜੋ ਧਰਮ ਮੰਦਰਾਂ ਅੰਦਰ ਕਾਮਨਾ ਨਾਲ ਜਾਂਦੇ ਹਨ, ਗੁਰੂ ਕੋਲੋਂ ਧਨ ਧਾਮ ਦੀ ਮੰਗ ਕਰਦੇ ਹਨ, ਉਨ੍ਹਾਂ ਦਾ ਸੰਬੰਧ ਗੁਰੂ ਨਾਲ ਕਾਮਨਾ ਦਾ ਹੈ। ਕਈ ਅਭਿਆਸੀ ਸਾਧਿਕ ਗੁਰੂ ਨਾਲ ਵਿਚਾਰਾਂਦੀ ਸਾਂਝ ਪਾ ਲੈਂਦੇ ਹਨ। ਗੁਰੂ ਦੇ ਬਚਨਾਂ ਨਾਲ ਆਪਣਾ ਹਿਰਦਾ ਜੋੜ ਲੈਂਦੇ ਹਨ। ਗੁਰੂ ਨਾਲ ਵਿਚਾਰਾਂ ਦੀ ਸਾਂਝ ਦੇ ਹੁੰਦਿਆਂ ਹੀ ਪ੍ਰੇਮ-ਰਸ ਪ੍ਰਗਟ ਹੋ ਜਾਂਦਾ ਹੈ ਤੇ ਤ੍ਰਿਸ਼ਨਾ ਦੀ ਅੱਗ ਮੱਠੀ ਪੈ ਜਾਂਦੀ ਹੈ, ਤ੍ਰਿਪਤੀ ਪੈਦਾ ਹੋ ਜਾਂਦੀ ਹੈ। ਸਤਿਸੰਗ ਵਿਚ ਹਰ ਰੋਜ਼ ਗੋਝ ਦੀ ਵਿਚਾਰ ਸੁਣਦਿਆਂ ਸੁਣਦਿਆਂ ਮਨ ਦੀ ਸਹਿਮਤੀ ਹੋ ਜਾਂਦੀ ਹੈ। ਪ੍ਰੇਮ-ਰਸ ਵਿਚ ਖੋਣਾ ਕੁਝ ਵੀ ਨਹੀਂ ਹੈ, ਪਰ ਬਹੁਤ ਕੁਝ ਪ੍ਰਾਪਤ ਵੀ ਨਹੀਂ ਹੁੰਦਾ। ਇਕ-ਰਸ ਤੇ ਤ੍ਰਿਪਤੀ ਤਾਂ ਬਣੀ ਰਹਿੰਦੀ ਹੈ, ਪਰ ਜੀਵਨ ਦੀ ਇਹ ਸਿਖ਼ਰ ਨਹੀਂ ਹੈ, ਕੁਝ ਅਗਾਂਹ ਵੀ ਹੈ। ਪ੍ਰਮਾਤਮਾ ਚਿੰਤਨ ਕਰਦੇ ਕਰਦੇ ਜਦ ਆਤਮਾ ਦਾ ਪ੍ਰਮਾਤਮਾ ਨਾਲ ਮਿਲਣ ਹੋ ਜਾਂਦਾ ਹੈ ਤਾਂ ਭਗਤੀ-ਰਸ ਦਾ ਜਨਮ ਹੁੰਦਾ ਹੈ। ਸ਼ਰਧਾ, ਪ੍ਰੇਮ, ਵਿਸ਼ਵਾਸ ਨਾਲ ਭਾਵ ਪੈਦਾ ਹੁੰਦਾ ਹੈ ਤੇ ਭਾਵ ਨਾਲ ਹੀ ਭਗਤੀ ਹੁੰਦੀ ਹੈ। ਸੰਗਤ ਤੋਂ ਬਿਨਾਂ ਭਾਵ ਪੈਦਾ ਨਹੀਂ ਹੁੰਦਾ:

ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥

(ਭਗਤ ਰਵਿਦਾਸ, ਪੰਨਾ ੬੯੪)

ਫਲ ਪਕ ਕੇ ਦਰਖ਼ਤ ਨਾਲੋਂ ਟੁੱਟ ਜਾਂਦਾ ਹੈ। ਭਗਤੀ-ਭਾਵ ਨਾਲ ਸੁਰਤ ਪਕ ਕੇ ਰਸ ਨਾਲ ਭਰ ਜਾਂਦੀ ਹੈ ਤੇ ਇਸ ਦਾ ਸੰਸਾਰ ਦੇ ਵਿਕਾਰੀ ਰਸਾਂ ਨਾਲੋਂ ਆਪਣੇ ਆਪ ਸੰਬੰਧ ਟੁੱਟ ਜਾਂਦਾ ਹੈ। ਕਾਮ-ਰਸ ਵਿਚ ਹੰਕਾਰ ਹੈ। ਕਾਮਨਾ ਪੂਰਤੀ ਹੰਕਾਰ ਦੀ ਪੂਰਤੀ ਲਈ ਹੈ, ਉਥੇ ਮੈਂ ਤਾਂ ਹੈ, ਪਰ ਤੂੰ ਨਹੀਂ। ਪ੍ਰੇਮ ਵਿਚ ਮੈਂ

ਔਰ ਤੂੰ ਦਾ ਸੰਬੰਧ ਹੈ। ਸਿਰਫ਼ ਮੈਂ ਹੀ ਨਹੀਂ, ਤੂੰ ਵੀ ਹੈ। ਐਸੀ ਧਾਰਨਾ ਪ੍ਰੇਮ ਨੂੰ ਜਨਮ ਦੇਂਦੀ ਹੈ। ਜਿਥੇ ਮੈਂ ਮਿਟ ਜਾਵੇ ਬੱਸ ਤੂੰ ਹੀ ਤੂੰ ਰਹਿ ਜਾਵੇ, ਉਥੇ ਭਗਤੀ-ਰਸ ਦਾ ਜਨਮ ਹੁੰਦਾ ਹੈ:

ਜਬ ਹਮ ਹੋਤੇ ਤਬ ਤੂ ਨਾਹੀ
ਅਬ ਤੂ ਹੀ ਮੈ ਨਾਹੀ॥

(ਭਗਤ ਰਵਿਦਾਸ, ਪੰਨਾ ੬੫੭)

ਕਬੀਰ ਤੂੰ ਤੂੰ ਕਰਤਾ ਤੂ ਹੂਆ, ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ, ਜਤ ਦੇਖਉ ਤਤ ਤੂ॥

(ਸਲੋਕ ਕਬੀਰ, ਪੰਨਾ ੧੩੭੫)

ਐਸੀ ਅਵਸਥਾ ਵਿਚ ਪੁੱਜ ਕੇ ਭਗਤ ਭਗਵਾਨ ਦਾ ਰੂਪ ਹੋ ਜਾਂਦਾ ਹੈ:

ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥

(ਕਬੀਰ ਜੀਉ, ਪੰਨਾ ੬੬੯)

ਬੂੰਦ ਜਦ ਤਕ ਸਾਗਰ ਵਿਚ ਲੀਨ ਨਾ ਹੋਵੇ ਭਟਕਣਾ ਬਣੀ ਰਹਿੰਦੀ ਹੈ। ਆਤਮਾ ਜਦ ਤਕ ਪ੍ਰਮਾਤਮਾ ਵਿਚ ਲੀਨ ਨਾ ਹੋਵੇ ਆਵਣ ਜਾਵਣ ਬਣਿਆ ਰਹਿੰਦਾ ਹੈ। ਭਗਤੀ-ਰਸ ਵਿਚ ਪਾਉਣਾ ਹੀ ਪਾਉਣਾ ਹੈ ਖੋਣਾ ਕੁਛ ਵੀ ਨਹੀਂ ਹੈ। ਬੂੰਦ ਸਾਗਰ ਹੋ ਜਾਂਦੀ ਹੈ। ਸਿੱਖ ਗੁਰੂ ਦਾ ਰੂਪ ਹੋ ਜਾਂਦਾ ਹੈ।

# ਭੂਤ, ਭਵਿੱਸ਼ ਤੇ ਵਰਤਮਾਨ

ਸਮੇਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ : ਗੁਜ਼ਰਿਆ ਹੋਇਆ, ਆਉਣ ਵਾਲਾ ਤੇ ਜੋ ਹੁਣ ਹੈ। ਗੁਜ਼ਰੇ ਹੋਏ ਨੂੰ ਫ਼ਾਰਸੀ ਵਿਚ 'ਮਾਜ਼ੀ' ਤੇ ਆਉਣ ਵਾਲੇ ਨੂੰ 'ਮੁਸਤਿਕਬਿਲ' ਤੇ ਹੁਣ ਨੂੰ 'ਹਾਲ' ਆਖਦੇ ਹਨ।

ਸੰਸਕ੍ਰਿਤ ਵਿਚ ਨਾਮ : ਭੂਤ, ਭਵਿੱਸ਼ ਤੇ ਵਰਤਮਾਨ ਹੈ।

ਗੁਜ਼ਰਿਆ ਹੋਇਆ ਸਮਾਂ ਉਹ ਕਦਮ ਹੈ ਜੋ ਅਸੀਂ ਚਲ ਚੁਕੇ ਹਾਂ। ਉਹ ਦਮ ਹੈ ਜੋ ਨਿਕਲ ਚੁਕਿਆ ਹੈ। ਉਹ ਨਦੀ ਦਾ ਵਹਿਣ ਹੈ ਜੋ ਵਗ ਚੁਕਿਆ ਹੈ। ਜੀਵਨ-ਮਹਿਲ ਦਾ ਭੂਤਕਾਲ (ਮਾਜ਼ੀ) ਬੁਨਿਆਦ ਹੈ। ਮਾਜ਼ੀ ਦੀ ਖੋਜ ਨੂੰ ਸਾਹਮਣੇ ਰੱਖ ਕੇ ਸਿਆਣੇ ਆਪਣਾ ਮੁਸਤਿਕਬਿਲ ਸੰਵਾਰਦੇ ਹਨ, ਰਹਿ ਗਈਆਂ ਤੁਰੱਟੀਆਂ ਨੂੰ ਸੰਵਾਰਦੇ ਹਨ, ਪਰ ਸੱਚਾਈ ਇਹ ਹੈ ਕਿ ਮਨੁੱਖ ਦੇ ਹੱਥ ਵਿਚ ਸਿਰਫ਼ ਵਰਤਮਾਨ ਹੈ। ਹਾਲ ਹੀ ਕੋਲ ਹੈ। ਭੂਤਕਾਲ ਨਿਕਲ ਚੁਕਿਆ ਦਮ ਹੈ। ਭਵਿੱਸ਼ ਆਉਣ ਵਾਲਾ ਦਮ ਹੈ ਪਰ ਵਰਤਮਾਨ ਉਹ ਦਮ ਹੈ ਜੋ ਮੂੰਹ ਵਿਚ ਹੈ। ਮੂੰਹ ਵਿਚ ਪਏ ਦਮ ਨੇ ਹੀ ਮਾਜ਼ੀ ਬਣ ਜਾਣਾ ਹੈ ਤੇ ਮੂੰਹ ਵਿਚ ਪਏ ਦਮ ਦੇ ਆਸਰੇ ਤੇ ਆਉਣ ਵਾਲਾ ਦਮ ਭਵਿੱਸ਼ ਲਈ ਖੜਿਆ ਹੈ। ਜਿਸ ਨੇ ਮੂੰਹ ਵਿਚ ਪਏ ਦਮ ਨੂੰ ਸੰਵਾਰ ਲਿਆ, ਉਸ ਦਾ ਭੂਤ ਕਾਲ ਸੰਵਰਿਆ ਹੋਇਆ ਹੁੰਦਾ ਹੈ ਤੇ ਉਸ ਦਾ ਭਵਿੱਸ਼ ਵੀ ਪ੍ਰਕਾਸ਼ਮਾਨ ਹੈ। ਅਕਸਰ ਲੋਗ ਵਰਤਮਾਨ ਨੂੰ ਮਾਜ਼ੀ ਦੀਆਂ ਯਾਦਾਂ ਵਿਚ ਬਤੀਤ ਕਰ ਦੇਂਦੇ ਹਨ ਯਾ ਮੁਸਤਿਕਬਿਲ ਦੀ ਚਿੰਤਾ ਵਿਚ। ਮਨੁੱਖ, ਮਾਜ਼ੀ ਦੀ ਯਾਦ ਯਾ ਮੁਸਤਿਕਬਿਲ ਦੀ ਚਿੰਤਾ ਵਿਚ ਐਸਾ ਲੀਨ ਹੁੰਦਾ ਹੈ ਕਿ ਵਰਤਮਾਨ ਨੂੰ ਬਿਲਕੁਲ ਭੁੱਲ ਜਾਂਦਾ ਹੈ। ਵਰਤਮਾਨ ਦੀ ਕੁੱਖ ਵਿਚ ਮਾਜ਼ੀ ਦਾ ਜਨਮ ਹੈ। ਵਰਤਮਾਨ ਦੀ ਬੁਨਿਆਦ ਤੇ ਹੀ ਭਵਿੱਸ਼ ਦਾ ਮਹੱਲ ਖੜਾ ਹੋ ਸਕਦਾ ਹੈ ਪਰ ਵਰਤਮਾਨ ਦੀ ਕੋਈ ਫ਼ਿਕਰ ਨਹੀਂ ਕਿ ਇਸ ਨੂੰ ਸੰਵਾਰਨਾ ਹੈ।

ਭਾਈ ਵੀਰ ਸਿੰਘ ਜੀ ਦਾ ਕਹਿਣਾ ਹੈ ਕਿ ਮਾਜ਼ੀ ਦੀਆਂ ਯਾਦਾਂ ਮੇਰੀਆਂ ਹੱਡੀਆਂ ਨੂੰ ਖਾ ਰਹੀਆਂ ਹਨ ਤਾਂ ਮੁਸਤਿਕਬਿਲ ਦੀ ਚਿੰਤਾ ਸਾੜੀ ਜਾ ਰਹੀ ਹੈ :

ਬੀਤ ਗਈ ਦੀ ਯਾਦ ਪਈ ਹੱਡਾਂ ਨੂੰ ਖਾਵੇ।
ਆਉਣ ਵਾਲੇ ਦਾ ਸਹਿਮ ਪਿਆ ਮਨ ਨੂੰ ਤੜਫਾਵੇ।

ਬਿਰਧ ਅਵਸਥਾ ਵਿਚ ਅੱਪੜੇ ਮਨੁੱਖ ਮਾਜ਼ੀ ਦੀਆਂ ਯਾਦਾਂ ਅੰਦਰ ਲੀਨ ਰਹਿੰਦੇ ਹਨ ਤੇ ਜਵਾਨ ਭਵਿੱਸ਼ ਦੀ ਚਿੰਤਾ ਵਿਚ ਗ਼ਲਤਾਨ ਰਹਿੰਦੇ ਹਨ।

ਬੁੱਢਾ ਜਦ ਭਵਿੱਸ਼ ਦੀ ਤਰਫ਼ ਵੇਖਦਾ ਹੈ ਤਾਂ ਸਿਵਾਇ ਮੌਤ ਦੇ ਹੋਰ ਕੁਛ ਵੀ ਨਹੀਂ ਦਿੱਸਦਾ ਤਾਂ ਧਿਆਨ ਪਿੱਛੇ ਨੂੰ ਮੋੜ ਲੈਂਦਾ ਹੈ ਤੇ ਮਾਜ਼ੀ ਦੀਆਂ ਯਾਦਾਂ ਵਿਚੋਂ ਰਸ ਲੈਂਦਾ ਹੈ। ਅਜੇ ਮੌਤ ਬਹੁਤ ਦੂਰ ਹੈ ਇਸ ਵਾਸਤੇ ਜਵਾਨ ਭਵਿੱਸ਼ ਦੀ ਚਿੰਤਾ ਵਿਚ ਸੜ ਰਿਹਾ ਹੁੰਦਾ ਹੈ। ਮਨੁੱਖ ਦੇ ਹੱਥ ਵਿਚ ਸਿਰਫ਼ ਵਰਤਮਾਨ ਹੈ। ਜਿਸ ਦਾ ਵਰਤਮਾਨ ਸੰਵਰ ਗਿਆ ਉਸ ਦਾ ਮਾਜ਼ੀ ਮੁਸਤਿਕਬਿਲ ਆਪਣੇ ਆਪ ਸੰਵਰ ਜਾਂਦਾ ਹੈ। ਵਰਤਮਾਨ ਨੂੰ ਮਾਜ਼ੀ ਦੀਆਂ ਯਾਦਾਂ ਵਿਚ ਬਤੀਤ ਕਰਨ ਵਾਲ ਮਨੁੱਖ ਅੰਞਾਣ ਹੈ ਤੇ ਵਰਤਮਾਨ ਨੂੰ ਭਵਿੱਸ਼ ਦੀ ਚਿੰਤਾ ਅੰਦਰ ਸਾੜਨ ਵਾਲਾ ਮਨੁੱਖ ਸ਼ੁਦਾਈ ਹੈ। ਸਿਆਣਾ ਮਨੁੱਖ ਅੱਜ ਨੂੰ ਸੰਵਾਰਨ ਸ਼ਿੰਗਾਰਨ ਦੀ ਭਰਪੂਰ ਕੋਸ਼ਸ਼ ਕਰਦਾ ਹੈ, ਇਸ ਵਾਸਤੇ ਮਾਜ਼ੀ ਦੀਆਂ ਯਾਦਾਂ ਯਾ ਭਵਿੱਸ਼ ਦੀ ਚਿੰਤਾ ਵਿਚ ਗ਼ਲਤਾਨ ਨਹੀਂ ਹੁੰਦਾ। ਗੁਰਸਿਖ ਵਰਤਮਾਨ ਵਿਚ ਵਰਤਦਾ ਹੈ:

ਗੁਰਸਿਖ ਮਨ ਪਰਗਾਸ ਹੋ ਪਿਰਮ ਪਿਆਲਾ ਅਜਰ ਜ਼ਰੰਦੇ।
ਪਾਰਬ੍ਰਹਮ ਪੂਰਨ ਬ੍ਰਹਮ ਬ੍ਰਹਮ ਬਬੇਕੀ ਧਿਆਨ ਧਰੰਦੇ।
ਸ਼ਬਦ ਸੁਰਤ ਲਿਵਲੀਨ ਹੋ ਅਕਥ ਕਥਾ ਗੁਰ ਸ਼ਬਦ ਸੁਣੰਦੇ।
ਭੂਤ ਭਵਿਖਹੁ ਵਰਤਮਾਨ ਅਬਗਤ ਗਤਅਤਿ ਅਲਖ ਲਖੰਦੇ।
ਗੁਰਮੁਖ ਸੁਖਫਲ ਅਛਲ ਛਲ ਭਗਤ ਵਛਲ ਕਰ ਅਛਲ ਛਲੰਦੇ।
ਭਵਜਲ ਅੰਦਰ ਬੋਹਿਥੇ ਇਕਸ ਪਿਛੇ ਲਖ ਤਰੰਦੇ।
ਪਰਉਪਕਾਰੀ ਮਿਲਣ ਹਸੰਦੇ ॥੧੪॥

(ਭਾਈ ਗੁਰਦਾਸ ਜੀ, ਵਾਰ ੬)

# ਮੂਰਖ ਤੇ ਸਿਆਣਾ

ਅਕਾਲ ਪੁਰਖ ਦੀਆਂ ਦਿੱਤੀਆਂ ਹੋਈਆਂ ਦਾਤਾਂ ਵਿਚੋਂ ਬੁੱਧੀ ਇਕ ਬਹੁਤ ਵੱਡੀ ਆਂਤ੍ਰਿਕ ਸ਼ਕਤੀ ਹੈ, ਪਰ ਇਸ ਸ਼ਕਤੀ ਦਾ ਪੂਰਨ ਤੌਰ ਤੇ ਪ੍ਰਯੋਗ ਕੋਈ ਵਿਰਲਾ ਹੀ ਕਰਦਾ ਹੈ।

ਬੱਚੇ ਦਾ ਬੌਧਿਕ ਬਲ ਅਜੇ ਵਿਕਸਤ ਨਹੀਂ ਹੋਇਆ ਹੈ, ਇਸ ਵਾਸਤੇ ਬੱਚੇ ਨੂੰ ਅਸੀਂ ਮੂਰਖ ਨਹੀਂ ਆਖ ਸਕਦੇ। ਬੱਚਾ ਅਚੇਤ ਹੈ, ਮੂਰਖ ਨਹੀਂ। ਮੂਰਖ ਦਾ ਮਤਲਬ ਹੈ, ਜੋ ਬੌਧਿਕ ਬਲ ਦਾ ਪ੍ਰਯੋਗ ਨਹੀਂ ਕਰਦਾ, ਇਸ ਵਾਸਤੇ ਮੂਰਖ ਨਿੰਦਣੀ ਬਣ ਜਾਂਦਾ ਹੈ, ਪਰ ਬੱਚਾ ਨਹੀਂ।

ਕੁਛ ਵਿਦਵਾਨਾਂ ਨੇ ਮੂਰਖ ਦੇ ਲੱਛਣ ਇਸ ਤਰ੍ਹਾਂ ਦੱਸੇ ਹਨ :—ਜੋ ਬੋਲਣ ਲੱਗਿਆਂ ਮੂੰਹ ਅੱਗੇ ਡਾਹੀ ਰੱਖਦਾ ਹੈ, ਦਿਮਾਗ਼ ਤੋਂ ਸੋਚਦਾ ਹੀ ਨਹੀਂ ਕਿ ਕੀ ਬੋਲਣਾ ਹੈ ਤੇ ਕੀ ਨਹੀਂ ਬੋਲਣਾ। ਜੋ ਖਾਣ ਪੀਣ ਲੱਗਿਆਂ ਮੂੰਹ ਹੀ ਅੱਗੇ ਰੱਖਦਾ ਹੈ, ਸੋਚ ਨੂੰ ਨਹੀਂ। ਕਿਸੇ ਦਾ ਮੂੰਹ ਰੱਖ ਕੇ ਗੱਲ ਕਰਨੀ ਯਾ ਕਿਸੇ ਦਾ ਮੂੰਹ ਰਖਦੇ ਹੋਏ ਚੁਪ ਰਹਿ ਜਾਣਾ।

ਸਤਿਗੁਰੂ ਜੀ ਦੀ ਬਾਣੀ ਮੁਤਾਬਿਕ ਉਹ ਪਰਮ ਮੂਰਖ ਹੈ ਜੋ ਅਕਾਲ ਪੁਰਖ ਨਾਲੋਂ ਟੁੱਟਿਆ ਹੈ ਯਾ ਮੰਨਦਾ ਹੀ ਨਹੀਂ :

ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥

(ਮਾਰੂ ਮਹਲਾ ੧, ਪੰਨਾ ੧੦੧੫)

ਇਹ ਕੋਈ ਜ਼ਰੂਰੀ ਨਹੀਂ ਕਿ ਪੜ੍ਹਿਆ ਲਿਖਿਆ ਬੰਦਾ ਸਿਆਣਾ ਬੰਦਾ ਹੈ ਬਲਕਿ ਪੜ੍ਹਿਆ ਲਿਖਿਆ ਅਹੰਕਾਰ-ਵੱਸ ਹੋ, ਸਗੋਂ ਜ਼ਿਆਦਾ ਮੂੜ੍ਹਤਾ-ਭਰੇ ਕੰਮ ਕਰਦਾ ਹੈ :

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥

(ਸਲੋਕੁ ਮ: ੧, ਪਉੜੀ, ਪੰਨਾ ੧੪੦)

ਫਲ ਦਾ ਪਤਾ ਵੀ ਹੋਵੇ ਫਿਰ ਵੀ ਕੁਕਰਮ ਕਰਨੇ, ਜਾਣਦਿਆਂ ਹੋਇਆਂ ਵੀ ਗ਼ਲਤ ਥਾਂ ਤੇ ਕਦਮ ਰੱਖਣਾ, ਤੇ ਗ਼ਲਤੀਆਂ ਤੇ ਹੀ ਅਹੰਕਾਰ ਕਰਨਾ ਤੇ

ਰਸ ਲੈਣਾ, ਇਹ ਮੂੜ੍ਹ-ਪੁਣਾ ਹੈ। ਸੱਚ ਤਾਂ ਇਹ ਹੈ ਕਿ ਬਹੁਤੀ ਮੂੜ੍ਹਤਾ-ਭਰੇ ਕੰਮ ਤਥ ਕਥਿਤ ਪੜ੍ਹੇ ਲਿਖੇ ਕਰ ਰਹੇ ਹਨ। ਜਾਣ ਬੁੱਝ ਕੇ ਜ਼ਹਿਰ ਖਾ ਰਹੇ ਹਨ :

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥

(ਸਲੋਕ ਕਬੀਰ, ਪੰਨਾ ੧੩੭੬)

ਹਰ ਕਦਮ ਥਾਂ ਦੇਖ ਕੇ ਪੁੱਟਣਾ ਤੇ ਪੂਰਨ ਤੌਰ ਤੇ ਸੋਚ ਕੇ ਬੋਲਣਾ, ਖਾਣ ਪੀਣ ਲੱਗਿਆਂ ਆਪਣੇ ਹੋਸ਼ ਨੂੰ ਕਾਇਮ ਰੱਖਣਾ, ਪ੍ਰਭੂ-ਚਿੰਤਨ ਵਿਚ ਆਪਣਾ ਜੀਵਨ ਬਤੀਤ ਕਰਨਾ, ਇਹ ਸਿਆਣੇ ਮਨੁੱਖ ਦੇ ਲੱਛਣ ਹਨ।

# ਨਿੰਦਾ ਤੇ ਉਸਤਤ

ਗੱਲ ਨੂੰ ਵਧਾ ਕੇ ਬਿਆਨ ਕਰਨਾ ਉਸਤਤ ਹੈ, ਪਰ ਘਟਾ ਕੇ ਬਿਆਨ ਕਰਨਾ ਨਿੰਦਾ ਹੈ। ਅੱਜ ਦੇ ਮਨੁੱਖ ਨੂੰ ਬੋਲਣ ਦੀ ਜੋ ਵਾਦੀ ਹੈ ਉਹ ਨਿੰਦਾ ਯਾ ਉਸਤਤ ਹੈ। ਔਰ ਅੱਜ ਦੇ ਮਨੁੱਖ ਦਾ ਰਸ ਸੁਣਨ ਵਿਚ ਵੀ ਨਿੰਦਾ ਯਾ ਉਸਤਤ ਹੈ। ਪਰ ਇਕ ਸ਼ਰਤ ਹੈ, ਉਸਤਤ ਆਪਣੀ ਹੋਵੇ ਤਾਂ ਰਸ ਬਣਦਾ ਹੈ। ਨਿੰਦਾ ਦੂਜੇ ਦੀ ਹੋਵੇ ਤਾਂ ਰਸ ਮਿਲਦਾ ਹੈ। ਪਰ ਜੇਕਰ ਨਿੰਦਾ ਆਪਣੀ ਹੋਵੇ ਤਾਂ ਮਨ ਦੁਖੀ ਹੁੰਦਾ ਹੈ, ਯਾ ਉਸਤਤ ਦੂਜੇ ਦੀ ਹੋਵੇ ਤਾਂ ਵੀ ਮਨ ਦੁਖੀ ਹੁੰਦਾ ਹੈ। ਨਿੰਦਾ ਉਸਤਤ ਸੁਣਨ ਵਿਚ ਬੜਾ ਰਸ ਹੈ, ਪਰ ਨਿੰਦਾ ਪਰਾਈ ਹੋਵੇ ਤੇ ਉਸਤਤ ਆਪਣੀ ਹੋਵੇ। ਨਿੰਦਾ ਯਾ ਉਸਤਤ ਕਰਨੀ ਇਹ ਭਯੰਕਰ ਮਾਨਸਿਕ ਰੋਗ ਹੈ। ਗੁਰਬਾਣੀ ਨੇ ਦੋਹਾਂ ਦਾ ਤਿਆਗ ਦੱਸਿਆ ਹੈ:

ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ॥
(ਗਉੜੀ ਮਹਲਾ ੯, ਪੰਨਾ ੨੧੯)

ਫੁੱਲ ਨੂੰ ਕੰਡਾ ਆਖਣਾ, ਸਾਧ ਨੂੰ ਚੋਰ, ਸੱਚ ਨੂੰ ਝੂਠ ਅਤੇ ਪ੍ਰਕਾਸ਼ ਨੂੰ ਅੰਧਕਾਰ ਕਹਿਣਾ, ਇਹ ਨਿੰਦਾ ਹੈ।

ਅੰਧਕਾਰ ਨੂੰ ਪ੍ਰਕਾਸ਼, ਚੋਰ ਨੂੰ ਸਾਧ, ਕੰਡੇ ਨੂੰ ਫੁੱਲ ਆਖਣਾ, ਇਹ ਉਸਤਤ ਹੈ। ਵੈਰੀ ਨਿੰਦਾ ਕਰਦਾ ਹੈ। ਖ਼ੁਸ਼ਾਮਦੀ ਉਸਤਤ ਕਰਦਾ ਹੈ। ਦੋਹਾਂ ਦੇ ਜੀਵਨ ਦਾ ਤਲ ਬਹੁਤ ਨੀਵਾਂ ਹੁੰਦਾ ਹੈ। ਅਤੀ ਮੂੜ੍ਹ ਤੇ ਵਿਰੋਧੀ ਨਿੰਦਾ ਦੇ ਰਸ ਵਿਚ ਹਨ। ਅਤੀ ਲੋਭੀ ਖ਼ੁਸ਼ਾਮਦੀ ਉਸਤਤ ਵਿਚ ਰਸ ਲੈਂਦੇ ਹਨ। ਜੋ ਉਸਤਤ ਨਿੰਦਾ ਕਰਦਾ ਨਹੀਂ, ਤੇ ਆਪਣੀ ਉਸਤਤ ਨਿੰਦਾ ਸੁਣ ਕੇ ਆਪਣਾ ਮਾਨਸਿਕ ਸੰਤੁਲਨ ਗਵਾਂਦਾ ਨਹੀਂ ਹੈ, ਉਹ ਗੁਰਮੁਖ ਹੈ, ਸਾਧ ਹੈ, ਭਗਤ ਹੈ:

ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥
(ਦੇਵਗੰਧਾਰੀ, ਪੰਨਾ ੫੨੮)

ਭਗਤ ਕਬੀਰ ਜੀ ਤਾਂ ਇਹ ਆਖਦੇ ਹਨ ਕਿ ਮਨ ਨਿਰਮਲ ਹੋਵੇ ਤੇ ਨਿੰਦਕ ਨਿੰਦਾ ਕਰੇ ਉਸ ਨੂੰ ਮਾਤਾ ਪਿਤਾ ਤੁੱਲ ਸਨਮਾਨ ਦੇਵੋ। ਉਹ ਬਿਨਾਂ ਉਜਰਤ

ਕਪੜੇ ਧੋਂਦਾ ਹੈ, ਸਾਵਧਾਨ ਰਖਦਾ ਹੈ:

ਨਿੰਦਾ ਜਨ ਕਉ ਖਰੀ ਪਿਆਰੀ ॥
ਨਿੰਦਾ ਬਾਪੁ ਨਿੰਦਾ ਮਹਤਾਰੀ ॥
(ਗਉੜੀ ਕਬੀਰ ਜੀ, ਪੰਨਾ ੩੩੯)

ਭਗਤ ਦਇਆ ਰਾਮ ਜੀ ਕਹਿੰਦੇ ਹਨ ਕਿ ਮਾਂ ਬਾਪ ਨਾਲੋਂ ਵੀ ਜ਼ਿਆਦਾ ਸਨਮਾਨ ਨਿੰਦਕ ਨੂੰ ਦੇਣਾ ਚਾਹੀਦਾ ਹੈ ਕਿਉਂਕਿ ਮਾਂ ਨੇ ਮਲ-ਮੂਤਰ ਹੱਥ ਨਾਲ ਧੋਤਾ ਸੀ, ਪਰ ਨਿੰਦਕ ਜ਼ਬਾਨ ਨਾਲ ਧੋਂਦਾ ਹੈ:

ਮਾਨਓ ਮਾਤ ਪਿਤਾ ਹੂੰ ਤੇ ਨਿੰਦਕ ਕੋ ਅਤੀ ਨੇਹੁ।
ਵੋਹ ਧੋਇ ਮਲ ਮੂਤ੍ਰ ਕਰ ਯੇ ਰਸਨਾ ਲਖ ਲੇਹੁ।

ਉਸਤਤ ਕਰਨ ਵਾਲਾ ਖ਼ੁਸ਼ਾਮਦੀ ਡਾਕੂ ਹੈ। ਉਹ ਬਹੁਤੇ ਗੁਣਾਂ ਦੀ ਦੌਲਤ ਲੁੱਟ ਲੈਂਦਾ ਹੈ ਤੇ ਨਾ-ਅਹਿਲ ਬਣਾ ਦੇਂਦਾ ਹੈ:

ਈਂ ਖ਼ੁਸ਼ਾਮਦ ਗੋਇ ਚੰਦੀਂ ਇਬਲੇਹਾਂ।
ਰਹਜ਼ਨਾਨਦ ਰਹਜ਼ਨਾਨਦ ਰਹਜ਼ਨਾਂ।

ਈਰਾਨ ਦੇ ਪ੍ਰਸਿੱਧ ਸੂਫ਼ੀ ਸੰਤ ਦਾ ਕਹਿਣਾ ਹੈ ਕਿ ਮੈਂ ਆਪਣੇ ਮਿੱਤਰਾਂ ਦੋਸਤਾਂ ਤੋਂ ਬਹੁਤ ਔਖਾ ਹਾਂ ਕਿਉਂਕਿ ਇਹ ਮੇਰੇ ਕੰਡਿਆਂ ਨੂੰ ਫੁੱਲ ਆਖਦੇ ਹਨ। ਮੇਰੇ ਗੁਨਾਹਾਂ ਨੂੰ ਪੁੰਨ ਤੇ ਮੇਰੇ ਅਵਗੁਣਾਂ ਨੂੰ ਗੁਣ ਆਖਦੇ ਹਨ। ਮੈਂ ਉਸ ਬੇਬਾਕ ਦੁਸ਼ਮਨ ਦੀ ਤਲਾਸ਼ ਵਿਚ ਹਾਂ ਜਿਹੜਾ ਮੇਰੇ ਮੂੰਹ ਤੇ ਮੇਰੀਆਂ ਖ਼ਾਮੀਆਂ ਕਮਜ਼ੋਰੀਆਂ ਦਾ ਜ਼ਿਕਰ ਕਰੇ ਤਾਕਿ ਮੈਨੂੰ ਆਪਣੀਆਂ ਭੁੱਲਾਂ ਦਾ ਪਤਾ ਚਲ ਸਕੇ:

ਅਜ਼ ਸੋਹਬਤੇ ਦੋਸਤੇ ਰੰਜਮ,
ਕਿ ਇਖ਼ਲਾਕ ਬ ਦਮ ਹੁਸਨ ਨੁਮਾਇਦ।
ਐਬਮ ਹੁਨਰੋ ਕਮਾਲ ਬੀਨਦ,
ਖ਼ਾਰਮ ਗੁਲ ਯਾਸਮੀਂ ਨੁਮਾਇਦ।
ਕੋ ਦੁਸ਼ਮਨ ਸ਼ੌਖ਼ੇ ਚਸ਼ਮ ਬੇਬਾਕ,
ਤਾ ਐਬੇ ਮਰਾ ਬ ਮਨ ਨੁਮਾਇਦ।

ਫੁੱਲ ਨੂੰ ਫੁੱਲ ਆਖਣਾ ਤੇ ਕੰਡੇ ਨੂੰ ਕੰਡਾ ਆਖਣਾ ਇਹ ਸੱਚ ਹੈ। ਚੋਰ ਨੂੰ ਚੋਰ ਕਹਿਣਾ, ਸਾਧ ਨੂੰ ਸਾਧ ਆਖਣਾ ਇਹ ਬੜੀ ਨਿਰਮਲ ਕਹਿਣੀ ਹੈ। ਪਰ ਮਨੁੱਖ ਅੱਧਾ ਸੱਚ ਬੋਲਦਾ ਹੈ, ਫੁੱਲ ਨੂੰ ਫੁੱਲ ਤਾਂ ਆਖ ਦੇਂਦਾ ਹੈ, ਪਰ ਕੰਡੇ ਨੂੰ ਕੰਡਾ ਆਖਣ ਵਿਚ ਸੰਕੋਚ ਕਰਦਾ ਹੈ। ਡਰ ਹੈ ਕਿਧਰੇ ਕੰਡਾ ਚੁੱਭ ਨਾ ਜਾਏ।

ਕੋਈ ਵਿਰਲਾ ਮਹਾਂ-ਪੁਰਸ਼ ਨਿੰਦਾ-ਉਸਤਤ ਤੋਂ ਉੱਚਾ ਉੱਠ ਕੇ ਸੱਚ

ਹਿਣ ਦੀ ਕੋਸ਼ਸ਼ ਕਰਦਾ ਹੈ।

ਜੇ ਨਿੰਦਾ ਕਰਨੀ ਹੈ ਤਾਂ ਆਪਣੀ ਕਰ, 'ਨਿੰਦ ਤੋ ਨਿਜ ਦੇਹਿ' ਪਰ ਜੇਕਰ ਉਸਤਤ ਕਰਨੀ ਹੈ ਤਾਂ:

ਉਸਤਤਿ ਮਨ ਮਹਿ ਕਰਿ ਨਿਰੰਕਾਰ ॥
ਕਰਿ ਮਨ ਮੇਰੇ ਸਤਿ ਬਿਉਹਾਰ ॥

(ਗਉੜੀ ਸੁਖਮਨੀ, ਪੰਨਾ ੨੮੧)

# ਬੋਲਣਾ ਤੇ ਮੋਨ ਰੱਖਣਾ

ਮਨੁੱਖੀ ਸਰੀਰ ਅੰਦਰ ਹਰ ਇੰਦਰਾ ਕੀਮਤੀ ਹੈ ਤੇ ਅਦੁੱਤੀ ਹੈ, ਪਰ ਜ਼ਬਾਨ ਦੀ ਆਪਣੀ ਇਕ ਖ਼ਾਸ ਮਹਾਨਤਾ ਹੈ। ਮਨੁੱਖ ਦੀ ਬੋਲ-ਚਾਲ ਤੋਂ ਉਸ ਦੀ ਸ਼ਖ਼ਸੀਅਤ ਦਾ ਪਤਾ ਚਲਦਾ ਹੈ। ਜਿਤਨੇ ਤੱਕ ਮਨੁੱਖ ਬੋਲੇ ਨਾ, ਉਸ ਦੇ ਗੁਣ ਤੇ ਅਵਗੁਣਾਂ ਦਾ ਪਤਾ ਨਹੀਂ ਚਲਦਾ:

ਤਾ ਮਰਦੇ ਸੁਖ਼ਨ ਨ ਗੁਫ਼ਤਾ ਬਾਸ਼ਦ।
ਐਬੋ ਹੁਨਰ ਨਿਹੁਫ਼ਤਾ ਬਾਸ਼ਦ।

ਜਗਤ ਦੇ ਸਾਰੇ ਸੰਬੰਧ ਬੋਲ-ਚਾਲ ਤੇ ਖੜੇ ਹਨ। ਸੰਬੰਧ ਜਦ ਟੁੱਟਦੇ ਹਨ ਤਾਂ ਸਭ ਤੋਂ ਪਹਿਲੇ ਬੋਲਣਾ ਹੀ ਬੰਦ ਹੋ ਜਾਂਦਾ ਹੈ। ਵੇਖਦਾ ਤਾਂ ਰਹਿੰਦਾ ਹੈ ਪਰ ਬੋਲਣਾ ਬੰਦ। ਜਿਥੇ ਬੋਲਣਾ ਬੰਦ, ਉਥੇ ਸੰਬੰਧ ਟੁੱਟ ਗਏ ਸਮਝੋ। ਸੰਸਾਰ ਨਾਲ ਸੰਬੰਧ ਬੋਲ ਕੇ ਜੋੜੀਦਾ ਹੈ। ਨਿਰੰਕਾਰ ਨਾਲ ਵੀ ਸੰਬੰਧ ਬੋਲ ਕੇ ਹੀ ਜੁੜਦਾ ਹੈ। ਕੀ ਬੋਲੀਏ, ਜਿਸ ਨੂੰ ਸੁਣ ਕੇ ਉਹ ਪਿਆਰ ਪਾਵੇ ?

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
(ਜਪੁ ਜੀ)

ਬੱਸ ਉਸ ਦਾ ਨਾਮ ਰਟੀ ਜਾਣਾ ਹੈ ਤੇ ਉਸ ਦੀਆਂ ਸਿਫ਼ਤਾਂ ਦੀ ਵਿਚਾਰ ਕਰੀ ਜਾਣੀ ਹੈ:

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। (ਜਪੁ ਜੀ)

ਯਾ: ਬਾਬਾ ਬੋਲਨਾ ਕਿਆ ਕਹੀਐ ॥
ਜੈਸੇ ਰਾਮ ਨਾਮ ਰਵਿ ਰਹੀਐ ॥
(ਕਬੀਰ ਜੀ, ਪੰਨਾ ੮੭੦)

ਬੋਲਣਾ ਇਕ ਪ੍ਰਬਲ ਸ਼ਕਤੀ ਹੈ। ਇਸ ਸ਼ਕਤੀ ਦੇ ਵਰਤਣ ਦੀ ਜਾਚ ਦਾ ਪਤਾ ਨਾ ਹੋਵੇ ਤਾਂ ਹਾਨੀ ਵੀ ਬਹੁਤੀ ਹੁੰਦੀ ਹੈ। ਘਰੇਲੂ ਝਗੜੇ ਅਕਸਰ ਜ਼ਬਾਨ ਦੀ ਗ਼ਲਤ ਵਰਤੋਂ ਕਾਰਨ ਹੁੰਦੇ ਹਨ। ਮਨੁੱਖ ਆਪਣੀ ਜ਼ਿੰਦਗੀ ਵਿਚ ਬਹੁਤਾ ਦੁੱਖ ਮਾੜੀ ਜ਼ਬਾਨ ਕਰਕੇ ਉਠਾਂਦਾ ਹੈ। ਬਿਨਾਂ ਸਮਝੇ ਸੋਚੇ ਬੋਲੀ ਜਾਣਾ, ਇਸ ਸ਼ਕਤੀ-ਛੀਨ ਹੁੰਦੇ ਮਨ ਵਿਕਾਰੀ ਹੋ ਜਾਂਦਾ ਹੈ:

ਬੋਲਤ ਬੋਲਤ ਬਢਹਿ ਬਿਕਾਰਾ ॥

(ਕਬੀਰ ਜੀ, ਪੰਨਾ ੮੭੦)

ਬੋਲਣ ਲੱਗਿਆਂ ਧਿਆਨ ਦੂਜੇ ਤੇ ਹੁੰਦਾ ਹੈ, ਇਸ ਵਾਸਤੇ ਆਪਣੇ ਬੋਲੇ ਹੋਏ ਨਾਲ ਧਿਆਨ ਉਖੜਿਆ ਰਹਿੰਦਾ ਹੈ ਜਿਸ ਕਰਕੇ ਫ਼ਜ਼ੂਲ ਬੋਲਿਆ ਜਾਂਦਾ ਹੈ ਜੋ ਦੁੱਖਾਂ ਦਾ ਕਾਰਨ ਬਣਦਾ ਹੈ।

ਅਹੰਕਾਰੀ ਜ਼ਿਆਦਾ ਬੋਲਦਾ ਹੈ। ਨਿਰਮਾਣ ਜ਼ਿਆਦਾ ਸੁਣਦਾ ਹੈ। ਹੰਕਾਰੀ ਸਭਾ ਵਿਚ ਕਿਸੇ ਨੂੰ ਬੋਲਣ ਦਾ ਮੌਕਾ ਨਹੀਂ ਦਿੰਦਾ, ਆਪ ਹੀ ਬੋਲੀ ਜਾਂਦਾ ਹੈ। ਸੁਨਾਣ ਦਾ ਰਸ ਹੰਕਾਰ ਦਾ ਰਸ ਹੈ। ਦੂਜੇ ਸਰੋਤੇ ਹਨ, ਅੰਞਾਣ ਹਨ—ਮੈਂ ਦੱਸ ਰਿਹਾ ਹਾਂ ਇਸ ਨਾਲ ਅਹੰ ਨੂੰ ਤ੍ਰਿਪਤੀ ਮਿਲਦੀ ਹੈ। ਇਸ ਵਾਦੀ ਨੂੰ ਰੋਕ ਨਾ ਪਾਈ ਜਾਵੇ ਤਾਂ ਐਸਾ ਮਨੁੱਖ ਸਿਆਣਿਆਂ ਦੀ ਨਿਗ੍ਹਾ ਵਿਚ ਗਿਰ ਜਾਂਦਾ ਹੈ ਤੇ ਅਕਸਰ ਸ਼ਰਮਸਾਰ ਹੁੰਦਾ ਹੈ।

ਇਕ ਕੀਮਤੀ ਗੱਲ ਭਾਵੇਂ ਉਹ ਜੌਂ ਦੇ ਦਾਣੇ ਜਿੰਨੀ ਨਿੱਕੀ ਹੋਵੇ ਪਰ ਹੋਵੇ ਮੁਸ਼ਕਪੂਰ ਵਰਗੀ, ਉਨ੍ਹਾਂ ਸਾਰੀਆਂ ਗੱਲਾਂ ਨਾਲੋਂ ਚੰਗੀ ਹੈ ਜੋ ਮਿੱਟੀ ਦੇ ਢੇਰ ਵਰਗੀਆਂ ਹਨ:

ਕਮ ਆਵਾਜ਼ ਹਰਗਿਜ਼ ਨ ਬੀਨੀ ਖਜਲ।
ਜਵੈ ਮੁਸ਼ਕ ਬਹਤਰ ਅਸਤ ਯਕ ਤੋਦਾ ਗਿਲ।

ਬੋਲਣਾ ਬਾ-ਦਲੀਲ ਹੋਵੇ, ਐਵੇਂ ਗਲੇ ਦੀਆਂ ਰਗ਼ਾਂ ਫੁਲਾ ਫੁਲਾ ਕੇ ਉੱਚਾ ਬੋਲੀ ਜਾਣਾ ਆਪਣਾ ਤੇ ਦੂਜੇ ਦਾ ਵਕਤ ਜ਼ਾਇਆ ਕਰਨਾ ਹੈ:

ਖ਼ਾਮੋਸ਼ੀ ਮਾਅਨੀਏ ਦਾਰਦ ਕਿਹ ਦਰ ਗੁਫ਼ਤਨ ਨਮੇ ਆਇਦ।

(ਸ਼ੇਖ਼ ਸਾਅਦੀ)

ਵਿਅਰਥ ਦੇ ਬੋਲਣ ਨਾਲੋਂ ਚੁੱਪ ਰਹਿ ਜਾਣਾ ਚੰਗਾ ਹੈ:

ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥

(ਸਲੋਕ ਮ: ੧, ਪੰਨਾ ੧੨੮੮)

ਸਿਆਣੇ ਮਨੁੱਖ ਦੀ ਖ਼ਾਮੋਸ਼ੀ ਮੂਰਖ ਦੇ ਬੋਲਾਂ ਨਾਲੋਂ ਜ਼ਿਆਦਾ ਕੀਮਤੀ ਹੁੰਦੀ ਹੈ।

ਸਿਆਣਾ ਤੇ ਮਨਸਬ ਮਿਜ਼ਾਜ ਬੰਦਾ ਉਦੋਂ ਤਕ ਨਹੀਂ ਬੋਲਦਾ ਜਦ ਤਕ ਕਿ ਕੋਈ ਪੂਰਨ ਤੌਰ ਤੇ ਸੁਣਨ ਵਾਸਤੇ ਰਾਜ਼ੀ ਨਾ ਹੋਵੇ ਤੇ ਆਪਣੇ ਕੋਲ ਬੋਲਣ ਦੀ ਸਾਮੱਗਰੀ ਨਾ ਹੋਵੇ। ਦਿਲ ਦੀ ਗਹਿਰਾਈ ਵਿਚੋਂ ਨਿਕਲੀ ਹੋਈ ਗੱਲ ਲੋਕਾਂ ਦੇ ਦਿਲਾਂ ਤਕ ਪਹੁੰਚ ਜਾਂਦੀ ਹੈ:

ਦਿਲ ਸੇ ਜੋ ਬਾਤ ਨਿਕਲਤੀ ਹੈ ਅਸਰ ਰਖਤੀ ਹੈ।
ਪਰ ਨਹੀਂ ਤਾਕਤੇ ਪ੍ਰਵਾਜ਼ ਮਗਰ ਰਖਤੀ ਹੈ।
(ਇਕਬਾਲ)

ਪੂਰਨ ਪੁਰਖ ਦੇ ਬੋਲ ਹਿਰਦੇ ਨੂੰ ਵਿੰਨ੍ਹ ਕੇ ਰੱਖ ਦੇਂਦੇ ਹਨ:

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥
(ਸਲੋਕ ਕਬੀਰ, ਪੰਨਾ ੧੩੭੪)

ਜਦ ਮਨੁੱਖ ਦੀ ਜ਼ਬਾਨ ਆਪਣੇ ਕਾਬੂ ਵਿਚ ਨਹੀਂ ਤੇ ਵਿਅਰਥ ਬੋਲ ਬੋਲੀ ਜਾਂਦਾ ਹੈ ਉਸ ਮਨੁੱਖ ਨਾਲੋਂ ਉਹ ਗੂੰਗਾ ਤੇ ਜ਼ਬਾਨ-ਕਟਾ ਚੰਗਾ ਹੈ, ਕਿਉਂਕਿ ਵਿਅਰਥ ਦੇ ਬੋਲਾਂ ਦੀ ਗੰਦਗੀ ਤੇ ਬਿਪਤਾ ਤੋਂ ਬਚ ਜਾਂਦਾ ਹੈ:

ਜ਼ਬਾਨੇ ਬਰੀਦਾ ਬ ਕੰਜੇ ਸੁਮ ਬ ਕੁਮ
ਵ ਬ ਅਜ਼ ਕਸੇ ਕਿ ਜ਼ਬਾਨਸ਼ ਨ ਬਾਸ਼ਦ ਅੰਦਰ ਹੁਕਮ ॥
(ਸ਼ੇਖ਼ ਸਾਅਦੀ)

ਜਿਥੇ ਬੋਲਣ ਦੀ ਲੋੜ ਹੀ ਨਹੀਂ ਹੈ, ਤੇ ਅਗਲਿਆਂ ਦੀ ਕੋਈ ਮੰਗ ਹੀ ਨਹੀਂ ਹੈ, ਉਥੇ ਬੋਲਣਾ ਗੁਨਾਹ ਹੈ। ਪਰ ਅੰਧੇ ਦੇ ਅੱਗੇ ਖੂਹ ਹੋਵੇ ਤੇ ਉਥੇ ਚੁੱਪ ਕਰ ਰਹਿਣਾ ਇਹ ਵੀ ਗੁਨਾਹ ਹੈ:

ਚੋ ਕਾਰੇ ਬੇ ਫ਼ਜ਼ੂਲ-ਏ ਮਨ ਬਰਾਇਦ।
ਮਰਾ ਦਰ ਵੈ ਸਖ਼ੁਨ ਗੁਫ਼ਤਨ ਨਸ਼ਾਇਦ।
ਵ ਗਰ ਬੀਨਮ ਕਿ ਨਾਬੀਨਾਓ ਚਾਹ ਅਸਤ।
ਅਗਰ ਖ਼ਾਮੋਸ਼ ਬ ਨਸ਼ੀਨਮ ਗੁਨਾਹ ਅਸਤ।
(ਸ਼ੇਖ਼ ਸਾਅਦੀ)

ਜਦ ਪ੍ਰਮਾਤਮਾ ਨਾਲ ਬੋਲਣਾ ਵਧਦਾ ਹੈ ਤਾਂ ਜਗਤ ਨਾਲ ਬੋਲਣਾ ਘਟ ਜਾਂਦਾ ਹੈ:

ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
(ਰਾਮਕਲੀ ਮਹਲਾ ੩, ਪੰਨਾ ੯੧੮)

ਜਗਤ ਨਾਲ ਜ਼ਿਆਦਾ ਬੋਲਣਾ ਇਸ ਗੱਲ ਦਾ ਪ੍ਰਮਾਣ ਹੈ ਕਿ ਇਸ ਮਨੁੱਖ ਦੀ ਅਜੇ ਪ੍ਰਮਾਤਮਾ ਨਾਲ ਬੋਲ-ਚਾਲ ਸ਼ੁਰੂ ਨਹੀਂ ਹੋਈ।

ਜੀਵਨ ਦੇ ਕੀਮਤੀ ਰਾਜ਼ ਮਨ ਵਿਚੋਂ ਯਾ ਕੀਮਤੀ ਬੋਲਾਂ ਵਿਚੋਂ ਲੱਭਦੇ ਹਨ।

# ਜੀਵਨ ਤੇ ਉਸ ਦਾ ਵਿਕਾਸ

ਹਰ ਜਾਨਦਾਰ ਸ਼੍ਰੇਣੀ ਵਿਕਾਸ ਦੀ ਤਰਫ਼ ਗਤੀਮਾਨ ਹੈ। ਸਿਖ਼ਰ ਨੂੰ ਛੂਹਣ ਦੀ ਤੀਬਰ ਲਾਲਸਾ ਹੈ। ਜੀਵਨ ਦਾ ਮੂਡ ਕੀ ਹੈ ? ਇਸ ਵਕਤ ਕਿਥੇ ਹੈ ? ਮੰਜ਼ਿਲ ਕੀ ਹੈ ? ਇਨ੍ਹਾਂ ਵਿਸ਼ਿਆਂ ਤੇ ਸਮੇਂ ਸਮੇਂ ਅਨੁਸਾਰ ਦਾਰਸ਼ਨਿਕ ਆਪਣੀ ਵਿਚਾਰ ਜਗਤ ਨੂੰ ਦੇਂਦੇ ਰਹੇ ਹਨ। ਜੀਵਨ ਕੀ ਹੈ ? ਤੇ ਕਿਥੋਂ ਹੈ ? ਇਹ ਸਵਾਲ ਗੁਰਬਾਣੀ ਨੇ ਵੀ ਖੜਾ ਕੀਤਾ ਹੈ :

ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥

(ਬਸੰਤ ਕੀ ਵਾਰ ਮ: ੫, ਪੰਨਾ ੧੧੯੩)

ਇਸ ਸਵਾਲ ਦਾ ਜਵਾਬ ਵੀ ਬੜੇ ਵਿਗਿਆਨਕ ਤੇ ਦਾਰਸ਼ਨਿਕ ਢੰਗ ਨਾਲ ਗੁਰਬਾਣੀ ਨੇ ਦਿੱਤਾ ਹੈ। ਪਦਾਰਥ ਦੇ ਤਿੰਨ ਰੂਪ ਹਨ :—ਠੋਸ, ਤਰਲ ਤੇ ਧੁੰਧ। ਮੂਲ ਵਿਚ ਧੁੰਧ ਸੀ :

ਅਰਬਦ ਨਰਬਦ ਧੁੰਧੂਕਾਰਾ ॥

(ਮਾਰੂ ਮਹਲਾ ੧, ਪੰਨਾ ੧੦੩੫)

ਧੁੰਧ ਪਾਣੀ ਬਣਿਆ ਤੇ ਫਿਰ ਪਦਾਰਥ ਦਾ ਠੋਸ ਰੂਪ ਬਣਿਆ ਤੇ ਜੀਵਨ ਗਤੀਮਾਨ ਹੋਇਆ :

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥

(ਸਿਰੀ ਰਾਗ ਮਹਲਾ ੧, ਪੰਨਾ ੧੯)

ਪੁਰਾਣਕ ਮਤ ਅਨੁਸਾਰ ਸ੍ਰਿਸ਼ਟੀ ਵਿਚ ਪਹਿਲਾ ਅਵਤਾਰ ਮੱਛ ਤੇ ਕੱਛ ਹੈ। ਦਰਅਸਲ ਜੀਵਨ ਦੀ ਮੂਲ ਯਾਤਰਾ ਪਾਣੀ ਤੋਂ ਸ਼ੁਰੂ ਹੋਈ। ਸਰੀਰ ਵਿਚ ਕੁਛ ਮਾਦਾ ਠੋਸ ਹੈ, ਕੁਛ ਤਰਲ ਤੇ ਕੁਛ ਧੁੰਧ (ਗੈਸ) ਹੈ। ਅਸੀਂ ਆਪਣੀ ਚੇਤਨਾ ਦਾ ਮੂਲ ਵੇਖੀਏ ਤਾਂ ਅਸੀਂ ਪਹਿਲੇ ਪੱਥਰ ਸੀ। ਕਈ ਯੁਗਾਂ ਤਕ ਪੱਥਰ ਹੀ ਰਹੇ, ਪੱਥਰ ਵਿਚ ਚੇਤਨਾ ਹੈ ਪਰ ਸੁੱਤੀ ਹੋਈ ਹੈ :

ਕਈ ਜਨਮ ਸੈਲ ਗਿਰਿ ਕਰਿਆ ॥

(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੭੬)

ਜਿਸ ਤਰ੍ਹਾਂ ਬੱਚਾ ਸੁੱਤਾ ਹੋਇਆ ਵੀ ਵਿਕਾਸ ਕਰ ਰਿਹਾ ਹੈ, ਤਿਵੇਂ ਪੱਥਰ

ਵਿਚ ਸੁੱਤੀ ਚੇਤਨਾ ਵਿਕਾਸ-ਸ਼ੀਲ ਸੀ। ਪੱਥਰ ਦਾ ਸੰਗਮਰਮਰ ਬਣ ਜਾਣਾ, ਹੀਰਾ, ਮੋਤੀ, ਮੂੰਗਾ, ਪੰਨਾ, ਨੀਲਮ, ਪੁਖ਼ਰਾਜ ਤੇ ਜਵਾਹਰ ਬਣ ਜਾਣਾ ਵਿਕਾਸ-ਸ਼ੀਲ ਰੂਪ ਹੈ। ਇਹ ਪੱਥਰ ਦੀ ਸਿਖ਼ਰ ਹੈ, ਇਸ ਤੋਂ ਅਗਾਂਹ ਦੂਜੀ ਜ਼ਿੰਦਗੀ ਸ਼ੁਰੂ ਹੁੰਦੀ ਹੈ। ਜਿਵੇਂ ਬੁਢੇਪਾ ਮਨੁੱਖ ਦਾ ਸਿਖ਼ਰ (ਬਜ਼ੁਰਗੀ) ਹੈ। ਪੱਥਰ ਦੀ ਬਜ਼ੁਰਗੀ ਸੰਗਮਰਮਰ ਤੇ ਨੀਲਮ, ਹੀਰਾ ਇਤਿਆਦਿ ਹੈ। ਅਸੀਂ ਆਪਣੀ ਯਾਤਰਾ ਪੱਥਰਾਂ ਤੋਂ ਸ਼ੁਰੂ ਕੀਤੀ ਸੀ, ਇਸ ਵਾਸਤੇ ਅੱਜ ਵੀ ਸਾਡਾ ਪੱਥਰਾਂ ਨਾਲ ਗਹਿਰਾ ਮੋਹ ਹੈ। ਜਿਨ੍ਹਾਂ ਘਰਾਂ ਵਿਚ ਕਾਫੀ ਚਿਰ ਤੱਕ ਮਨੁੱਖ ਰਹਿੰਦਾ ਹੈ, ਮੋਹ ਬਣ ਜਾਂਦਾ ਹੈ ਤੇ ਪੱਥਰਾਂ ਨਾਲ ਅੱਜ ਵੀ ਮੋਹ ਬਣਿਆ ਹੋਇਆ ਹੈ। ਸਾਡੇ ਦੇਵਤੇ ਤੇ ਭਗਵਾਨ ਪੱਥਰ ਦੇ ਹਨ।

ਅਸੀਂ ਆਪਣੇ ਨਾਮ ਨੂੰ ਅਮਰ ਕਰਨ ਦਾ ਸਹਾਰਾ ਪੱਥਰਾਂ ਦਾ ਲੈਂਦੇ ਹਾਂ। ਪੱਥਰਾਂ ਤੇ ਨਾਮ ਲਿਖਾ, ਅਮਰ ਹੋਣਾ ਚਾਹੁੰਦੇ ਹਾਂ। ਗੁਜ਼ਰੇ ਰਾਜਿਆਂ ਮਹਾਰਾਜਿਆਂ ਦੇ ਬੁੱਤ ਪੱਥਰ ਦੇ ਬਣਾ ਕੇ ਰੱਖਦੇ ਹਨ। ਇਸਲਾਮ ਭਾਵੇਂ ਆਪਣੇ ਆਪ ਨੂੰ ਬੁੱਤ-ਪ੍ਰਸਤ ਨਹੀਂ ਮੰਨਦਾ ਪਰ ਪੱਥਰ ਦੀਆਂ ਕਬਰਾਂ ਦੀ ਪੂਜਾ ਤੋਂ ਇਹ ਵੀ ਨਹੀਂ ਬਚ ਸਕਿਆ। ਮਨੁੱਖੀ ਜ਼ਿੰਦਗੀ ਵਿਚ ਹਰ ਪਾਸੇ ਪੱਥਰ ਜੁੜਿਆ ਹੋਇਆ ਹੈ।

ਇਕ ਪੱਥਰ ਕੋਲ ਦੂਜਾ ਪੱਥਰ ਪਿਆ ਹੋਵੇ ਤਾਂ ਉਸ ਨੂੰ ਕੋਈ ਪਤਾ ਨਹੀਂ ਚਲਦਾ। ਪੱਥਰ ਦੀ ਪੱਥਰ ਨਾਲ ਕੋਈ ਸਾਂਝ ਨਹੀਂ ਦਿਸਦੀ। ਮਨੁੱਖ ਵੀ ਆਪਣੇ ਪਿਛਲੇ ਜਨਮਾਂ ਦੇ ਸੰਸਕਾਰਾਂ ਅਨੁਸਾਰ ਜੀ ਰਿਹਾ ਹੈ। ਇਕ ਮਕਾਨ ਵਿਚ ਦੋ ਭਰਾ ਰਹਿੰਦੇ ਹੋਣ ਤਾਂ ਕਈ ਮਹੀਨੇ ਹੋ ਜਾਂਦੇ ਹਨ ਇਕ ਦੂਜੇ ਨੂੰ ਮਿਲਿਆਂ। ਪੁੱਤਰ ਪਿਤਾ ਨਾਲੋਂ ਟੁੱਟਿਆ ਹੋਇਆ ਹੈ। ਪੜੋਸੀ ਦਾ ਪੜੋਸੀ ਨਾਲ ਕੋਈ ਮੇਲ ਨਹੀਂ ਹੈ। ਇਹ ਸੰਸਕਾਰ ਪੱਥਰ ਦੇ ਹਨ। ਪੱਥਰਾਂ ਤੋਂ ਬਾਦ ਚੇਤਨਾ ਦਾ ਦੂਜਾ ਪੜਾਓ ਬਨਸਪਤੀ ਹੈ :

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥
ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥
(ਗਉੜੀ ਚੇਤੀ ਮਹਲਾ ੧, ਪੰਨਾ ੧੫੬)

ਅਥਵਾ :

ਕਈ ਜਨਮ ਭਏ ਕੀਟ ਪਤੰਗਾ ॥
ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥
ਕਈ ਜਨਮ ਹੈਵਰ ਬ੍ਰਿਖ ਜੋਇਓ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥
ਚਿਰੰਕਾਲ ਇਹ ਦੇਹ ਸੰਜਰੀਆ ॥
(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੭੬)

ਬਨਸਪਤੀ ਤਿੰਨ ਹਿੱਸੇ ਸੁੱਤੀ ਪਈ ਹੈ, ਇਕ ਹਿੱਸਾ ਜਾਗਿਆ ਹੋਇਆ ਹੈ। ਇਹ ਦੁੱਖ ਸੁਖ ਭਾਵ ਅਭਾਵ ਨੂੰ ਮਹਿਸੂਸ ਕਰਦੀ ਹੈ। ਇਸ ਵਿਚ ਇਸਤ੍ਰੀ ਤੇ ਪੁਰਖ ਵੀ ਹਨ। ਸੰਗੀਤ ਦਾ ਅਸਰ ਬਹੁਤ ਛੇਤੀ ਕਬੂਲਦੇ ਹਨ। ਮਨੁੱਖ ਦੇ ਭਾਵ ਨੂੰ ਵੀ ਸਮਝਦੇ ਹਨ। ਬਨਸਪਤੀ ਦਾ ਸਿਖ਼ਰ ਹੈ ਫਲ ਫੁੱਲ ਤੇ ਸੁਗੰਧਤ, ਦਰਖ਼ਤ ਜੈਸੇ ਕਿ ਚੰਦਨ। ਚੰਦਨ ਬਨਸਪਤੀ ਦੀ ਸਿਖ਼ਰ ਹੈ। ਚੇਤਨਾ ਦੇ ਸਿਖ਼ਰਾਂ ਤੋਂ ਮਨੁੱਖ ਨੂੰ ਆਪਣਾ ਸਿਖ਼ਰ ਲੱਭਣ ਦੀ ਪ੍ਰੇਰਨਾ ਮਿਲ ਸਕੇ, ਇਸ ਵਾਸਤੇ ਧਰਮ ਮੰਦਰਾਂ ਵਿਚ ਹੀਰਾ, ਮੋਤੀ, ਨੀਲਮ, ਪੁਖਰਾਜ ਰੱਖਿਆ ਗਿਆ ਤੇ ਚੰਦਨ ਨੂੰ ਵੀ ਖ਼ਾਸ ਥਾਂ ਦਿੱਤੀ ਗਈ। ਹੀਰੇ ਦੀ ਤਰ੍ਹਾਂ ਜੀਵਨ ਵਿਚ ਚਮਕ ਪੈਦਾ ਕਰਨੀ, ਚੰਦਨ ਦੀ ਤਰ੍ਹਾਂ ਸੀਤਲ ਅਤੇ ਸੁਗੰਧਤ ਹੋਣਾ ਜੀਵਨ ਦਾ ਮਨੋਰਥ ਸਮਝਿਆ ਗਿਆ।

ਚੇਤਨ ਦਾ ਤੀਸਰਾ ਪੜਾਓ ਚਉਪਾਇ ਜਾਨਵਰ ਤੇ ਪੰਛੀ ਹਨ। ਪੰਛੀ ਪਸ਼ੂ ਅੱਧੇ ਸੁੱਤੇ ਹੋਏ ਹਨ, ਅੱਧੇ ਜਾਗਦੇ ਹਨ। ਦੁਖ ਸੁਖ ਨੂੰ ਬਨਸਪਤੀ ਨਾਲੋਂ ਜ਼ਿਆਦਾ ਮਹਿਸੂਸ ਕਰਦੇ ਹਨ। ਜ਼ਿਆਦਾ ਗਤੀਮਾਨ ਹਨ ਤੇ ਇਹ ਮਨੁੱਖੀ ਜ਼ਿੰਦਗੀ ਦੀ ਆਖ਼ਰੀ ਕੜੀ ਹਨ।

ਪਸ਼ੂਆਂ ਵਿਚ ਸਿਖ਼ਰ ਦਾ ਜੀਵਨ ਗਊ, ਸ਼ੇਰ, ਹਾਥੀ ਤੇ ਹਿਰਨ ਇਤਿਆਦਿਕ ਦਾ ਮੰਨਿਆ ਗਿਆ ਤੇ ਪੰਛੀਆਂ ਵਿਚੋਂ ਹੰਸ ਸ਼ੁਮਾਰ ਕੀਤਾ ਗਿਆ। ਧਰਮ ਮੰਦਰਾਂ ਵਿਚ ਗਊ ਦੀ ਮੂਰਤੀ, ਸ਼ੇਰ ਦੀ ਮੂਰਤੀ ਪਸ਼ੂ ਜ਼ਿੰਦਗੀ ਦੀ ਸਿਖ਼ਰਤਾ ਦਾ ਸਬੂਤ ਹੈ। ਸ਼ਰੀਫ਼ ਮਨੁੱਖ ਨੂੰ ਅਸੀਂ ਕਹਿ ਦੇਂਦੇ ਹਾਂ ਕਿ ਗਊ ਵਰਗਾ ਹੈ ਤੇ ਬਹਾਦਰ ਨੂੰ ਕਹਿ ਦੇਂਦੇ ਹਾਂ ਕਿ ਸ਼ੇਰ ਵਰਗਾ ਹੈ। ਪੰਛੀਆਂ ਵਿਚੋਂ ਹੰਸ ਸਿਖ਼ਰ ਤੇ ਹੈ। ਇਸ ਵਾਸਤੇ ਸੰਤ ਨੂੰ ਅਸੀਂ ਹੰਸ ਕਹਿ ਦੇਂਦੇ ਹਾਂ। ਹੀਰਾ, ਪੰਨਾ, ਚੰਦਨ ਤੇ ਫੁੱਲ, ਗਊ, ਹਿਰਨ, ਹਾਥੀ ਤੇ ਹੰਸ ਧਰਮ ਮੰਦਰ ਤੇ ਧਾਰਮਿਕ ਆਸ਼੍ਰਮਾਂ ਦੀ ਰੌਣਕ ਰਹੇ ਹਨ। ਮਨੁੱਖ ਇਨ੍ਹਾਂ ਤੋਂ ਪ੍ਰੇਰਨਾ ਲੈ, ਜੀਵਨ ਦੀ ਸਿਖ਼ਰ ਭਾਲਦਾ ਰਿਹਾ ਹੈ।

ਪਸ਼ੂਆਂ ਤੋਂ ਬਾਅਦ ਚੌਥਾ ਪੜਾਓ ਮਨੁੱਖੀ ਜੀਵਨ ਹੈ, ਪਰ ਇਹ ਵੀ ਪੜਾਓ ਹੈ, ਮੰਜ਼ਿਲ ਨਹੀਂ, ਟਿਕਾਣਾ ਨਹੀਂ, ਹੋਰ ਅਗਾਂਹ ਜਾਣਾ ਹੈ।

ਡਾਰਵਿਨ ਨੇ ਮਨੁੱਖੀ ਜੀਵਨ ਦੀ ਆਖ਼ਰੀ ਕੜੀ ਬੰਦਰ ਨੂੰ ਮੰਨਿਆ ਹੈ, ਤੇ ਵੈਦਿਕ ਰਿਸ਼ੀਆਂ ਨੇ ਗਊ ਨੂੰ ਮੰਨਿਆ ਹੈ। ਸਾਇੰਸ ਦੀ ਖੋਜ ਤਨ ਦੀ, ਪਦਾਰਥ ਦੀ ਹੈ। ਧਰਮ ਦੀ ਖੋਜ ਆਤਮਾ ਦੀ ਹੈ।

ਤਨ ਕਰਕੇ ਬੰਦਰ ਮਨੁੱਖ ਦੇ ਬਹੁਤ ਨੇੜੇ ਹੈ। ਮਨ ਕਰਕੇ, ਸੁਭਾ ਕਰਕੇ

ਗਊ ਬਹੁਤ ਨੇੜੇ ਪ੍ਰਤੀਤ ਹੁੰਦੀ ਹੈ। ਸ਼ਾਇਦ ਇਸ ਕੜੀ ਦਾ ਅਧਾਰ ਬਣਾ ਕੇ ਗਊ ਦਾ ਮਾਸ ਖਾਣਾ ਪਾਪ ਮੰਨਿਆ ਗਿਆ ਤੇ ਆਖਿਆ ਗਿਆ ਕਿ ਗਊ ਨੂੰ ਖਾਣਾ ਬੰਦੇ ਨੂੰ ਖਾਣਾ ਹੈ।

ਚਿੰਤਨ ਕਰਦਿਆਂ ਹੋਇਆਂ ਜਦ ਸੁਰਤ ਗਹਿਰੇ ਤਲ ਵਿਚ ਚਲੀ ਜਾਂਦੀ ਹੈ ਤਾਂ ਮਨੁੱਖ ਭਵਿੱਸ਼ ਤੇ ਭੂਤਕਾਲ ਨੂੰ ਵੇਖਣ ਵਿਚ ਸਮਰਥ ਹੋ ਜਾਂਦਾ ਹੈ। ਉਸ ਨੂੰ ਆਪਣਾ ਪਿਛਲਾ ਤੇ ਅਗਲਾ ਜੀਵਨ ਦਿੱਸ ਪੈਂਦਾ ਹੈ। ਬਹੁਤ ਸਾਰੇ ਮਹਾਂ-ਪੁਰਸ਼ਾਂ ਨੇ ਆਪਣੇ ਪਿਛਲੇ ਜਨਮ ਦੀ ਗੱਲ ਦੱਸੀ ਹੈ।

ਗੁਰੂ ਗੋਬਿੰਦ ਸਿੰਘ ਜੀ ਹੇਮਕੁੰਡ ਤੇ ਤਪੀਸ਼ਵਰ ਹਨ। ਇਹ ਉਹ ਆਪ ਲਿਖਦੇ ਹਨ।

ਸ਼ਮਸ ਤਬਰੇਜ਼ ਨੇ ਆਪਣੇ ਪਿਛਲੇ ਨੌਂ ਜਨਮਾਂ ਦਾ ਜ਼ਿਕਰ ਕੀਤਾ ਹੈ।

ਕਬੀਰ ਜੀ ਵੀ ਕਹਿੰਦੇ ਹਨ, ਮੈਂ ਪੂਰਬ ਜਨਮ ਵਿਚ ਤੇਰਾ ਸੇਵਕ ਸੀ:

ਪੂਰਬ ਜਨਮ ਹਮ ਤੁਮਰੇ ਸੇਵਕ ਅਬ ਤੋ ਮਿਟਿਆ ਨ ਜਾਈ ॥
(ਕਬੀਰ ਜੀ, ਪੰਨਾ ੯੬੯)

ਮਹਾਤਮਾ ਬੁੱਧ ਆਪਣਾ ਪਿਛਲਾ ਜਨਮ ਹਾਥੀ ਦਾ ਦੱਸਦੇ ਹਨ।

ਜਿਸ ਤਰ੍ਹਾਂ ਪੱਥਰ ਕੁਛ ਠੋਸ ਤੇ ਕੁਛ ਨਰਮ ਅਤੇ ਕੋਮਲ ਹਨ। ਬਨਸਪਤੀ ਵਿਚ ਵੀ ਕੁਛਕੁ ਦਾ ਸੁਭਾ ਗਰਮ ਹੈ ਤੇ ਕੁਛ ਸੀਤਲ ਹਨ। ਧਨੀਆ ਸੀਤਲ ਹੈ। ਲਸਨ, ਪਿਆਜ਼, ਅਦਰਕ ਆਦਿ ਗਰਮ ਹਨ, ਤਿਵੇਂ ਪਸ਼ੂਆਂ ਅੰਦਰ ਕੁਛ ਪਛੜੇ ਹੋਏ ਹਨ ਤੇ ਕੁਛ ਅਗਾਂਹ-ਵਧੂ ਹਨ। ਏਹੀ ਨਿਯਮ ਮਨੁੱਖੀ ਜੀਵਨ ਅੰਦਰ ਵੀ ਕੰਮ ਕਰ ਰਿਹਾ ਹੈ। ਮਨੁੱਖ ਵਿਚ ਵੀ ਕਈ ਅਤੀ ਗਰਮ ਸੁਭਾ ਦੇ ਹਨ ਤੇ ਕੁਛ ਸੀਤਲ ਸੁਭਾ ਹਨ।

ਸਾਡੇ ਦੇਸ਼ ਦੇ ਪੁਰਾਣਕ ਗ੍ਰੰਥਾਂ ਵਿਚ ਜੀਵਨ ਵਿਕਾਸ ਸੰਬੰਧੀ ਰਹਸ-ਮਈ ਸਾਖੀਆਂ ਦਰਜ ਹਨ:

ਰਿਸ਼ੀ ਮਾਂਡਵ ਮੇਂਡਕ ਤੋਂ ਪੈਦਾ ਹੋਏ ਹਨ। ਯੋਗੀ ਮਛੰਦਰ ਨਾਥ ਮੱਛੀ ਤੇ ਰਿਸ਼ੀ ਗੌਦੂੜ ਦਾ ਜਨਮ ਗਊ ਤੋਂ ਮੰਨਿਆ ਗਿਆ ਹੈ।

ਮਛੰਦਰ ਨਾਥ ਆਖ਼ਰੀ ਅਵਸਥਾ ਵਿਚ ਗ੍ਰਿਹਸਤੀ ਬਣ ਗਿਆ ਸੀ। ਨਾਚ ਗਾਇਨ ਦੇ ਵਿਚ ਦਿਨ ਰਾਤ ਲੀਨ ਰਹਿਣ ਲੱਗ ਪਿਆ। ਗੋਰਖ ਦੀ ਪ੍ਰੇਰਨਾ ਨਾਲ ਫਿਰ ਯੋਗ ਸਾਧਨਾ ਵਿਚ ਲੀਨ ਹੋਇਆ। ਮੱਛੀ ਦੀ ਚੰਚਲਤਾ ਚਪਲਤਾ

ਅੰਦਰ ਰਹਿ ਗਈ ਸੀ, ਇਸ ਲਈ ਆਖ਼ਰੀ ਅਵਸਥਾ ਵਿਚ ਚਿੱਤ ਅਤੀ ਚੰਚਲ ਹੋ ਗਿਆ। ਕਿਆਸ ਇਹ ਲਗਾਇਆ ਗਿਆ ਕਿ ਆਪ ਦਾ ਪਿਛਲਾ ਜਨਮ ਮੱਛੀ ਦਾ ਸੀ।

ਪੰਜਾਬ ਵਿਚ ਕਹਾਵਤ ਹੈ ਕਿ ਕਦੇ ਡੱਡੂਆਂ ਦੀ ਪਸੇਰੀ ਨਹੀਂ ਹੋ ਸਕਦੀ। ਦਸ ਡੱਡੂ ਇਕ ਥਾਂ ਤੇ ਬਿਠਾਏ ਜਾਣ ਤਾਂ ਇਹ ਦਸਾਂ ਦਿਸ਼ਾਵਾਂ ਵਿਚ ਛਾਲਾਂ ਮਾਰਦੇ ਹਨ। ਮਾਂਡਵ ਦਾ ਕਿਸੇ ਨਾਲ ਸਹਿਮਤ ਨਾ ਹੋਣਾ ਤੇ ਆਪਣੀ ਵੱਖਰੀ ਛਾਲ ਮਾਰਨ ਦੀ ਕਲਾ ਨੂੰ ਨਾ ਤਿਆਗਣ ਕਰਕੇ ਇਹ ਖ਼ਿਆਲ ਬਣਦਾ ਹੈ ਕਿ ਆਪ ਦਾ ਪਿਛਲਾ ਜਨਮ ਮੇਂਡਕ ਦਾ ਸੀ।

ਅਤੀ ਸ਼ਰੀਫ਼ ਤੇ ਹਰੇਕ ਤੇ ਵਿਸ਼ਵਾਸ ਕਰਨ ਕਰਕੇ ਰਿਸ਼ੀ ਗੋਦੂੜ ਦਾ ਪਿਛਲਾ ਜਨਮ ਗਊ ਦਾ ਮੰਨਿਆ ਗਿਆ।

ਮਨੁੱਖ ਦਾ ਪਸ਼ੂ ਹੋਣਾ ਅਤੀਤ ਦੀ ਘਟਨਾ ਹੈ, ਪਰ ਦੇਵਤਾ ਹੋਣਾ ਭਵਿੱਸ਼ ਦੀ ਸੰਭਾਵਨਾ ਹੈ। ਪ੍ਰਕਿਰਤੀ ਵਿਚ ਹਰ ਜੀਵ ਪ੍ਰਕਿਰਤੀ ਦੀ ਮਦਦ ਨਾਲ ਅਗਾਂਹ ਵਧ ਰਿਹਾ ਹੈ। ਮਨੁੱਖ ਨੂੰ ਸੁਤੰਤਰਤਾ ਦਿੱਤੀ ਗਈ ਹੈ—ਇਹ ਅੱਗੇ ਜਾ ਸਕਦਾ ਹੈ, ਪਰ ਪਿੱਛੇ ਵੀ ਜਾ ਸਕਦਾ ਹੈ। ਪ੍ਰਮਾਤਮਾ ਦੀ ਦਿੱਤੀ ਇਸ ਸੁਤੰਤਰਤਾ ਦਾ ਮਨੁੱਖ ਨੇ ਬਹੁਤ ਗ਼ਲਤ ਪ੍ਰਯੋਗ ਕੀਤਾ ਹੈ, ਬਹੁਤੇ ਮਨੁੱਖ ਪਿੱਛੇ ਮੁੜ ਪਏ ਹਨ।

ਚੌਥੇ ਪੜਾਓ ਤੋਂ ਬਾਅਦ ਪੰਜਵਾਂ ਪੜਾਓ ਚੇਤਨਾ ਦਾ ਦੇਵਤਾ ਹੋਣਾ ਹੈ, ਤੇ ਛੇਵੀਂ ਮੰਜ਼ਿਲ ਹੈ, ਈਸ਼ਵਰ ਵਿਚ ਲੀਨ ਹੋ ਕੇ ਈਸ਼ਵਰ ਦਾ ਰੂਪ ਹੋ ਜਾਣਾ :

ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ॥

(ਸੋਰਠਿ ਮਹਲਾ ੯, ਪੰਨਾ ੬੩੪)

ਨਾਮੇ ਨਾਰਾਇਨ ਨਾਹੀ ਭੇਦੁ॥

(ਭੈਰਉ ਨਾਮਦੇਉ, ਪੰਨਾ ੧੧੬੬)

ਰਾਮ ਕਬੀਰੈ ਭੇਦ ਨ ਭਾਈ॥

ਮੰਜ਼ਿਲ ਤੇ ਪੁੱਜ ਕੇ ਜੋ ਅਨੰਦ ਮਿਲਦਾ ਹੈ, ਉਹ ਅਕੱਥ ਹੈ, ਉਹ ਤਾਂ ਇਸ ਤਰ੍ਹਾਂ ਹੈ ਜਿਵੇਂ ਅੰਧੇ ਨੂੰ ਨੇਤਰ ਮਿਲ ਜਾਵਣ, ਭੁੱਖੇ ਨੂੰ ਅੰਨ, ਪਿਆਸੇ ਨੂੰ ਪਾਣੀ, ਕੰਗਾਲ ਨੂੰ ਧਨ, ਡੁਬਦੇ ਨੂੰ ਬੇੜੀ, ਪਰ ਇਹ ਵੀ ਸਿਰਫ਼ ਕਹਿਣ ਮਾਤਰ ਹੈ ਜਦ ਕਿ ਸੱਚਾਈ ਇਹ ਹੈ—ਉਹ ਅਵਸਥਾ ਜਿਥੇ ਜੀਵਨ ਵਿਕਾਸ ਕਰ ਕੇ ਆਪਣੇ ਪੂਰੇ ਸਿਖ਼ਰ ਤੇ ਪੁੱਜ ਜਾਂਦਾ ਹੈ—ਅਕੱਥ ਹੈ।

# ਧਰਮ ਨੀਤੀ ਤੇ ਰਾਜਨੀਤੀ

ਪਾਣੀ ਮਰਯਾਦਾ ਵਿਚ ਚਲੇ ਤਾਂ ਸੁੱਖ, ਪਰ ਹੜ੍ਹਾਂ ਦਾ ਰੂਪ ਧਾਰਨ ਕਰ, ਜਦ ਪਾਣੀ ਬੇ-ਮਰਯਾਦਾ ਹੋ ਕੇ ਚਲਦਾ ਹੈ ਤਾਂ ਬਹੁਤਾ ਨੁਕਸਾਨ ਹੁੰਦਾ ਹੈ। ਅੱਗ ਚੁਲ੍ਹੇ ਵਿਚ ਬਲੇ ਭੋਜਨ ਬਣਦਾ ਹੈ, ਕਾਰਖ਼ਾਨੇ ਤੇ ਮੋਟਰ ਗੱਡੀਆਂ ਚਲਦੀਆਂ ਹਨ ਪਰ ਬੇਕਾਬੂ ਹੋ, ਘਰਾਂ ਨੂੰ ਅੱਗ ਲੱਗ ਜਾਵੇ ਤਾਂ ਮਕਾਨ ਜਲ ਕੇ ਰਾਖ਼ ਹੋ ਜਾਂਦੇ ਹਨ। ਕਈ ਸਾਲਾਂ ਦੀ ਮਿਹਨਤ ਛਿਨ ਵਿਚ ਭਸਮ ਹੋ ਜਾਂਦੀ ਹੈ।

ਮਨੁੱਖ ਕੋਲ ਬੌਧਿਕ ਬਲ ਬਹੁਤ ਜ਼ਿਆਦਾ ਹੈ। ਜੇਕਰ ਇਸ ਬਲ ਦੀ ਸਹੀ ਵਰਤੋਂ ਨਾ ਹੋਵੇ ਤਾਂ ਜਿਤਨੀ ਹਾਨੀ ਮਨੁੱਖ ਨੂੰ ਮਨੁੱਖ ਦੇ ਹੱਥੋਂ ਹੁੰਦੀ ਹੈ ਇਤਨੀ ਅੱਗ ਤੇ ਪਾਣੀ ਦੇ ਬੇ-ਮਰਯਾਦਾ ਹੋਣ ਨਾਲ ਨਹੀਂ ਹੁੰਦੀ। ਮਨੁੱਖ ਮਰਯਾਦਾ ਵਿਚ ਚਲ ਸਕੇ, ਕੁਝ ਨਿਯਮ ਨੀਤੀ ਨੇ ਬਣਾਏ ਹਨ ਤੇ ਕੁਛ ਨਿਯਮ ਧਰਮ ਨੇ ਬਣਾਏ ਹਨ। ਸਰੀਰਕ ਕਰਮ ਨੂੰ ਆਧਾਰ ਬਣਾ ਕੇ ਰਾਜਨੀਤੀ ਨੇ ਕਾਨੂੰਨ ਬਣਾਇਆ ਹੈ। ਪਰ ਮਨੁੱਖੀ ਚੇਤਨਾ ਨੂੰ ਆਧਾਰ ਬਣਾ ਕੇ ਧਰਮ ਨੇ ਮਰਯਾਦਾ ਬਣਾਈ ਹੈ।

ਮਾਸੂਮ ਬੱਚੇ ਕੋਲ ਨਾ ਸ਼ਕਤੀ ਹੈ, ਨਾ ਬੁੱਧ ਹੈ, ਇਸ ਵਾਸਤੇ ਨੀਤੀ ਦੀ ਪਕੜ ਵਿਚ ਬੱਚਾ ਨਹੀਂ ਆਂਵਦਾ। ਤਨ ਦੀ ਸ਼ਕਤੀ ਬੌਧਿਕ ਬਲ ਤੇ ਧਨ ਦੀ ਤਾਕਤ ਕੋਲ ਹੈ ਪਰ ਬੱਚੇ ਦੀ ਤਰ੍ਹਾਂ ਪਵਿੱਤ੍ਰ ਰਹਿਣਾ ਬੜਾ ਔਖਾ ਹੈ। ਅੱਜ ਸੰਸਾਰ ਵਿਚ ਮਨੁੱਖ ਨੇ ਧਰਮ ਨੀਤੀ ਦਾ ਤਿਆਗ ਕਰ ਦਿੱਤਾ ਹੈ, ਇਸ ਵਾਸਤੇ ਰਾਜਨੀਤੀ ਦਾ ਇਤਨਾ ਸ਼ੋਰ ਹੈ। ਰਾਜਨੀਤੀ ਬਾਹਰੋਂ ਡਰਾਂਦੀ ਹੈ। ਧਰਮ ਨੀਤੀ ਅੰਦਰੋਂ ਬਦਲਦੀ ਹੈ। ਧਰਮ ਇਕ ਅਨੁਭਵ ਪ੍ਰਕਾਸ਼ ਹੈ। ਧਰਮ ਅਨੁਸਾਰ ਚਲਣਾ ਆਪਣੀ ਅੱਖ ਨਾਲ ਵੇਖ ਕੇ ਚਲਣਾ ਹੈ। ਜਦ ਜੀਵਨ ਵਿਚ ਧਰਮ ਨਾ ਹੋਵੇ, ਅੱਖ ਨਾ ਹੋਵੇ ਤਾਂ ਲਾਠੀ ਦੇ ਸਹਾਰੇ ਚਲਣਾ ਪੈਂਦਾ ਹੈ। ਚੇਤਨਾ ਦੇ ਤਲ ਤੇ ਕੋਈ ਪ੍ਰਕਾਸ਼ ਹੈ ਨਹੀਂ, ਇਸ ਵਾਸਤੇ ਲਾਠੀ ਦੇ ਸਹਾਰੇ ਚਲਣਾ ਪੈ ਰਿਹਾ ਹੈ। ਦੋਵੇਂ ਪਾਸਿਓਂ ਕੁਛ ਲੋਕ ਲਾਠੀ ਦੇ ਸਹਾਰੇ ਚਲ ਕੇ ਆ ਰਹੇ ਹੋਣ ਤਾਂ ਟਕਰਾਓ ਲਾਜ਼ਮੀ ਹੈ। ਅੱਜ ਰਾਜਨੀਤਕ ਦੁਨੀਆ ਵਿਚ ਬੜਾ ਟਕਰਾਓ ਹੈ।

ਕਿਸੇ ਸਮੇਂ ਮਨੁੱਖ ਪ੍ਰਾਕਿਰਤਕ ਨਿਯਮ ਅਨੁਸਾਰ ਜਿਊਂਦਾ ਸੀ। ਓਦੋਂ ਨੀਤੀ ਦੀ ਲੋੜ ਹੀ ਨਹੀਂ ਸੀ, ਫਿਰ ਸਹਿਜੇ ਸਹਿਜੇ ਮਨੁੱਖ ਧਰਮ ਨੀਤੀ ਦੇ ਉਲਟ ਚਲਣ

ਲਗ ਪਿਆ ਤਾਂ ਰਾਜਨੀਤੀ ਦੀ ਲੋੜ ਪੈ ਗਈ। ਧਰਮ ਨੀਤੀ ਅਨੁਸਾਰ ਚਲਣਾ ਇਕ ਆਂਤ੍ਰਿਕ ਅਨੰਦ ਹੈ, ਪਰ ਰਾਜਨੀਤੀ ਅਨੁਸਾਰ ਚਲਣਾ ਇਕ ਮਜਬੂਰੀ ਹੈ, ਜਿਥੇ ਮਜਬੂਰੀ ਹੋਵੇ ਉਥੇ ਨੀਤੀ ਦੀ ਉਲੰਘਣਾ ਹੋ ਜਾਂਦੀ ਹੈ।

ਇਹ ਕਹਾਵਤ ਠੀਕ ਹੈ ਕਿ ਕਾਨੂੰਨ ਮੱਕੜੀ ਦਾ ਜਾਲਾ ਹੈ, ਇਸ ਵਿਚ ਕਮਜ਼ੋਰ ਜੀਵ ਫਸ ਜਾਂਦੇ ਹਨ ਤੇ ਤਾਕਤਵਰ ਜਾਲ ਤੋੜ ਕੇ ਅੱਗੇ ਨਿਕਲ ਜਾਂਦੇ ਹਨ। ਕਮਜ਼ੋਰ ਬੰਦਿਆਂ ਨੂੰ ਸਜ਼ਾ ਮਿਲ ਜਾਂਦੀ ਹੈ, ਪਰ ਤਾਕਤਵਰ ਨੂੰ ਇਹ ਨੀਤੀ ਕੁਛ ਨਹੀਂ ਆਖਦੀ।

ਸੱਚ ਤਾਂ ਇਹ ਹੈ ਕਿ ਕੁਛ ਵੀ ਤੋੜਨਾ ਹੋਵੇ, ਸ਼ਕਤੀ ਚਾਹੀਦੀ ਹੈ। ਕਾਨੂੰਨ ਅਕਸਰ ਤਾਕਤਵਰ ਤੋੜਦੇ ਹਨ। ਸੱਤਾ ਦੇ ਮਿਲਦੇ ਹੀ ਸੱਤਾਧਾਰੀ ਭ੍ਰਸ਼ਟ ਹੋ ਜਾਂਦਾ ਹੈ। ਤੁਸੀਂ ਰਾਜਨੀਤਕ ਦੁਨੀਆਂ ਅੰਦਰ ਵੇਖਿਆ ਹੋਵੇਗਾ ਕਿ ਇਕ ਵਿਅਕਤੀ ਸੱਤਾ ਵਿਚ ਨਹੀਂ ਹੈ ਤਾਂ ਉਹ ਨੇਕ ਬਣਿਆ ਰਹਿੰਦਾ ਹੈ ਤੇ ਵਿਰੋਧੀਆਂ ਤੇ ਭ੍ਰਸ਼ਟ ਹੋਣ ਦੇ ਦੂਸ਼ਨ ਲਾਉਂਦਾ ਰਹਿੰਦਾ ਹੈ। ਰਾਜਨੀਤੀ ਵਿਚ ਸਾਫ਼-ਸੁਥਰੇ ਮਨੁੱਖ ਚਾਹੀਦੇ ਹਨ ਤਾਕਿ ਸੱਤਾ ਨੂੰ ਪਵਿੱਤ੍ਰ ਢੰਗ ਨਾਲ ਚਲਾਇਆ ਜਾ ਸਕੇ। ਦਰਅਸਲ ਉਸ ਦਾ ਕਹਿਣਾ ਇਹ ਹੈ ਕਿ ਜਿਤਨੇ ਤੱਕ ਮੇਰੇ ਵਰਗੇ ਲੋਕ ਸੱਤਾ ਵਿਚ ਨਹੀਂ ਆਉਂਦੇ ਭ੍ਰਿਸ਼ਟਾਚਾਰ ਦੂਰ ਨਹੀਂ ਹੋਵੇਗਾ, ਪਰ ਸੱਤਾ ਵਿਚ ਆਉਂਦਿਆਂ ਹੀ ਆਪ ਭ੍ਰਸ਼ਟ ਹੋ ਜਾਂਦਾ ਹੈ। ਸੱਚਾਈ ਇਹ ਹੈ ਕਿ ਰਾਜਨੀਤਕ ਨਿਯਮ ਰਾਜਨੀਤਕ ਹੀ ਬਣਾਉਂਦੇ ਹਨ ਤੇ ਰਾਜਨੀਤਕ ਹੀ ਤੋੜਦੇ ਹਨ। ਇਸ ਤਰ੍ਹਾਂ ਕਮਜ਼ੋਰ ਲੋਕਾਂ ਦੀ ਕਮਜ਼ੋਰੀ ਤੋਂ ਫ਼ਾਇਦਾ ਉਠਾ, ਆਪਣਾ ਮਕਸਦ ਹੱਲ ਕਰਦੇ ਹਨ।

ਧਾਰਮਿਕ ਨਿਯਮ ਮਨੁੱਖ ਦੀ ਪਵਿੱਤ੍ਰ ਹੋਈ ਚੇਤਨਾ ਵਿਚੋਂ ਨਿਕਲੇ ਹਨ। ਇਸ ਵਾਸਤੇ ਕਿਸੇ ਧਾਰਮਿਕ ਵਿਅਕਤੀ ਨੇ ਧਾਰਮਿਕ ਨਿਯਮ ਤੋੜਨ ਦੀ ਕੋਸ਼ਸ਼ ਨਹੀਂ ਕੀਤੀ, ਸਗੋਂ ਰਖਵਾਲੇ ਬਣੇ ਰਹੇ ਹਨ।

ਕਾਨੂੰਨ ਦੇ ਭੈ ਦਾ ਮਾਰਿਆ ਇਹ ਚੋਰੀ, ਯਾਰੀ ਤੇ ਹੋਰ ਅਨਰਥ ਨਹੀਂ ਕਰਦਾ, ਪਰ ਇਹ ਸਭ ਬੁਰਾਈਆਂ ਮਨੁੱਖ ਦੇ ਅੰਦਰ ਹੁੰਦੀਆਂ ਹਨ। ਸਿਰਫ਼ ਸਜ਼ਾ ਦੇ ਭੈ ਦਾ ਮਾਰਿਆ ਇਹ ਬਾਹਰੋਂ ਸ਼ਰੀਫ਼ ਬਣਿਆ ਰਹਿੰਦਾ ਹੈ, ਪਰ ਜਦ ਕੋਈ ਧਰਮ ਨੀਤੀ ਦਾ ਅਨੁਸਰਨ ਕਰਦਾ ਹੈ ਤਾਂ ਬਾਲਮੀਕ ਜੈਸੇ ਡਾਕੂ ਵੀ ਸੰਤ ਬਣ ਜਾਂਦੇ ਹਨ। ਠੱਗੀ ਨੂੰ ਬਾਹਰ ਕੱਢ, ਸੱਜਣ ਬਣ ਜਾਂਦੇ ਹਨ, ਤੇ ਰਾਖ਼ਸ਼ਸ਼-ਪੁਣਾ ਤਿਆਗ, ਦੇਵਤੇ ਹੋ ਜਾਂਦੇ ਹਨ।

ਅੱਜ ਸਮੁੱਚੇ ਸੰਸਾਰ ਵਿਚ ਮਨੁੱਖ ਸਿਰਫ਼ ਰਾਜਨੀਤੀ ਅਨੁਸਾਰ ਚਲ ਰਿਹਾ

ਹੈ ਯਾ ਮਜਬੂਰੀ ਕਰਕੇ ਨੀਤੀ ਨੂੰ ਮੰਨ ਲੈਂਦਾ ਹੈ, ਇਸ ਵਾਸਤੇ ਸਮੁੱਚੇ ਸੰਸਾਰ ਦੀਆਂ ਜੇਲ੍ਹਾਂ ਕੈਦੀਆਂ ਨਾਲ ਭਰੀਆਂ ਪਈਆਂ ਹਨ। ਉਪੱਦਰ ਤੇ ਤਨਾਓ ਵਧਦਾ ਜਾ ਰਿਹਾ ਹੈ ਔਰ ਸਮੁੱਚਾ ਸੰਸਾਰ ਇਕ ਜੇਲ੍ਹਖ਼ਾਨਾ ਪ੍ਰਤੀਤ ਹੁੰਦਾ ਹੈ। ਜਿਸ ਦਿਨ ਧਰਮ ਨੀਤੀ ਅਨੁਸਾਰ ਪ੍ਰਮਾਤਮਾ ਦੇ ਨਿਯਮ ਮੁਤਾਬਕ ਚਲੇਗਾ ਸੁਖ ਸ਼ਾਂਤੀ ਦੇ ਸੋਮੇ ਚਲ ਪੈਣਗੇ। ਕਾਨੂੰਨ ਦੀਆਂ ਆਪਣੀਆਂ ਕਿਤਾਬਾਂ ਹਨ ਤੇ ਧਰਮ ਦੇ ਵੀ ਗ੍ਰੰਥ ਹਨ। ਧਰਮ ਗ੍ਰੰਥਾਂ ਤੇ ਸਤਿਸੰਗ ਤੋਂ ਜੀਵਨ ਨੂੰ ਧਰਮ ਨੀਤੀ ਅਨੁਸਾਰ ਚਲਾਉਣ ਦੀ ਪ੍ਰੇਰਨਾ ਲੈ ਕੇ ਜੀਵਨ ਵਿਚ ਅਨੰਦ ਨੂੰ ਪੈਦਾ ਕਰਨਾ, ਇਹੀ ਮਨੁੱਖੀ ਮਨੋਰਥ ਹੈ।

# ਪੂਰਾ ਤੇ ਅਧੂਰਾ

ਪ੍ਰਕਿਰਤੀ ਵਿਚ ਹਰ ਹਸਤੀ ਪੂਰਨਤਾ ਦੀ ਤਲਾਸ਼ ਕਰ ਰਹੀ ਹੈ ਕਿਉਂਕਿ ਅਧੂਰਾ-ਪਨ ਦੁੱਖ ਦੇਂਦਾ ਹੈ।

ਅਧੂਰਾ ਕੁਛ ਵੀ ਚੰਗਾ ਨਹੀਂ ਲੱਗਦਾ। ਅਧੂਰੀ ਕਵਿਤਾ ਬੇਅਰਥ ਹੈ। ਅਧੂਰੀ ਤਸਵੀਰ ਕਾਬਲੇ-ਦੀਦ ਨਹੀਂ। ਅਧੂਰੀ ਸੰਗੀਤ ਦੀ ਧੁਨ ਕਾਬਲੇ-ਸੁਨੀਦ ਨਹੀਂ। ਅਧੂਰਾ ਘੜਿਆ ਬੁੱਤ ਕੋਝਾ ਲੱਗਦਾ ਹੈ। ਅਧੂਰਾ ਮਕਾਨ ਰਹਿਣ ਦੇ ਲਾਇਕ ਨਹੀਂ ਹੁੰਦਾ। ਗ਼ਰਜ਼ਕਿ ਅਧੂਰਾ ਕੁਛ ਵੀ ਚੰਗਾ ਨਹੀਂ ਲੱਗਦਾ। ਅਧੂਰਾ ਮਨੁੱਖ ਵੀ ਚੰਗਾ ਨਹੀਂ ਲੱਗਦਾ। ਪੂਰਨ ਕਰਨ ਦੇ ਆਪਣੇ ਆਪਣੇ ਸਾਧਨ ਹੁੰਦੇ ਹਨ। ਸੁਵਰ ਅਲਾਪਦੇ ਕੋਈ ਤਸਵੀਰ ਬਨਾਉਣਾ ਚਾਹੇ ਤਾਂ ਇਹ ਪਾਗ਼ਲ-ਪਨ ਹੋਵੇਗਾ ਪਰ ਬੁਰਸ਼ ਨਾਲ ਰੰਗ ਉਛੇਲ ਕੇ ਕੋਈ ਸੰਗੀਤ ਦੀ ਧੁਨ ਨੂੰ ਜਨਮ ਦੇਣ ਦੀ ਕੋਸ਼ਸ਼ ਕਰੇ ਤਾਂ ਇਹ ਵੀ ਮੂੜ੍ਹਤਾ ਹੋਵੇਗੀ।

ਮਨੁੱਖ ਨੇ ਜਿਨ੍ਹਾਂ ਸਾਧਨਾਂ ਨਾਲ ਆਪਣੇ ਆਪ ਨੂੰ ਪੂਰਨ ਕਰਨ ਦੀ ਕੋਸ਼ਸ਼ ਕੀਤੀ ਹੈ, ਉਸ ਨਾਲ ਮਨੁੱਖ ਅਜੇ ਤੱਕ ਪੂਰਨ ਨਹੀਂ ਹੋ ਸਕਿਆ। ਇਨਸਾਨ ਸੋਚਦਾ ਰਿਹਾ ਕਿ ਧਨ ਮਿਲਣ ਨਾਲ ਮੈਂ ਪੂਰਾ ਹੋ ਜਾਵਾਂਗਾ। ਧਨ ਮਿਲ ਗਿਆ ਪਰ ਇਹ ਅਧੂਰਾ ਹੀ ਰਿਹਾ। ਯਸ਼ ਤੇ ਰੁਤਬਾ ਮਿਲ ਗਿਆ ਪਰ ਇਹ ਪੂਰਾ ਨਾ ਹੋ ਸਕਿਆ। ਮਕਾਨ ਪੂਰਾ ਹੋ ਗਿਆ ਪਰ ਇਹ ਪੂਰਾ ਨਾ ਹੋ ਸਕਿਆ । ਪੁੱਤਰ ਮਿਲ ਗਏ, ਮਿੱਤਰ ਮਿਲ ਗਏ, ਇਹ ਅਧੂਰਾ ਹੀ ਰਿਹਾ। ਅਧੂਰੇ-ਪਨ ਦੀ ਪੀੜਾ ਅਤੀ ਦੁਖਦਾਈ ਹੈ।

ਆਖ਼ਰੀ ਦਮ ਤੱਕ ਅਧੂਰਾ ਰਿਹਾ। ਕੋਈ ਕੰਮ ਆਪ ਪੂਰਾ ਨਾ ਕਰ ਸਕਿਆ :

ਕਿਨਹੀ ਨ ਕੀਏ ਕਾਜ ਮਾਇਆ ਪੂਰੇ॥

(ਰਾਮਕਲੀ ਮਹਲਾ ੫, ਪੰਨਾ ੬੭੯)

ਜਦ ਆਖ਼ਰੀ ਦਮ ਵੀ ਨਿਕਲ ਗਿਆ ਤਾਂ ਲੋਕਾਂ ਨੇ ਆਖਿਆ ਕਿ ਪੂਰਾ ਹੋ ਗਿਆ। ਜੋ ਜੀਂਵਦਿਆਂ-ਜੀ ਅਧੂਰਾ ਹੈ, ਉਹ ਮਰ ਕੇ ਕਿਸ ਤਰ੍ਹਾਂ ਪੂਰਾ ਹੋ ਸਕਦਾ ਹੈ ?

ਨਦੀ ਸਾਗਰ ਵਿਚ ਲੀਨ ਹੋ ਕੇ ਹੀ ਪੂਰਨ ਹੋ ਸਕਦੀ ਹੈ। ਬੀਜ ਦੀ ਯਾਤਰਾ

ਬ੍ਰਿਖਸ਼ ਹੋ ਕੇ ਫਲ ਤੱਕ ਪਹੁੰਚਣ ਦੀ ਹੈ। ਆਖ਼ਰ ਮਨੁੱਖ ਦੀ ਵੀ ਕੋਈ ਸਿਖ਼ਰ ਹੈ, ਜਿਸ ਨੂੰ ਛੂਹੇ ਬਿਨਾਂ ਇਸ ਦਾ ਪੂਰਨ ਹੋਣਾ ਮੁਸ਼ਕਿਲ ਹੈ। ਪੂਰਨ ਉਸ ਨੂੰ ਕਹਿੰਦੇ ਹਨ ਜਿਸ ਵਿਚ ਘਟਣਾ ਵਧਣਾ ਨਹੀਂ ਹੈ।

ਨ ਘਾਟ ਹੈ ਨ ਬਾਧ ਹੈ ਨ ਘਾਟ ਬਾਧ ਹੋਤ ਹੈ॥

ਪ੍ਰਾਕਿਰਤਕ ਮੰਡਲ ਵਿਚ ਤਾਂ ਘਟਣਾ ਵਧਣਾ ਜਾਰੀ ਹੈ। ਪੂਰਨ ਹੋ ਕੇ ਚੰਦਰਮਾ ਘਟਣਾ ਸ਼ੁਰੂ ਹੋ ਜਾਂਦਾ ਹੈ। ਬੱਚਾ ਜਵਾਨ ਹੋਇਆ ਤੇ ਜਵਾਨੀ ਦੀ ਸਿਖ਼ਰ ਨੂੰ ਛੂਹ ਕੇ ਘਟਣਾ ਸ਼ੁਰੂ ਹੋ ਗਿਆ। ਇਕ ਖ਼ਾਸ ਉੱਚਾਈ ਨੂੰ ਪ੍ਰਾਪਤ ਕਰ ਕੇ ਪਹਾੜ ਘਟਣੇ ਸ਼ੁਰੂ ਹੋ ਜਾਂਦੇ ਹਨ। ਇਥੇ ਤਾਂ ਤੇਜ ਬਲ ਸਿਖ਼ਰ ਤੇ ਪੁੱਜ ਕੇ ਸਭ ਦਾ ਘਟਦਾ ਹੈ:

ਘਟੰਤ ਰੂਪੰ ਘਟੰਤ ਦੀਪੰ
ਘਟੰਤ ਰਵਿ ਸਸੀਅਰ ਨਖ੍ਯ੍ਰਤ੍ਰ ਗਗਨੰ॥
ਘਟੰਤ ਬਸੁਧਾ ਗਿਰਿ ਤਰ ਸਿਖੰਡੰ॥
ਘਟੰਤ ਲਲਨਾ ਸੁਤ ਭ੍ਰਾਤ ਹੀਤੰ॥

(ਸਲੋਕ ਸਹਸਕ੍ਰਿਤੀ, ਪੰਨਾ ੧੩੫੪)

ਸਿਖ਼ਰ ਤੇ ਪੁੱਜ ਕੇ ਜੇਕਰ ਘਟਣਾ ਹੀ ਹੈ ਤਾਂ ਫਿਰ ਇਹ ਜੀਵਨ ਦੀ ਸਿਖ਼ਰ ਨਹੀਂ ਹੈ। ਜਿਸ ਵਿਚ ਘਟਣਾ ਵਧਣਾ ਨਹੀਂ ਹੈ, ਉਹੀ ਪੂਰਨ ਹੈ ਤੇ ਉਸੇ ਪੂਰਨ ਨਾਲ ਜੁੜ ਕੇ ਜੀਵ ਪੂਰਨ ਹੋ ਸਕਦਾ ਹੈ। ਉਸ ਪੂਰਨ ਨੂੰ ਪ੍ਰਮੇਸ਼ਵਰ ਆਖਦੇ ਹਨ:

ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥

(ਜੈਤਸਰੀ ਮਹਲਾ ੫, ਪੰਨਾ ੭੦੫)

ਯਥਾ:

ਪੂਰਾ ਪ੍ਰਭੁ ਆਰਾਧਿਆ ਪੂਰਾ ਜਾਕਾ ਨਾਉ॥
ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥

(ਗਉੜੀ ਸੁਖਮਨੀ, ਪੰਨਾ ੨੯੫)

ਪੂਰਨ ਪ੍ਰਮਾਤਮਾ ਦਾ ਮੰਤ੍ਰ ਜਾਪ ਵੀ ਪੂਰੇ ਗੁਰੂ ਪਾਸੋਂ ਲੈਣਾ ਹੈ:

ਪੂਰਾ ਗੁਰ ਅਖ੍ਹਓ ਜਾਕਾ ਮੰਤ੍ਰ॥
ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥

(ਗਉੜੀ ਸੁਖਮਨੀ, ਪੰਨਾ ੨੯੭)

ਅਸਲ ਵਿਚ ਜੋ ਪੂਰਨ ਵਿਚ ਲੀਨ ਹੋਇਆ ਹੈ ਉਹੀ ਪੂਰਾ ਹੈ। ਮਰ ਕੇ ਕੋਈ ਪੂਰਾ ਨਹੀਂ ਹੁੰਦਾ।

# ਬੰਧਨ ਤੇ ਮੋਖਸ਼

ਗਹਿਰੇ ਪ੍ਰਾਣਾਂ ਅੰਦਰ ਆਜ਼ਾਦੀ (ਮੁਕਤੀ) ਦੀ ਤੜਪ ਬਣੀ ਰਹਿੰਦੀ ਹੈ। ਮੁਕਤੀ ਦੀ ਚਾਹਨਾ ਪ੍ਰਬਲ ਹੈ। ਅਨੰਤ ਕਾਲ ਤੋਂ ਅਨੰਤ ਮਨੁੱਖ ਸਾਧਨਾ ਵਿਚ ਰਤ ਰਹੇ ਹਨ ਕਿ ਮੁਕਤੀ ਮਿਲ ਸਕੇ। ਸਭ ਤੋਂ ਵੱਡਾ ਹੁਲਾਸ, ਖੇੜਾ ਮੁਕਤੀ ਹੈ। ਬੰਧਨ, ਗ਼ੁਲਾਮੀ ਮੌਤ ਤੋਂ ਵੀ ਬਦਤਰ ਹੈ। ਗ਼ੁਲਾਮ ਮਨੁੱਖ ਮੁਰਦਾ ਹੈ। ਗ਼ੁਲਾਮੀ ਦਾ ਜਨਮ ਕਮਜ਼ੋਰੀ ਤੋਂ ਹੁੰਦਾ ਹੈ। ਬਲਸ਼ਾਲੀ ਗ਼ੁਲਾਮੀ ਨਾਲੋਂ ਮੌਤ ਨੂੰ ਚੰਗਾ ਸਮਝਦੇ ਹਨ। ਬੰਧਨ ਕਈ ਤਰ੍ਹਾਂ ਦੇ ਹਨ, ਇਸ ਵਾਸਤੇ ਮੁਕਤੀ ਵੀ ਕਈ ਤਰ੍ਹਾਂ ਦੀ ਹੈ। ਆਰਥਕ ਗ਼ੁਲਾਮੀ, ਸਮਾਜਕ ਗ਼ੁਲਾਮੀ, ਰਾਜਨੀਤਕ ਗ਼ੁਲਾਮੀ—ਇਨ੍ਹਾਂ ਤੋਂ ਬਾਅਦ ਸ਼ਰੀਰ ਨੂੰ ਬੀਮਾਰੀ ਦਾ ਬੰਧਨ ਤੇ ਮਨ ਨੂੰ ਗ਼ਲਤ ਵਿਚਾਰਾਂ ਦਾ ਬੰਧਨ ਤੇ ਆਤਮਾ ਨੂੰ ਜਨਮ ਮਰਨ ਦਾ ਬੰਧਨ। ਸਾਰੇ ਬੰਧਨ ਨਰਕ ਹਨ। ਬੰਧਨਾਂ ਵਿਚ ਤਾਂ ਸੁਖ ਸੁਪਨੇ ਵਿਚ ਵੀ ਨਹੀਂ ਮਿਲਦਾ:

ਪਰ ਅਧੀਨ ਸੁਪਨੇ ਸੁਖ ਨਾਹੀਂ।

ਆਰਥਿਕ ਤੌਰ ਤੇ ਕਿਸੇ ਤੇ ਨਿਰਭਰ ਰਹਿਣਾ ਪੈ ਰਿਹਾ ਹੋਵੇ, ਹਰ ਜਾਇਜ਼ ਨਾਜਾਇਜ਼ ਗੱਲ ਸਹਾਰਨੀ ਪੈ ਰਹੀ ਹੋਵੇ ਤੇ ਫਿਰ ਵੀ ਆਰਥਿਕ ਔਕੜ ਬਣੀ ਰਵ੍ਹੇ ਤਾਂ ਇਹ ਇਕ ਬਹੁਤ ਵੱਡਾ ਸੰਗਲ ਹੈ। ਸਮਾਜ ਦੇ ਬਣਾਏ ਹੋਏ ਉਹ ਨਿਯਮ ਜੋ ਜੀਵਨ ਨੂੰ ਤਲ ਘਰ ਵਿਚ ਲੈ ਜਾਂਦੇ ਹੋਣ, ਮਜਬੂਰੀ ਕਬੂਲਣੇ ਪੈ ਰਹੇ ਹੋਵਣ, ਇਹ ਬੰਧਨ ਵੀ ਜ਼ਿੰਦਗੀ ਨੂੰ ਬੇ-ਰਸ ਕਰ ਦੇਂਦਾ ਹੈ। ਰਾਜਨੀਤਕ ਗ਼ੁਲਾਮੀ ਨਾਲ ਤਾਂ ਸਮੁੱਚਾ ਦੇਸ਼ ਜੇਲ੍ਹਖ਼ਾਨਾ ਬਣ ਜਾਂਦਾ ਹੈ। ਪੱਛਮ ਦੇ ਇਕ ਪ੍ਰਸਿੱਧ ਕਵੀ ਦਾ ਵਾਕ ਇੰਗਲੈਂਡ ਦੀ ਪਾਰਲੀਮੈਂਟ ਦੀ ਇਮਾਰਤ ਤੇ ਲਿਖਿਆ ਹੋਇਆ ਹੈ:

"ਕਿ ਜ਼ਰੂਰੀ ਨਹੀਂ ਮੈਂ ਤੇਰੇ ਨਾਲ ਸਹਿਮਤ ਹੋਵਾਂ ਪਰ ਮੈਂ ਆਪਣੀ ਜਾਨ ਦੇ ਦੇਵਾਂਗਾ ਅਗਰ ਕਿਸੇ ਨੇ ਤੈਨੂੰ ਬੋਲਣ ਤੋਂ ਰੋਕਿਆ।"

ਹਰ ਵਾਪਰ ਰਹੀ ਘਟਨਾ ਵਿਚ ਮਜਬੂਰਨ ਹਾਂ ਵਿਚ ਹਾਂ ਮਿਲਾਣੀ ਪੈ ਰਹੀ ਹੋਵੇ, ਇਹ ਰਾਜਨੀਤਕ ਬੰਧਨ ਨਸੂਰ ਦੇ ਰੋਗ ਦੀ ਤਰ੍ਹਾਂ ਚੰਬੜਿਆ ਰਹਿੰਦਾ ਹੈ। ਪਿੰਜਰੇ ਦੇ ਪੰਛੀ ਨੂੰ ਦਾਣਾ ਪਾਣੀ ਤਾਂ ਮਿਲ ਜਾਂਦਾ ਹੈ, ਪਰ ਇਸ ਦੇ ਬਦਲੇ

ਮਾਲਕ ਦੀ ਹਾਂ ਵਿਚ ਹਾਂ ਮਿਲਾਣੀ ਪੈਂਦੀ ਹੈ। ਪਿੰਜਰੇ ਵਿਚ ਰਹਿਣ ਦੀ ਐਸੀ ਵਾਦੀ ਪੈ ਜਾਂਦੀ ਹੈ, ਉਡਾਰੀਆਂ ਭੁੱਲ ਹੀ ਜਾਂਦੀਆਂ ਹਨ। ਪਿੰਜਰਾ ਕਦੀ ਵੀ ਘਰ ਨਹੀਂ ਬਣ ਸਕਦਾ:

ਹਜ਼ਾਰੋਂ ਤਰਹ ਤਖ਼ੱਯਲ ਨੇ ਕਰਵਟੇਂ ਬਦਲੀਂ,<br>
ਕਫ਼ਸ ਕਫ਼ਸ ਹੀ ਰਹਾ ਆਸ਼ੀਆਂ ਬਨ ਨ ਸਕਾ।

ਰੋਗਾਂ ਦੇ ਬੰਧਨਾਂ ਵਿਚ ਸਰੀਰ ਦਾ ਜਕੜਿਆ ਹੋਣਾ ਇਕ ਬਹੁਤ ਵੱਡਾ ਦੁੱਖ ਹੈ। ਜੇਕਰ ਬੀਮਾਰੀ ਲੰਬੀ ਹੋਵੇ ਤਾਂ ਰੋਗੀ ਰੋਗ ਨਾਲ ਸਹਿਮਤ ਹੋ ਜਾਂਦਾ ਹੈ ਔਰ ਇਹ ਸਭ ਤੋਂ ਵੱਡਾ ਰੋਗ ਹੈ ਜਦ ਕੋਈ ਬੰਧਨਾਂ ਨਾਲ ਸਹਿਮਤ ਹੋ ਜਾਵੇ। ਰੋਗ ਨੇ ਤਾਂ ਜਾਣਾ ਹੀ ਨਹੀਂ, ਲਿਹਾਜ਼ਾ ਇਸ ਨਾਲ ਸਹਿਮਤ ਹੋ ਜਾਵੋ, ਇਸ ਤਰ੍ਹਾਂ ਦੀ ਸੋਚਣੀ ਨਾਲ ਰੋਗ ਪੱਕੇ ਰੂਪ ਵਿਚ ਟਿਕ ਕੇ ਰੋਗੀ ਦੇ ਅੰਤਿਮ ਸੁਆਸਾਂ ਤੱਕ ਰਹਿੰਦਾ ਹੈ।

ਮਿਸਰ ਦੀ ਇਕ ਪ੍ਰਸਿੱਧ ਘਟਨਾ ਹੈ ਕਿ ਤੀਹ ਸਾਲ ਕੈਦ ਅੰਦਰ ਪਏ ਕੈਦੀਆਂ ਨੂੰ ਜਦ ਇਹ ਆਖਿਆ ਗਿਆ ਕਿ ਤੁਹਾਨੂੰ ਅੱਜ ਆਜ਼ਾਦ ਕਰ ਦਿੱਤਾ ਜਾਵੇਗਾ, ਇਨ੍ਹਾਂ ਕੈਦੀਆਂ ਨੂੰ ਵਿਦਰੋਹੀ ਦੇ ਦੋਸ਼ ਵਿਚ ਉਮਰ ਕੈਦ ਦਿੱਤੀ ਹੋਈ ਸੀ, ਤਾਂ ਇਹ ਕੈਦੀ ਘਬਰਾ ਗਏ। ਲੰਬੇ ਸਮੇਂ ਤੋਂ ਕੈਦ ਅੰਦਰ ਰਹਿਣ ਕਾਰਨ ਜੇਲ੍ਹ, ਘਰ ਪ੍ਰਤੀਤ ਹੋਣ ਲੱਗ ਪਿਆ। ਸਮੇਂ ਸਿਰ ਭੋਜਨ ਮਿਲ ਜਾਂਦਾ ਸੀ, ਆਪਸ ਵਿਚ ਗੱਲਾਂ-ਬਾਤਾਂ ਕਰਦੇ ਦਿਨ ਬਤੀਤ ਹੋ ਜਾਂਦਾ ਸੀ, ਰਾਤ ਨੂੰ ਸੌਣ ਲਈ ਥਾਂ ਨਿਸਚਿਤ ਸੀ। ਇਸ ਵਾਸਤੇ ਭੁੱਲ ਹੀ ਗਏ ਕਿ ਅਸੀਂ ਕੈਦੀ ਹਾਂ। ਜੇਲ੍ਹ ਘਰ ਹੋ ਗਈ। ਹੱਥਕੜੀਆਂ ਗਹਿਣੇ ਬਣ ਗਏ। ਜਦ ਕੋਈ ਜੇਲ੍ਹ ਨੂੰ ਘਰ ਸਮਝ ਲਵੇ, ਹੱਥਕੜੀਆਂ ਨੂੰ ਗਹਿਣੇ ਸਮਝ ਲਵੇ, ਤਾਂ ਫਿਰ ਉਸ ਨੂੰ ਆਜ਼ਾਦ ਕਰਾਉਣਾ ਔਖਾ ਹੋ ਜਾਂਦਾ ਹੈ। ਬੀਮਾਰੀ ਨੂੰ ਹੀ ਤੰਦਰੁਸਤੀ ਜਾਣ ਲਵੇ ਤਾਂ ਐਸੇ ਰੋਗੀ ਨੂੰ ਠੀਕ ਕਰਨਾ ਔਖਾ ਹੈ। ਕਈ ਜਨਮਾਂ ਦੇ ਵਿਕਾਰੀ ਸੰਸਕਾਰਾਂ ਕਰਕੇ ਅਜੋਕਾ ਮਨੁੱਖ ਵਿਕਾਰਾਂ ਨਾਲ ਸਹਿਮਤ ਹੋ ਗਿਆ ਹੈ। ਨਿਸਚਿੰਤ ਹੋ ਕੇ ਵਿਕਾਰੀ ਜੀਵਨ ਜੀ ਰਿਹਾ ਹੈ ਤੇ ਵਿਕਾਰਾਂ ਨੂੰ ਮਨੁੱਖੀ ਸੁਭਾਂ ਦਾ ਹਿੱਸਾ ਸਮਝ ਲਿਆ ਗਿਆ ਹੈ।

ਜਨਮ ਦੇ ਨਾਲ ਮੌਤ ਹੈ, ਰੋਗ ਹੈ, ਹੋਰ ਸਾਰੇ ਉਪੱਦਰ ਹਨ। ਇਸ ਵਾਸਤੇ ਭਾਰਤ ਦੇ ਰਿਸ਼ੀਆਂ ਨੇ ਸਭ ਤੋਂ ਵੱਡਾ ਬੰਧਨ ਜਨਮ ਨੂੰ ਮੰਨਿਆ ਹੈ।

ਪਹਿਲੀ ਕਲਾਸ ਦਾ ਵਿਦਿਆਰਥੀ ਮਿਹਨਤ ਕਰਕੇ ਦਰਜਾ-ਬ-ਦਰਜਾ ਦਸਵੀਂ ਤੱਕ ਪੁੱਜੇ ਤੇ ਉਸ ਨੂੰ ਅਚਾਨਕ ਇਹ ਹੁਕਮ ਕੀਤਾ ਜਾਵੇ ਕਿ ਕਲ੍ਹ ਤੋਂ ਤੂੰ ਪਹਿਲੀ ਕਲਾਸ ਵਿਚ ਫਿਰ ਬੈਠ, ਇਹ ਅਸਹਿ ਪੀੜਾ ਹੋਵੇਗੀ।

ਬੱਚਾ ਵੱਡਾ ਹੋਇਆ, ਜਵਾਨ ਹੋ ਕੇ ਪ੍ਰਵਾਰ ਵਾਲਾ ਬਣਿਆ, ਫਿਰ ਸਹਿਜੇ ਸਹਿਜੇ ਬੁੱਢਾ ਹੋਇਆ, 'ਤੇ ਮਰਨ ਲੱਗਿਆਂ ਉਸ ਨੂੰ ਆਖਿਆ ਜਾਵੇ ਕਿ ਤੇਰਾ ਫਿਰ ਜਨਮ ਹੋਣਾ ਹੈ, ਤੂੰ ਫਿਰ ਬੱਚਾ ਬਣਨਾ ਹੈ, ਖਿਡੌਣਿਆਂ ਨਾਲ ਖੇਡਣਾ ਹੈ, ਫਿਰ ਤੂੰ ਅਚੇਤ ਅਵਸਥਾ ਵਿਚ ਰਹਿਣਾ ਹੈ ਤਾਂ ਇਹ ਅਸਹਿ ਦੁੱਖ ਹੋਵੇਗਾ। ਇਸ ਵਾਸਤੇ ਹਿੰਦੁਸਤਾਨੀ ਧਰਮ ਨੇ ਜਨਮ ਨੂੰ ਸਭ ਤੋਂ ਵੱਡਾ ਦੁੱਖ ਮੰਨਿਆ ਹੈ।

ਨਾਮ-ਅਭਿਆਸੀ ਏਹੀ ਪ੍ਰਾਰਥਨਾ ਕਰਦਾ ਹੈ ਕਿ ਪ੍ਰਭੂ ਜਨਮ-ਮਰਨ ਤੋਂ ਬਚਾ ਲਵੇ:

ਪ੍ਰਭ ਜਨਮ ਮਰਨ ਨਿਵਾਰਿ॥
ਹਾਰਿ ਪਰਿਓ ਦੁਵਾਰਿ॥

(ਬਿਲਾਵਲ ਮਹਲਾ ੫, ਪੰਨਾ ੮੩੭)

ਪ੍ਰਭੂ-ਸਿਮਰਨ ਨਾਲ ਮਨੁੱਖ ਜਨਮ-ਜੀਵਨ, ਰੋਗ ਅਤੇ ਬੁਢੇਪੇ ਦੀ ਕੈਦ ਤੋਂ ਬਚ ਜਾਂਦਾ ਹੈ:

ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥

(ਗੂਜਰੀ ਪਦਾ ਜੈ ਦੇਵ, ਪੰਨਾ ੫੨੬)

ਇਸ ਤਰ੍ਹਾਂ ਹਰੀ-ਚਿੰਤਨ ਨਾਲ ਸਾਰੇ ਬੰਧਨ ਜੀਂਵਦਿਆਂ-ਜੀ ਟੁੱਟ ਕੇ ਭਗਤ, ਮੋਕ੍ਸ਼ ਦਾ ਅਨੰਦ ਮਾਣਦਾ ਹੈ:

ਕਹਿਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥

(ਆਸਾ, ਕਬੀਰ ਜੀ, ਪੰਨਾ ੪੮੦)

# ਬ੍ਰਹਮਾ ਬਿਸ਼ਨ ਮਹੇਸ਼

ਤਿੰਨ ਕ੍ਰਿਆ ਜਗਤ ਵਿਚ ਹੋ ਰਹੀਆਂ ਹਨ।

ਜਨਮ, ਜੀਵਨ ਤੇ ਅੰਤ—ਕੁਛ ਪੈਦਾ ਹੋ ਰਿਹਾ ਹੈ ਤੇ ਪੈਦਾ ਹੋਇਆ ਟਿਕ ਰਿਹਾ ਹੈ, ਤੇ ਫਿਰ ਮਿਟ ਰਿਹਾ ਹੈ। ਐਸਾ ਖ਼ਿਆਲ ਬਣ ਗਿਆ ਸੀ ਕਿ ਤਿੰਨ ਕਾਰਜ ਕੋਈ ਤਿੰਨ ਸ਼ਕਤੀਆਂ ਰਾਹੀਂ ਹੋ ਰਹੇ ਹਨ ਤੇ ਬਾਅਦ ਵਿਚ ਤਿੰਨ ਸ਼ਕਤੀਆਂ ਨੂੰ ਨਾਮ ਵੀ ਦੇ ਦਿਤੇ ਗਏ। ਜਿਨ੍ਹਾਂ ਆਤਮ-ਦਰਸ਼ੀ ਪੁਰਖਾਂ ਨੇ ਇਹ ਵਿਚਾਰ ਦਿੱਤੀ, ਉਹ ਇਥੋਂ ਤਕ ਤਾਂ ਠੀਕ ਹੈ ਕਿ ਕਾਰਜ ਤਿੰਨ ਹੀ ਹੋ ਰਹੇ ਹਨ—ਬਣ ਰਿਹਾ ਹੈ, ਟਿਕ ਰਿਹਾ ਹੈ, ਮਿਟ ਰਿਹਾ ਹੈ, ਪਰ ਇਹ ਸਭ ਕੁਛ ਇਕ ਤੋਂ ਹੋ ਰਿਹਾ ਹੈ।

ਸ਼ਾਇਦ ਰਿਸ਼ੀ ਮੁਨੀ ਏਹੀ ਆਖਣਾ ਚਾਹੁੰਦੇ ਹੋਵਣ, ਪਰ ਉਨ੍ਹਾਂ ਦੇ ਕਹਿਣ ਦੇ ਢੰਗ ਤੋਂ ਅੱਜ ਇਕ ਖ਼ਿਆਲ ਜ਼ਰੂਰ ਪੈਦਾ ਹੋ ਜਾਂਦਾ ਹੈ ਕਿ ਵਾਸਤਵਿਕ ਸ਼ਕਤੀਆਂ ਤਿੰਨ ਹਨ ਯਾ ਇਕ।

ਮਿਥਿਹਾਸ ਇਸ ਤਰ੍ਹਾਂ ਹੈ ਕਿ ਬ੍ਰਹਮਾ ਨੇ ਸ੍ਰਿਸ਼ਟੀ ਬਣਾਈ, ਵਿਸ਼ਨੂੰ ਪਾਲਣਾ ਕਰ ਰਿਹਾ ਹੈ ਤੇ ਸ਼ਿਵਜੀ ਨਾਸ ਕਰ ਰਿਹਾ ਹੈ।

ਸੱਚਾਈ ਕੁਝ ਇਸ ਤਰ੍ਹਾਂ ਦੀ ਦਿਖਾਈ ਦੇਂਦੀ ਹੈ ਕਿ ਵਿਸ਼ਨੂੰ ਨੇ ਇਹ ਵਿਚਾਰ ਜਗਤ ਨੂੰ ਦਿੱਤੀ ਕਿ ਪਾਲਣਾ ਕਿਥੇ ਹੋ ਰਹੀ ਹੈ ਤੇ ਜਿਸ ਤੋਂ ਪਾਲਣਾ ਹੋ ਰਹੀ ਹੈ ਉਸ ਨਾਲ ਪ੍ਰੀਤ ਪਾਵੋ। ਸ੍ਰਿਸ਼ਟੀ ਦੀ ਬਣਤਰ ਕਿਉਂ ਹੋਈ ? ਕਦੋਂ ਹੋਈ ? ਇਹ ਖੋਜ ਬ੍ਰਹਮੇ ਦੀ ਸੀ। ਇਸ ਵਾਸਤੇ ਆਪ ਨੂੰ ਸੰਸਾਰੀ ਆਖਿਆ ਗਿਆ ਤੇ ਨਾਸ ਕਿਥੋਂ ਹੋ ਰਿਹਾ ਹੈ ? ਇਸ ਖੋਜ ਤੇ ਜ਼ੋਰ ਸ਼ਿਵ ਦਾ ਹੈ।

ਦਾਤ ਨੂੰ ਨਿਸ਼ਾਨੀ ਜਾਣ ਕੇ, ਦਾਤੇ ਨਾਲ ਪ੍ਰੀਤ ਪਾਉਣੀ ਤੇ ਧੰਨਵਾਦ ਕਰਨਾ, ਇਹ ਵਿਚਾਰਧਾਰਾ ਵਿਸ਼ਨੂੰ ਦੀ ਹੈ। ਆਪ ਦੀ ਗੱਲ ਬਹੁਤਿਆਂ ਦੇ ਦਿਲ ਦਿਮਾਗ਼ ਨੂੰ ਚੰਗੀ ਲੱਗੀ, ਇਸ ਵਾਸਤੇ ਆਪ ਦੀ ਪੂਜਾ ਬਹੁਤ ਹੈ ਤੇ ਵਿਸ਼ਨੂੰ ਦੇ ਮੰਦਰ ਥਾਂ ਪਰ ਥਾਂ ਹਨ।

ਵਪਾਰੀ ਧਨਾਢ ਮਨੁੱਖਾਂ ਦਾ ਇਕੱਠ ਵਿਸ਼ਨੂੰ ਦੇ ਆਸ ਪਾਸ ਆਣ ਬੈਠਿਆ

ਕਿਉਂਕਿ ਵਿਸ਼ਨੂੰ ਦੇ ਚਰਨਾਂ ਵਿਚ ਲਕਸ਼ਮੀ ਬੈਠੀ ਹੈ। ਬਹੁਤੀ ਜੀਵਨ ਦੀ ਲਾਲਸਾ ਅਤੇ ਸੰਸਾਰੀ ਸੁਖ ਦੀ ਬਹੁਤੀ ਇੱਛਾ ਰੱਖਣ ਵਾਲੇ ਵਿਸ਼ਨੂੰ ਭਗਤ ਬਣ ਗਏ :

ਗਾਵੈ ਕੋ ਦਾਤਿ ਜਾਣੈ ਨੀਸਾਣੁ ॥

(ਜਪੁ ਜੀ)

ਬ੍ਰਹਮਾ ਇਕ ਕਵੀ ਸਾਹਿਤਕਾਰ ਦਾ ਹਿਰਦਾ ਰੱਖਦਾ ਸੀ। ਕਵੀ ਵੀ ਐਸਾ ਜੋ ਭਾਵਕ ਹੋਣ ਦੇ ਨਾਲ ਨਾਲ ਦਾਰਸ਼ਨਿਕ ਵੀ ਸੀ। ਦਾਤ ਨੂੰ ਨਿਸ਼ਾਨੀ ਜਾਣ ਕੇ ਦਾਤੇ ਨਾਲ ਜੁੜਨ ਦੀ ਗੱਲ ਬ੍ਰਹਮੇ ਨੂੰ ਨਹੀਂ ਜਚੀ। ਜੀਵਨ ਕੀ ਹੈ ? ਕਿਥੋਂ ਹੈ ? ਤੇ ਕਦੋਂ ਤੋਂ ਹੈ ? ਇਸ ਟੋਲ ਵਿਚ ਲੱਗ ਗਿਆ :

ਨਾਲਿ ਕੁਟੰਬੁ ਸਾਥਿ ਵਰਦਾਤਾ
ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾਕਾ
ਕੰਸੁ ਛੇਦਿ ਕਿਆ ਵਡਾ ਭਇਆ ॥

(ਆਸਾ ਮਹਲਾ ੧, ਪੰਨਾ ੩੫੦)

ਸੰਸਾਰ ਦੇ ਹਰ ਪਹਿਲੂ ਦੀ ਖੋਜ ਵਿਚ ਬ੍ਰਹਮਾ ਲੀਨ ਹੋ ਗਿਆ। ਜੂਨਾਂ ਚੌਰਾਸੀ ਲੱਖ ਹਨ। ਸੁਰਾਂ ਸੱਤ ਹਨ। ਜ਼ਬਾਨ ਦੇ ਰਸ ਛੇ ਹਨ। ਮਨ ਦੀਆਂ ਹਾਲਤਾਂ ਨੌਂ ਹਨ। ਅੰਤਹਕਰਣ ਦੇ ਚਾਰ ਭਾਗ ਹਨ। ਸਰੀਰ ਵਿਚ ਛੇ ਚੱਕਰ ਹਨ। ਰੋਗਾਂ ਦੀ ਉਤਪਤੀ ਕਿਉਂ ਹੁੰਦੀ ਹੈ ? ਤੇ ਇਨ੍ਹਾਂ ਦੀ ਔਸ਼ਧੀ ਕੀ ਹੈ ? ਪਦਾਰਥ ਦੇ ਅਤੀ ਗਹਿਰੇ ਤਲ ਵਿਚ ਉਤਰ ਕੇ ਉਸ ਦੇ ਮੂਲ-ਸੁਭਾਵ ਨੂੰ ਜਾਣਨ ਦੀ ਕੋਸ਼ਸ਼ ਵਿਚ ਰਿਹਾ ਤੇ ਅਤੀ ਵਿਖਮ ਵਿਦਿਆ-ਭਰੀਆਂ ਵਿਚਾਰਾਂ ਵੇਦਾਂ ਰਾਹੀਂ ਦਿੱਤੀਆਂ :

ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥

(ਜਪੁ ਜੀ)

ਜਦ ਸੰਸਾਰ ਦਾ ਮੂਲ ਨਾ ਲੱਭਿਆ ਤਾਂ ਥੱਕ ਕੇ ਨੇਤੀ ਨੇਤੀ ਕਹਿ ਉਠਿਆ। ਸੰਸਾਰ ਦਾ ਬਹੁਤਾ ਗਿਆਨ ਦੇਣ ਦੇ ਨਾਤੇ ਆਪ ਦਾ ਨਾਮ ਸੰਸਾਰੀ ਪੈ ਗਿਆ ਤੇ ਦਾਤੇ ਤੇ ਦਾਤ ਦਾ ਗਿਆਨ ਦੇਣ ਦੇ ਨਾਤੇ ਵਿਸ਼ਨੂੰ ਦਾ ਨਾਮ ਭੰਡਾਰੀ ਪੈ ਗਿਆ।

ਸ਼ਿਵ ਦੀ ਖੋਜ ਇਨ੍ਹਾਂ ਦੋਹਾਂ ਤੋਂ ਨਿਰਾਲੀ ਹੈ। ਸੰਸਾਰ ਦਾ ਜਨਮ ਕਿਥੋਂ ਹੈ ? ਬ੍ਰਹਮੇ ਦੀ ਰੁਚੀ ਇਹ ਸੀ। ਪਰ ਸੰਸਾਰ ਦਾ ਅੰਤ ਕਿਉਂ ਹੈ ਤੇ ਕਿਥੋਂ ਹੈ ?

ਸ਼ਿਵ ਦਾ ਧਿਆਨ ਅੰਤ ਤੇ ਗਿਆ। ਹਰ ਸਾਜੀ ਸਵਾਰੀ ਵਸਤੂ ਨਾਸ ਹੋ ਜਾਂਦੀ ਹੈ:

ਗਾਵੈ ਕੋ ਸਾਜਿ ਕਰੇ ਤਨੁ ਖੇਹ॥
ਗਾਵੈ ਕੋ ਜੀਅ ਲੈ ਫਿਰਿ ਦੇਹ॥
(ਜਪੁ ਜੀ)

ਖਿੜੇ ਹੋਏ ਫੁੱਲ ਵਿਚ ਮੁਰਝਾਣਾ ਦਿੱਸ ਪਿਆ। ਜੀਵਨ ਫੁੱਲਾਂ ਦੀ ਤਰ੍ਹਾਂ ਝੜਦਾ ਦਿੱਸ ਪਿਆ। ਤਨ ਤੇ ਸੁਆਹ ਮਲ ਕੇ ਇਹ ਦੱਸਣ ਦੀ ਕੋਸ਼ਸ਼ ਕਰਦਾ ਰਿਹਾ ਕਿ ਤਨ ਨੇ ਆਖ਼ਿਰ ਸੁਆਹ ਹੋ ਜਾਣਾ ਹੈ। ਮਨੁੱਖੀ ਖੋਪੜੀਆਂ ਦੀ ਮਾਲਾ ਪਾ ਕੇ ਜੀਵਨ ਦਾ ਵਾਸਤਵਿਕ ਰੂਪ ਪ੍ਰਗਟ ਕਰਦਾ ਰਿਹਾ। ਸੰਸਾਰ ਤੋਂ ਉਪਰਾਮ ਬੈਰਾਗੀ ਲੋਕਾਂ ਨੂੰ ਆਪ ਦੀ ਵਿਚਾਰਧਾਰਾ ਬਹੁਤ ਚੰਗੀ ਲੱਗੀ ਇਸ ਵਾਸਤੇ ਅਵਧੂਤ ਲੋਕਾਂ ਦਾ ਇਕੱਠ ਆਪ ਦੇ ਆਸ ਪਾਸ ਜਮ੍ਹਾਂ ਹੋ ਗਿਆ।

ਭੋਗਾਂ ਵਿਚ ਰਤ ਰਹਿਣ ਵਾਲੇ ਲੋਕ ਵਿਸ਼ਨੂੰ ਦੇ ਆਲੇ-ਦੁਆਲੇ ਖੜੇ ਹੋ ਗਏ ਤੇ ਦਾਰਸ਼ਨਿਕ ਚਿੰਤਕ ਲੋਕਾਂ ਦਾ ਤਾਲ-ਮੇਲ ਬ੍ਰਹਮੇ ਨਾਲ ਬੈਠਿਆ।

ਗੁਰਬਾਣੀ ਨੇ ਸਾਨੂੰ ਪਹਿਲੇ ਦਾਰਸ਼ਨਿਕ ਚਿੰਤਕ ਬਣਨ ਦੀ ਪ੍ਰੇਰਨਾ ਕੀਤੀ ਹੈ:

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥
ਨਾਨਕ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥
(ਸਲੋਕ ਮਹਲਾ ੧, ਪੰਨਾ ੧੨੪੫)

ਕੋਰੀ ਅਕਲ ਤਰਕ ਦੇ ਪਹਾੜ ਖੜੇ ਕਰ ਦਿੰਦੀ ਹੈ, ਜਿਸ ਤੋਂ ਜੀਵਨ ਨੂੰ ਲੰਘਾਉਣਾ ਅਤੀ ਕਠਨ ਹੋ ਜਾਂਦਾ ਹੈ। ਇਸ ਵਾਸਤੇ ਜੀਵਨ ਜੀਵ ਧਨ ਸੰਪਦਾ ਸਭ ਉਸ ਦੀ ਦਿੱਤੀ ਹੋਈ ਦਾਤ ਹੈ ਤੇ ਉਸ ਅਕਾਲ ਪੁਰਖ ਦੇ ਭਾਣੇ ਵਿਚ ਰਹਿਣ ਦੀ ਪ੍ਰੇਰਨਾ ਗੁਰਬਾਣੀ ਕਰਦੀ ਹੈ:

ਮਨੁ ਤਨੁ ਤੇਰਾ ਧਨੁ ਭੀ ਤੇਰਾ॥
ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥
(ਮਾਝ ਮਹਲਾ ੫, ਪੰਨਾ ੧੦੬)

ਪਰ ਕਿਧਰੇ ਦਾਤਾਂ ਵਿਚ ਫਸ ਕੇ ਸੁਖਿਆਰੇ ਹੋ, ਭੋਗੀ ਨਾ ਬਣ ਜਾਈਏ ਤਾਂ ਗੁਰਬਾਣੀ ਨੇ ਸਾਨੂੰ ਤਾਕੀਦ ਕੀਤੀ ਹੈ ਕਿ ਮੌਤ ਨੂੰ ਵੇਖਦਾ ਰਹੁ। ਅੰਤ ਆਉਣ ਵਾਲਾ ਹੈ ਤੇ ਮੌਤ ਸੱਚ ਹੈ:

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

(ਸਲੋਕ ਮ: ੫, ਪੰਨਾ ੧੧੦੨)

ਕੁਛ ਉਸਾਰੂ ਰੁਚੀਆਂ ਮਨੁੱਖ ਅੰਦਰ ਹਨ—ਉਹੀ ਬ੍ਰਹਮ ਹੈ ਤੇ ਉਸ ਕਰਕੇ ਮਨੁੱਖ ਤੋਂ ਕੁਛ ਤਾਮੀਰ ਹੁੰਦਾ ਰਹਿੰਦਾ ਹੈ :

ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥

(ਸੂਹੀ ਮਹਲਾ ੩, ਪੰਨਾ ੭੫੪)

ਕਾਇਆ ਅੰਦਰ ਹੀ ਬ੍ਰਹਮਾ ਬੈਠਾ ਹੈ। ਜਿਸ ਕਿਸੇ ਅੰਦਰ ਰਜੋ-ਗੁਣ ਪ੍ਰਧਾਨ ਹੁੰਦਾ ਹੈ, ਉਹ ਕੋਈ ਬਹੁਤ ਵੱਡਾ ਵਿਗਿਆਨਕ, ਇੰਜੀਨੀਅਰ, ਡਾਕਟਰ, ਸਾਹਿਤਕਾਰ, ਕਵੀ, ਚਿੱਤ੍ਰਕਾਰ ਤੇ ਮੂਰਤੀਕਾਰ ਬਣ ਜਾਂਦਾ ਹੈ। ਅਗਰ ਬ੍ਰਹਮਾ ਛੋਟੇ ਰੂਪ ਵਿਚ ਅੰਦਰ ਹੋਵੇ ਤਾਂ ਛੋਟੀਆਂ ਉਸਾਰੀਆਂ ਕਰਦਾ ਹੈ।

ਵਿਸ਼ਨੂੰ ਸਤੋਗੁਣ ਹੈ—ਇਹ ਮਨੁੱਖ ਦੇ ਅੰਦਰ ਪਾਲਣਾ ਦੀ ਰੁਚੀ ਪੈਦਾ ਕਰਦਾ ਹੈ। ਆਪਣੇ ਨਾਲ ਦੂਜਿਆਂ ਦਾ ਵੀ ਖ਼ਿਆਲ ਰੱਖਣਾ ਤੇ ਮਦਦ ਕਰਨੀ ਇਹ ਵਿਸ਼ਨੂੰ ਦਾ ਕੰਮ ਹੈ, ਪਰ ਮਨੁੱਖ ਅੰਦਰ ਸ਼ਿਵਜੀ ਵੀ ਹੈ—ਤਮੋਗੁਣ ਕਰਕੇ ਕੁਛ ਨਾਸ ਹੁੰਦਾ ਹੈ। ਇਸ ਬਿਰਤੀ ਕਰਕੇ ਅਗਰ ਇਹ ਆਪਣੇ ਔਗੁਣਾਂ ਨੂੰ ਨਾਸ ਨਾ ਕਰ ਸਕਿਆ ਤਾਂ ਦੂਜਿਆਂ ਨੂੰ ਬਰਬਾਦ ਕਰੇਗਾ। ਇਹ ਤਮੋਗੁਣ ਅਗਰ ਭਯੰਕਰ ਰੂਪ ਵਿਚ ਪ੍ਰਗਟ ਹੋਵੇ ਤਾਂ ਮੁਲਕਾਂ ਦੇ ਮੁਲਕ ਤਬਾਹ ਹੋ ਜਾਂਦੇ ਹਨ। ਤਮੋਗੁਣ ਛੋਟਾ ਹੋਵੇ ਤਾਂ ਛੋਟੇ ਛੋਟੇ ਝਗੜੇ ਹੁੰਦੇ ਰਹਿੰਦੇ ਹਨ।

ਸੋ ਹਰ ਮਨੁੱਖ ਅੰਦਰ ਬ੍ਰਹਮਾ, ਬਿਸ਼ਨ, ਮਹੇਸ਼ ਬੈਠੇ ਹਨ ਤੇ ਹਰ ਇਕ ਬੈਠ ਕੇ ਜਗਤ ਦੀ ਉਸਾਰੀ ਅਤੇ ਟਿਕਣ ਤੇ ਮਿਟਣ ਵਿਚ ਸਹਾਈ ਹੋ ਰਹੇ ਹਨ :

ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥

(ਭੈਰਉ ਮਹਲਾ ੫, ਪੰਨਾ ੧੧੫੬)

ਜਗਤ ਦਾ ਸਾਰਾ ਖੇਲ ਇਨ੍ਹਾਂ ਤਿੰਨਾਂ ਬਿਰਤੀਆਂ ਦੇ ਆਸਰੇ ਤੇ ਚਲ ਰਿਹਾ ਹੈ।

# ਗੁਰਮੁਖ ਤੇ ਮਨਮੁਖ

ਇਹ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਬਹੁਤ ਥਾਈਂ ਆਏ ਹਨ। ਗੁਰਮਤਿ ਵਿਚ ਸਭ ਤੋਂ ਉੱਚਾ ਧਾਰਮਿਕ ਰੁਤਬਾ ਗੁਰਮੁਖ ਦਾ ਹੈ ਤੇ ਸਭ ਤੋਂ ਨੀਵਾਂ ਮਨਮੁਖ ਦਾ ਹੈ। ਗੁਰੂ ਦੀ ਤਰਫ਼ ਮੁਖ ਕਰ ਕੇ ਚਲਣ ਵਾਲਾ ਗੁਰਮੁਖ ਆਖਿਆ ਜਾਂਦਾ ਤੇ ਆਪਣੇ ਮਨ ਨੂੰ ਮੁਖ ਰਖ ਕੇ ਜੀਵਨ ਬਤੀਤ ਕਰਨਾ ਮਨਮੁਖ ਆਖਿਆ ਜਾਂਦਾ ਹੈ।

ਗੁਰਮੁਖ ਸ਼ਬਦ ਦੀ ਵੀਚਾਰ ਦਾ ਅੰਮ੍ਰਿਤ ਪੀ, ਆਪਣੀ ਜ਼ਿੰਦਗੀ ਨੂੰ ਅਧਿਆਤਮਕ ਰਸ ਨਾਲ ਭਰ ਲੈਂਦਾ ਹੈ:

ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰੁ ॥

(ਸਲੋਕ ਮ: ੩, ਪੰਨਾ ੬੪੬)

ਪਰ ਮਨਮੁਖ ਦੀ ਜ਼ਿੰਦਗੀ ਇਉਂ ਭਟਕਦੀ ਰਹਿੰਦੀ ਹੈ ਜਿਵੇਂ ਸੁਗੰਧੀ ਦੀ ਭਾਲ ਵਿਚ ਹਿਰਨ ਝਾੜੀਆਂ ਅੰਦਰ ਮੂੰਹ ਮਾਰਦਾ ਹੈ:

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥

(ਸਲੋਕ ਮ: ੩, ਪੰਨਾ ੬੪੪)

ਮਨੁੱਖ ਦੇ ਮਨ ਅੰਦਰ 90 ਫ਼ੀ ਸਦੀ ਗ਼ਲਤ ਫੁਰਨੇ ਉੱਠਦੇ ਹਨ ਤੇ ਜੀਵਨ-ਨੌਕਾ ਨੂੰ ਇਨ੍ਹਾਂ ਫੁਰਨਿਆਂ ਦੀਆਂ ਲਹਿਰਾਂ ਅਧੀਨ ਕਰ ਦੇਈਏ ਤਾਂ ਇਸ ਦਾ ਡੁੱਬਣਾ ਲਾਜ਼ਮੀ ਹੈ।

ਬਰਸਾਤ ਦਾ ਪਾਣੀ ਹਰ ਸਾਲ ਉਨ੍ਹਾਂ ਹੀ ਬਣੇ ਹੋਏ ਰਸਤਿਆਂ ਤੇ ਵਗਦਾ ਹੈ ਜੋ ਪਾਣੀ ਦੀ ਧਾਰਾ ਨੇ ਸਭ ਤੋਂ ਪਹਿਲੇ ਬਣਾਏ ਹੁੰਦੇ ਹਨ।

ਇਹ ਮਨ ਹਰ ਜਨਮ ਵਿਚ ਉਨ੍ਹਾਂ ਹੀ ਗ਼ਲਤ ਰਸਤਿਆਂ ਤੇ ਚਲਦਾ ਹੈ ਜੋ ਇਹ ਪਹਿਲੇ ਕਈ ਜਨਮ ਚਲ ਚੁਕਿਆ ਹੁੰਦਾ ਹੈ। ਇਸ ਰਸਤੇ ਦੀ ਕੋਈ ਮੰਜ਼ਿਲ ਨਹੀਂ ਹੈ। ਜੀਵਨ-ਧਾਰਾ ਕਿਸੇ ਮਾਰੂਥਲ ਵਿਚ ਗ਼ਰਕ ਹੋ ਜਾਂਦੀ ਹੈ, ਸ਼ਹੁ ਸਾਗਰ ਮਿਲਣ ਨਸੀਬ ਨਹੀਂ ਹੁੰਦਾ।

ਸੋ ਮਨਮੁਖ ਦਾ ਮਤਲਬ ਏਹੀ ਹੈ ਕਿ ਮਨ ਦੇ ਬਣਾਏ ਹੋਏ ਗ਼ਲਤ ਰਸਤੇ ਤੇ ਦ੍ਰਿੜ੍ਹਤਾ ਨਾਲ ਹਠ-ਪੂਰਵਕ ਚਲੇ ਜਾਣਾ ਤੇ ਮੰਜ਼ਿਲ ਦੀ ਫ਼ਿਕਰ ਨਾ ਕਰਨਾ।

ਗੁਰਮੁਖ, ਜੀਵਨ ਦੀ ਨਵੀਂ ਖੋਜ ਤੋਂ ਨਿਕਲਦਾ ਹੈ ਤੇ ਇਸ ਖੋਜ ਵਿਚ ਗੁਰੂ ਨੂੰ ਮਦਦਗਾਰ ਮੰਨਦਾ ਹੈ, ਜਿਵੇਂ ਮੱਛੀ ਪਾਣੀ ਵਿਚ ਚਲਦੀ ਹੈ ਤਾਂ ਰਸਤਾ ਆਪਣੇ ਆਪ ਬਣਦਾ ਜਾਂਦਾ ਹੈ, ਪੰਛੀ ਆਕਾਸ਼ ਵਿਚ ਉਡੇ ਤਾਂ ਨਾਲ ਹੀ ਮਾਰਗ ਬਣਾਂਦਾ ਹੈ।

ਤਿਵੇਂ ਗੁਰ-ਸ਼ਬਦ ਦਾ ਜਾਪ ਗੁਰਮਤਿ ਰਹਿਣੀ ਨੂੰ ਧਾਰਨ ਕਰ ਜਦ ਗੁਰਮੁਖ ਚਲਦਾ ਹੈ ਤਾਂ ਇਕ ਟਿਕਾਣੇ ਤੇ ਪੁਜ ਜਾਂਦਾ ਹੈ ਤੇ ਉਸ ਟਿਕਾਣੇ ਤੇ ਪੁਜਦਿਆਂ ਹੀ ਸਾਰੀਆਂ ਭਟਕਣਾਂ ਖ਼ਤਮ ਹੋ ਜਾਂਦੀਆਂ ਹਨ।

ਮਨ ਨੂੰ ਭਟਕਾਉਣ ਵਾਸਤੇ ਸੰਸਾਰ ਵਿਚ ਲੱਖਾਂ ਹੀ ਸਾਧਨ ਮੌਜੂਦ ਹਨ, ਪਰ ਮਨ ਨੂੰ ਜੋੜਨ ਵਾਸਤੇ ਸਿਰਫ਼ ਇਕੋ ਹੀ ਗੁਰੂ ਦਾ ਸ਼ਬਦ ਹੈ। ਇਸ ਸ਼ਬਦ ਦੀ ਓਟ ਪਕੜਨ ਵਾਲੇ ਨੂੰ ਹੀ ਗੁਰਮੁਖ ਆਖਦੇ ਹਨ।

# ਸੂਰਜ ਤੇ ਚੰਦਰਮਾ

ਸੰਸਾਰ ਦੀ ਸਾਰੀ ਹਲਚਲ ਸੂਰਜ ਦੇ ਆਸਰੇ ਤੇ ਖੜੀ ਹੈ। ਇਸ ਦੀ ਗਰਮੀ ਨਾਲ ਹੀ ਬੱਦਲ ਬਣਦੇ ਹਨ ਤੇ ਬਰਸਦੇ ਹਨ। ਜ਼ਮੀਨ ਦੀ ਹਰਿਆਵਲੀ ਤੇ ਰੁਤੂਆਂ ਦੀ ਤਬਦੀਲੀ ਸਾਰੀ ਸੂਰਜ ਦੇ ਆਸਰੇ ਤੇ ਖੜੀ ਹੈ। ਅਣਗਿਣਤ ਵੇਸ ਜੋ ਪ੍ਰਕਿਰਤੀ ਦੇ ਬਣਦੇ ਹਨ ਉਹ ਸੂਰਜ ਦੀ ਗ਼ਰਦਿਸ਼ ਨਾਲ ਹੀ ਬਣਦੇ ਹਨ:

ਸੂਰਜ ਏਕੋ ਰੁਤਿ ਅਨੇਕ॥
ਨਾਨਕ ਕਰਤੇ ਕੇ ਕੇਤੇ ਵੇਸ॥

(ਆਸਾ ਮਹਲਾ ੧, ਪੰਨਾ ੧੨)

ਸੋ ਪ੍ਰਾਕਿਰਤਕ ਮੰਡਲ ਦੀ ਸਾਰੀ ਗ਼ਰਦਿਸ਼ ਸੂਰਜ ਦੇ ਆਸਰੇ ਤੇ ਹੈ।

ਜਿਥੇ ਸੂਰਜ ਜਗਤ ਦਾ ਜੀਵਨ ਹੈ, ਉਥੇ ਚੰਦਰਮਾ ਜਗਤ ਦਾ ਰਸ ਹੈ।

ਸੂਰਜ ਕਰਕੇ ਫ਼ਸਲਾਂ ਉਗਦੀਆਂ ਹਨ, ਪਕਦੀਆਂ ਹਨ, ਉਥੇ ਚੰਦਰਮਾ ਹਰੇਕ ਪਦਾਰਥ ਵਿਚ ਰਸ ਭਰਦਾ ਹੈ। ਹਰੇਕ ਪਦਾਰਥ ਰਸ ਚੰਦਰਮਾ ਦੀਆਂ ਕਿਰਨਾਂ ਦਾ ਮੁਥਾਜ ਹੈ। ਜੇ ਜੀਵਨ ਹੋਵੇ ਪਰ ਜੀਵਨ ਵਿਚ ਰਸ ਨਾ ਹੋਵੇ ਤਾਂ ਸਾਰਾ ਕੁਛ ਫਿੱਕਾ ਤੇ ਮੁਰਦਾ ਪ੍ਰਤੀਤ ਹੁੰਦਾ ਹੈ, ਪਰ ਰਸ ਨੂੰ ਆਪਣੀ ਹਸਤੀ ਪ੍ਰਗਟ ਕਰਨ ਲਈ ਪਦਾਰਥ ਵੀ ਚਾਹੀਦਾ ਹੈ। ਸੂਰਜ ਤੇ ਚੰਦਰਮਾ ਅਧਿਆਤਮਕ ਜੀਵਨ ਦੀ ਖੋਜ ਦੇ ਪ੍ਰਤੀਕ ਵੀ ਹਨ।

ਗਿਆਨ ਸੂਰਜ ਹੈ, ਪ੍ਰੇਮ ਚੰਦਰਮਾ ਹੈ। ਗਿਆਨ ਤੋਂ ਬਿਨਾਂ ਸੂਝ ਨਹੀਂ ਮਿਲਦੀ ਤੇ ਪ੍ਰੇਮ ਤੋਂ ਬਿਨਾਂ ਸੂਝ ਬੂਝ ਨੂੰ ਰਸ ਨਹੀਂ ਮਿਲਦਾ। ਜੇ ਬਾਹਰ ਦੀ ਦੁਨੀਆਂ ਅੰਦਰ ਸੂਰਜ ਤੇ ਚੰਦਰਮਾ ਨਾ ਚੜ੍ਹਨ ਤਾਂ ਸਾਰਾ ਜਗਤ ਖ਼ਤਮ ਹੀ ਸਮਝਣਾ ਚਾਹੀਦਾ ਹੈ। ਅਧਿਆਤਮਕ ਮੌਤ ਮਨੁੱਖ ਦੀ ਉਦੋਂ ਹੋ ਜਾਂਦੀ ਹੈ ਜਦ ਗਿਆਨ ਤੇ ਪ੍ਰੇਮ ਤੋਂ ਜੀਵਨ ਸੱਖਣਾ ਹੋ ਜਾਂਦਾ ਹੈ। ਬਾਹਰ ਦਾ ਸੂਰਜ ਤੇ ਚੰਦਰਮਾ ਕੁਦਰਤੀ ਨਿਯਮ ਦੇ ਮੁਤਾਬਿਕ ਪ੍ਰਗਟ ਹੁੰਦੇ ਹਨ। ਪਰ ਅੰਦਰ ਤਾਂ ਆਪ ਹੀ ਪ੍ਰਗਟ ਕਰਨੇ ਪੈਂਦੇ ਹਨ—ਜੀਵਨ ਗਿਆਨ ਤੇ ਪ੍ਰੇਮ ਦੇ ਰਸ ਤੋਂ ਬਿਨਾਂ ਹੀ ਬਤੀਤ ਹੋ ਜਾਂਦਾ ਹੈ:

ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥

(ਬਸੰਤ ਹਿੰਡੋਲ ਮਹਲਾ ੧, ਪੰਨਾ ੧੧੭੧)

ਸੂਰਜ ਤਾਂ ਹਰ ਰੋਜ਼ ਪ੍ਰਗਟ ਹੋ ਜਾਂਦਾ ਹੈ ਪਰ ਚੰਦਰਮਾ ਹਰ ਰਾਤ ਨਹੀਂ ਚੜ੍ਹਦਾ। ਗਿਆਨੀ ਤਾਂ ਬਹੁਤ ਮਿਲ ਜਾਂਦੇ ਹਨ ਪਰ ਜਿਨ੍ਹਾਂ ਅੰਦਰ ਪ੍ਰੇਮ ਦਾ ਚੰਦਰਮਾ ਵੀ ਚੜ੍ਹਿਆ ਹੋਵੇ ਘਟ ਹੀ ਹੁੰਦੇ ਹਨ।

ਧਰਮ ਗ੍ਰੰਥਾਂ ਤੋਂ ਭਾਵ-ਅਰਥ ਪੜ੍ਹ ਕੇ ਗਿਆਨ ਦਾ ਸੂਰਜ ਤਾਂ ਉਦੈ ਕਰ ਲਈਦਾ ਹੈ, ਪਰ ਪ੍ਰੇਮ ਦੇ ਚੰਦਰਮਾ ਨੂੰ ਪ੍ਰਗਟ ਕਰਨ ਦਾ ਕੋਈ ਬੈਰੂਨੀ ਸਾਧਨ ਲੱਭਣਾ ਔਖਾ ਹੈ। ਗਿਆਨ ਦੀਆਂ ਡੂੰਘਿਆਈਆਂ ਵਿਚ ਗਏ ਮਨੁੱਖ ਵੀ ਅਕਸਰ ਪ੍ਰੇਮ-ਰਸ ਤੋਂ ਖ਼ਾਲੀ ਹੁੰਦੇ ਹਨ।

ਪ੍ਰੇਮ ਦਾ ਵਾਸਾ ਹਿਰਦੇ ਵਿਚ ਹੁੰਦਾ ਹੈ ਤੇ ਗਿਆਨ ਦਿਮਾਗ਼ ਅੰਦਰ ਵੱਸਦਾ ਹੈ। ਗਿਆਨ ਦੀਆਂ ਗੱਲਾਂ ਕਰਨ ਵਾਲਿਆਂ ਦੇ ਹਿਰਦੇ ਵਿਚ ਅਕਸਰ ਕਪਟ ਵੇਖਣ ਨੂੰ ਮਿਲਦਾ ਹੈ:

ਹ੍ਰਿਦੈ ਕਪਟੁ ਮੁਖ ਗਿਆਨੀ॥
ਝੂਠੇ ਕਹਾ ਬਿਲੋਵਸਿ ਪਾਨੀ॥

(ਸ੍ਰੀ ਕਬੀਰ ਜੀ, ਪੰਨਾ ੬੫੬)

ਪ੍ਰੇਮ ਦੀ ਉਠੀ ਹੋਈ ਨਿਰਮਲ ਧਾਰ ਜੀਵਨ ਦੀ ਸਾਰੀ ਮੈਲ ਨੂੰ ਧੋ ਦੇਂਦੀ ਹੈ। ਗਿਆਨ ਦਿੱਤਾ ਤੇ ਲਿਤਾ ਜਾ ਸਕਦਾ ਹੈ ਪਰ ਪ੍ਰੇਮ ਕੋਈ ਗੁਣ ਨਹੀਂ ਜੋ ਦਿੱਤਾ ਤੇ ਲਿਤਾ ਜਾ ਸਕੇ, ਇਹ ਤਾਂ ਪ੍ਰਗਟ ਹੁੰਦਾ ਹੈ।

ਗਿਆਨ ਅੱਖ ਹੈ, ਪ੍ਰੇਮ ਪੈਰ ਹਨ। ਦੂਰ ਮੰਜ਼ਿਲ ਵੇਖਣ ਵਾਸਤੇ ਅੱਖ ਚਾਹੀਦੀ ਹੈ ਪਰ ਪਹੁੰਚਣ ਵਾਸਤੇ ਪੈਰ ਵੀ ਚਾਹੀਦੇ ਹਨ।

ਗਿਆਨ ਰਸਤੇ ਦਾ ਦੀਪਕ ਹੈ, ਮੰਜ਼ਿਲੇ-ਮਕਸੂਦ ਨਹੀਂ:

ਤੇਰੇ ਸੀਨੇ ਮੇਂ ਦਮ ਹੈ ਦਿਲ ਨਹੀਂ ਹੈ।
ਤੇਰਾ ਦਮ ਗਰਮੀਏ ਮਹਿਫ਼ਲ ਨਹੀਂ ਹੈ।
ਨਿਕਲ ਜਾ ਅਕਲ ਸੇ ਆਗੇ ਕਿ ਯੇ ਨੂਰ,
ਚਰਾਗ਼ੇ ਰਾਹ ਹੈ ਮੰਜ਼ਿਲ ਨਹੀਂ ਹੈ।

(ਇਕਬਾਲ)

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਪਰਮਾਤਮਾ ਪਿਆਰ-ਰੂਪ ਮੰਨਿਆ ਹੈ:

ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ॥

(ਜਾਪੁ ਸਾਹਿਬ)

ਉਹੋ ਪਿਆਰ-ਰੂਪ ਪ੍ਰਮਾਤਮਾ ਪਿਆਰ ਨਾਲ ਹੀ ਮਿਲਦਾ ਹੈ:

ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

(ਤ੍ਵਪ੍ਰਸਾਦਿ ਸਵੱਯੇ)

# ਗੁਰੂ ਤੇ ਸਿੱਖ

ਸੰਸਾਰ ਦਾ ਹਰ ਜ਼ੱਰਰਾ ਆਪਣੇ ਵਿਚ ਇਤਨੇ ਭੇਦ ਛੁਪਾਈ ਬੈਠਾ ਹੈ ਕਿ ਖੋਜਨ ਲੱਗਿਆਂ ਕਈ ਜੀਵਨ ਲੰਘ ਸਕਦੇ ਹਨ। ਜਾਣਨ ਦੀ, ਸਿੱਖਣ ਦੀ ਬਿਰਤੀ ਹੋਵੇ ਤਾਂ ਸੰਸਾਰ ਅੰਦਰ ਸਿੱਖਣ ਵਾਸਤੇ ਬਹੁਤ ਕੁਛ ਹੈ। ਹਰ ਜ਼ੱਰਰਾ, ਹਰ ਪੱਤਾ, ਹਰ ਕੰਕਰ, ਹਰ ਜੀਵ-ਜੰਤ ਮਨੁੱਖ ਨੂੰ ਜੀਵਨ ਦੀ ਕੋਈ ਕਲਾ ਸਿਖਾ ਸਕਦਾ ਹੈ।

ਕਬੀਰ ਰਸਤੇ ਦੇ ਰੋੜੇ ਤੋਂ ਵੀ ਸੱਚ ਦੀ ਪ੍ਰੇਰਨਾ ਲੈਂਦੇ ਹਨ ਪਰ ਰੋੜ ਕਿਧਰੇ ਰਸਤੇ ਦਾ ਰੋੜ ਨਾ ਬਣ ਜਾਵੇ ਇਹ ਵੀ ਸ਼ਿਖਸ਼ਾ ਲੈਂਦੇ ਹਨ। ਪੈਰਾਂ ਦੀ ਖ਼ਾਕ ਤੋਂ ਨਿਰਮਾਨਤਾ ਦੀ ਪ੍ਰੇਰਨਾ ਲੈਂਦੇ ਹਨ ਪਰ ਹਵਾ ਦੇ ਝੌਂਕਿਆਂ ਨਾਲ ਪੈਰਾਂ ਦੀ ਖ਼ਾਕ ਉੱਡ ਕੇ ਸਰੀਰ ਤੇ ਪੈ ਕੇ ਤਨ ਨੂੰ ਮੈਲਾ ਵੀ ਕਰ ਸਕਦੀ ਹੈ। ਕਈ ਦਫ਼ਾ ਨਿਰਮਾਣ ਬੰਦਾ ਉਤਨੇ ਚਿਰ ਤੱਕ ਹੀ ਰਹਿੰਦਾ ਹੈ, ਜਿਤਨੇ ਤੱਕ ਹੰਕਾਰ ਪ੍ਰਗਟ ਕਰਨ ਦਾ ਅਵਸਰ ਨਾ ਮਿਲੇ। ਮੌਕਾ ਮਿਲਦਿਆਂ ਜੇ ਪੈਰਾਂ ਦੀ ਖ਼ਾਕ ਸਿਰ ਤੇ ਆਣ ਪਵੇ ਤਾਂ ਕਬੀਰ ਕਹਿੰਦੇ ਹਨ, ਐਸੀ ਖ਼ਾਕ ਦੀ ਵੀ ਲੋੜ ਨਹੀਂ। ਕਈ ਪੈਰਾਂ ਤੇ ਸਿਰ ਇਸ ਵਾਸਤੇ ਰੱਖਦੇ ਹਨ ਕਿ ਵਕਤ ਪਾ ਕੇ ਆਪਣੇ ਪੈਰ ਕਿਸੇ ਦੇ ਸਿਰ ਤੇ ਰੱਖ ਸਕਣ ਤਾਂ ਫਿਰ ਸਰਲਤਾ ਤੇ ਪਰਉਪਕਾਰ ਦੀ ਪ੍ਰੇਰਨਾ ਆਪ ਜਲ ਤੋਂ ਲੈਂਦੇ ਹਨ—ਇਹ ਪਿਆਸ ਬੁਝਾਂਦਾ ਹੈ ਤੇ ਅਪਵਿੱਤ੍ਰ ਤਨ ਨੂੰ ਇਸ਼ਨਾਨ ਰਾਹੀਂ ਨਿਰਮਲ ਕਰ ਦੇਂਦਾ ਹੈ। ਪਰ ਕਈ ਪਰਉਪਕਾਰੀ ਸੁਭਾਅ ਕਰਕੇ ਪਰਉਪਕਾਰੀ ਨਹੀਂ ਹੁੰਦੇ, ਉਂਝ ਪਰਉਪਕਾਰ ਕਰੀ ਜਾਂਦੇ ਹਨ; ਕਿਸੇ ਗ਼ਰਜ਼ ਕਰਕੇ ਯਾ ਮਜਬੂਰੀ ਕਰਕੇ। ਜਿਵੇਂ ਪਾਣੀ ਰਾਤ ਵਿਚ ਠੰਢਾ ਤੇ ਸੂਰਜ ਦੀਆਂ ਕਿਰਨਾਂ ਨਾਲ ਗਰਮ ਹੋ ਜਾਂਦਾ ਹੈ। ਕਈ ਸ਼ਾਂਤ ਮਨੁੱਖ ਇਸ ਵਾਸਤੇ ਸ਼ਾਂਤ ਹਨ ਕਿਉਂਕਿ ਉਨ੍ਹਾਂ ਨੂੰ ਗਰਮ ਹੋਣ ਦਾ ਮੌਕਾ ਨਹੀਂ ਮਿਲਿਆ। ਪਾਣੀ ਦਾ ਆਪਣਾ ਕੋਈ ਰੰਗ ਵੀ ਨਹੀਂ ਹੈ। ਪੀਲਾ ਰੰਗ ਪਾਈਏ ਪੀਲਾ ਹੋ ਜਾਂਦਾ ਹੈ। ਹਰਾ ਪਾਈਏ ਹਰਾ ਤੇ ਜੇ ਕਾਲਾ ਪਾਈਏ ਤਾਂ ਝੱਟ ਕਾਲਾ ਵੀ ਹੋ ਜਾਂਦਾ ਹੈ। ਕਈ ਸਤਿਸੰਗ ਵਿਚ ਬੈਠੇ ਤਾਂ ਸਤਿਸੰਗੀ ਪ੍ਰਤੀਤ ਹੁੰਦੇ ਹਨ, ਪਰ ਕੁਸੰਗ ਵਿਚ ਬੈਠ ਕੇ ਛੇਤੀ ਕੁਸੰਗ ਦਾ ਅਸਰ ਵੀ ਕਬੂਲ ਕਰ ਲੈਂਦੇ ਹਨ। ਸੋ ਕਬੀਰ ਜੀ ਕਹਿੰਦੇ ਹਨ; ਜੈਸਾ ਪ੍ਰਮਾਤਮਾ ਹੈ ਵੈਸਾ ਹੀ ਮਨੁੱਖ ਨੂੰ ਹੋਣਾ ਚਾਹੀਏ। ਸੱਚ ਦੀ ਪ੍ਰਾਪਤੀ ਵਾਸਤੇ ਸਤਯਵਾਦੀ ਹੋਣਾ

ਅਤੀ ਲਾਜ਼ਮੀ ਹੈ ਤੇ ਸੱਚ ਦੀ ਪ੍ਰੇਰਨਾ ਸੱਚ ਤੋਂ ਹੀ ਮਿਲ ਸਕਦੀ ਹੈ।

ਯਥਾ :

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥

(ਸਲੋਕ ਕਬੀਰ, ਪੰਨਾ ੧੩੭੨)

ਸੰਸਕ੍ਰਿਤ ਦੇ ਸ਼ਿਸ਼ਯ ਸ਼ਬਦ ਦਾ ਪੰਜਾਬੀ ਰੂਪ ਸਿਖ ਹੈ—ਸਿਖਿਆ ਲੈਣ ਵਾਲਾ। ਮਨੁੱਖ ਦੇ ਅੰਦਰ ਸਿੱਖਣੇ ਦੀ ਰੁਚੀ ਤਾਂ ਹੈ, ਪਰ ਕੀ ਸਿੱਖੀਏ ਤੇ ਕਿਸ ਤੋਂ ਸਿੱਖੀਏ ? ਇਸ ਗੱਲ ਦੇ ਸਮਝਣ ਵਿਚ ਬਹੁਤੇ ਮਨੁੱਖ ਅਸਮਰਥ ਹੁੰਦੇ ਹਨ। ਉਸ ਗੁਰੂ ਦੀ ਲੋੜ ਪੈਂਦੀ ਹੈ ਜੋ ਸਹੀ ਸਿਖਿਆ ਦੇ ਸਕੇ। ਗੁਰੂ ਉਹ ਹੈ ਜੋ ਸਿਖਿਆ ਨਾਲ ਜੋੜੇ ਤੇ ਸਿਖਿਆ ਉਹ, ਜਿਸ ਵਿਚ ਸੱਚ ਦਾ ਨਿਰੂਪਣ ਹੋਵੇ। ਸੱਚ ਇਕ ਪਰਮ-ਸ਼ਕਤੀ ਹੈ, ਵਿਅਕਤੀ ਨਹੀਂ ਹੈ। ਪਰ ਕਈ ਗੁਰੂ ਗੱਲ ਤਾਂ ਸੱਚ (ਸ਼ਕਤੀ) ਦੀ ਕਰਨਗੇ, ਪਰ ਜੋੜਨਗੇ ਆਪਣੇ ਨਾਲ, ਭਾਵ ਵਿਅਕਤੀ ਨਾਲ ਜੁੜਨ ਦਾ ਵਾਤਾਵਰਣ ਬਨਾਉਣਗੇ।

ਜੈਸੇ ਪਿਆਸ ਤਾਂ ਪਾਣੀ ਨਾਲ ਹੀ ਬੁਝਣੀ ਹੈ ਪਰ ਪਾਣੀ ਜਿਸ ਘੜੇ ਵਿਚੋਂ, ਜਿਸ ਸਰੋਵਰ ਤੇ ਦਰਿਆ ਵਿਚੋਂ ਮਿਲੇ, ਉਸ ਦਾ ਧੰਨਵਾਦ ਹੈ।

ਆਤਮਿਕ ਸ਼ਾਂਤੀ ਗਿਆਨ ਤੋਂ ਬਿਨਾਂ ਹੋਣੀ ਔਖੀ ਹੈ ਪਰ ਗਿਆਨ ਜਿਸ ਥਾਂ ਤੋਂ ਮਿਲੇ ਉਸ ਦਾ ਸਤਿਕਾਰ ਹੈ। ਖ਼ਾਲੀ ਘੜਾ ਕਿਸੇ ਦੀ ਪਿਆਸ ਨਹੀਂ ਬੁਝਾ ਸਕਦਾ। ਗਿਆਨ ਤੋਂ ਹੀਣਾ ਪ੍ਰਾਣੀ ਉਸ ਦਾ ਕੀ ਸਤਿਕਾਰ ਹੋ ਸਕਦਾ ਹੈ। ਜੇ ਸਤਿਕਾਰ ਗਿਆਨ ਕਰਕੇ ਹੈ ਤਾਂ ਸਤਿਕਾਰ ਯੋਗ ਮਨੁੱਖ ਨੂੰ ਵੀ ਸਮਝ ਲੈਣਾ ਚਾਹੀਦਾ ਹੈ ਕਿ ਮੈਂ ਵੀ ਗਿਆਨ ਦਾ ਸਤਿਕਾਰ ਕਰਾਂ।

ਗਿਆਨ ਸਾਰਾ ਅੱਖਰਾਂ ਤੇ ਆਵਾਜ਼ ਦੇ ਅਧੀਨ ਹੈ। ਆਵਾਜ਼ (ਸ਼ਬਦ) ਤਾਂ ਭਾਵੇਂ ਪਸ਼ੂ-ਪੰਖੀਆਂ ਕੋਲ ਵੀ ਹੈ ਪਰ ਅੱਖਰ ਨਹੀਂ ਹਨ, ਅੱਖਰ ਨਾ ਹੋਣ ਕਰਕੇ ਪਸ਼ੂ ਪੱਛੜ ਗਏ ਹਨ, ਸਮਝਣ ਤੇ ਸਮਝਾਉਣ ਵਾਸਤੇ ਅੱਖਰ ਲਾਜ਼ਮੀ ਹਨ :

ਅਖਰੀ ਨਾਮੁ ਅਖਰੀ ਸਾਲਾਹ ॥

(ਜਪੁ ਜੀ)

ਯਥਾ :

ਅਖਰ ਅੰਦਰ ਤ੍ਰਿਭਵਣ ਧਾਰੈ ॥

— —

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥
(ਬਾਵਨ ਅੱਖਰੀ, ਪੰਨਾ ੩੪੦)

ਆਤਮ ਪ੍ਰਕਾਸ਼ ਤਾਂ ਕਈ ਸਾਧਿਕ ਪੁਰਸ਼ਾਂ ਨੂੰ ਮਿਲ ਜਾਂਦਾ ਹੈ, ਪਰ ਅੱਖਰਾਂ ਦਾ ਬੋਧ ਨਾ ਹੋਣ ਕਰਕੇ ਕਈ ਉਸ ਪ੍ਰਕਾਸ਼ ਨੂੰ ਦੱਸਣ ਵਿਚ ਅਸਮਰਥ ਹੁੰਦੇ ਹਨ। ਸੰਸਾਰ ਵਿਚ ਐਸੇ ਅਨੰਤ ਪੁਰਸ਼ ਹੋਏ ਹਨ, ਜਿਨ੍ਹਾਂ ਨੂੰ ਪ੍ਰਮਾਤਮਾ ਦੀ ਸੋਝੀ ਮਿਲੀ। ਪਰ ਇਨ੍ਹਾਂ ਮਨੁੱਖਾਂ ਦਾ ਇਤਿਹਾਸ ਨਾ ਬਣ ਸਕਿਆ ਕਿਉਂਕਿ ਗਿਆਨ ਦੇਣ ਵਾਸਤੇ ਅੱਖਰੀ ਬੋਧ ਲਾਜ਼ਮੀ ਹੈ। ਭੋਜਨ ਬਨਾਉਣ ਤੇ ਵੰਡਣ ਵਾਸਤੇ ਭਾਂਡਿਆਂ ਦਾ ਹੋਣਾ ਲਾਜ਼ਮੀ ਹੈ। ਤਿਵੇਂ ਸਮਝਣ ਤੇ ਸਮਝਾਉਣ ਵਾਸਤੇ ਅੱਖਰ ਚਾਹੀਦੇ ਹਨ, ਪਰ ਜਿਵੇਂ ਖ਼ਾਲੀ ਭਾਂਡਿਆਂ ਨਾਲ ਭੁੱਖ ਨਹੀਂ ਮਿਟਦੀ, ਤਿਵੇਂ ਹੀ ਖ਼ਾਲੀ ਅੱਖਰ, ਕੋਰੇ ਅੱਖਰ ਯਾ ਜਿਨ੍ਹਾਂ ਅੱਖਰਾਂ-ਰੂਪੀ ਭਾਂਡਿਆਂ ਵਿਚ ਗ਼ਲਤ ਪਦਾਰਥ (ਗੱਲਾਂ) ਪਿਆ ਹੋਵੇ ਉਸ ਤੋਂ ਆਤਮ-ਤ੍ਰਿਪਤੀ ਮਿਲਣੀ ਔਖੀ ਹੈ। ਸੰਸਾਰ ਦੀ ਸਾਰੀ ਸੋਝੀ ਅੱਖਰਾਂ ਤੇ ਆਵਾਜ਼ ਦੇ ਆਸਰੇ ਤੇ ਖੜੀ ਹੈ।

ਤੰਗ ਤਾਰੀਕ ਇਕ ਪਹਾੜੀ ਦਰਾਂ ਵਿਚੋਂ ਮਨੁੱਖ ਲੰਘਿਆ ਜਾ ਰਿਹਾ ਹੈ। ਅਚਨਚੇਤ ਉਸ ਨੇ ਨਾਲ ਦੇ ਸਾਥੀ ਨੂੰ ਕਿਹਾ ਕਿ ਸਾਹਮਣੇ ਦਰਿਆ ਹੈ—ਸਾਥੀ ਪੁੱਛਣ ਲੱਗਾ, ਤੈਨੂੰ ਦਿੱਸ ਪਿਆ ਹੈ ? ਕਹਿੰਦਾ ਹੈ ਨਹੀਂ, ਆਵਾਜ਼ ਆ ਰਹੀ ਹੈ। ਪੱਥਰਾਂ ਤੋਂ ਪਾਣੀ ਦੇ ਡਿੱਗਣ ਨਾਲ ਜੋ ਧੁਨ ਸ਼ਬਦ ਪੈਦਾ ਹੋ ਰਿਹਾ ਸੀ, ਉਸ ਆਵਾਜ਼ ਤੋਂ ਬੋਧ ਹੋ ਗਿਆ।

ਘਰ ਦੇ ਵਿਹੜੇ ਵਿਚ ਖੇਡ ਰਿਹਾ ਬਾਲਕ ਮਾਂ ਨੂੰ ਕਹਿਣ ਲੱਗਾ ਕਿ ਬੂਹਾ ਖੋਲ੍ਹੋ, ਬਾਹਰ ਪਿਤਾ ਜੀ ਖੜੇ ਹਨ। ਬੱਚੇ ਨੂੰ ਆਵਾਜ਼ ਤੋਂ ਆਪਣੇ ਪਿਤਾ ਦਾ ਬੋਧ ਹੋਇਆ।

ਰਾਤ ਸੁੱਤਿਆਂ ਪਿਆਂ ਕਿਸੇ ਖੜਾਕ ਤੋਂ ਚੋਰਾਂ ਦਾ ਪਤਾ ਚਲ ਜਾਂਦਾ ਹੈ। ਇਕ ਐਸੀ ਆਵਾਜ਼ (ਸ਼ਬਦ) ਵੀ ਹੈ, ਜਿਸ ਤੋਂ ਕ੍ਰਿਤ ਦਾ ਨਹੀਂ. ਕਰਤੇ ਦਾ ਪਤਾ ਚਲਦਾ ਹੈ।

ਆਵਾਜ਼ ਦੋ ਤਰ੍ਹਾਂ ਦੀ ਮੰਨੀ ਗਈ ਹੈ—ਆਹਤ ਤੇ ਅਨਾਹਦ। ਜੋ ਆਵਾਜ਼ ਦੋ ਵਸਤੂਆਂ ਦੇ ਟਕਰਾਓ ਤੋਂ ਪੈਦਾ ਹੋਵੇ, ਉਹ ਆਹਤ ਹੈ ਤੇ ਜੋ ਆਪੇ ਪੈਦਾ ਹੋਵੇ ਉਸ ਨੂੰ ਅਨਾਹਦ ਆਖਦੇ ਹਨ। ਆਹਤ ਸ਼ਬਦ ਦੇ ਜਾਪ ਨਾਲ ਅਨਾਹਦ ਸ਼ਬਦ ਨੂੰ ਪੈਦਾ ਕਰਨਾ ਹੈ।

ਜਦ ਮਨੁੱਖ ਮੂੰਹੋਂ ਧੁਨ ਅਲਾਪੇ ਤੇ ਉਸ ਵਿਚ ਧਿਆਨ ਜੋੜੇ ਤਾਂ ਪ੍ਰਮਾਤਮਾ

ਦੀ ਅਕਥ ਕਥਾ ਦਾ ਪਤਾ ਚਲ ਜਾਂਦਾ ਹੈ:

ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥
(ਰਾਮਕਲੀ ਮਹਲਾ ੧, ਪੰਨਾ ੯੭੯)

ਜਦ ਧੁਨ (ਸ਼ਬਦ) ਵਿਚ ਧਿਆਨ ਜੋੜ ਕੇ ਹੀ ਉਸ ਸਿਰਜਨਹਾਰ ਨੂੰ ਜਾਣਨਾ ਹੈ ਤਾਂ ਧੁਨ (ਸ਼ਬਦ) ਹੀ ਗੁਰੂ ਹੈ।

ਅਗਰ ਇਕ ਵਿਅਕਤੀ ਸਿੰਘਾਸਨ ਤੇ ਬੈਠ ਕੇ ਉਪਦੇਸ਼ ਕਰੇ ਤਾਂ ਸਵਾਲ ਪੈਦਾ ਹੁੰਦਾ ਹੈ ਕਿ ਹਿਰਦੇ ਵਿਚ ਉਪਦੇਸ਼ ਨੂੰ ਵਸਾਉਣਾ ਹੈ ਯਾ ਉਪਦੇਸ਼ਕ ਨੂੰ ? ਸਿਆਣੇ ਮਨੁੱਖ ਨੇ ਕਹਿ ਦੇਣਾ ਹੈ ਕਿ ਉਪਦੇਸ਼ ਨੂੰ ਵਸਾਉਣ ਨਾਲ ਹੀ ਜੀਵਨ ਸਫ਼ਲ ਹੋਵੇਗਾ। ਤਾਂ ਫਿਰ ਉਪਦੇਸ਼ ਹੀ ਗੁਰੂ ਬਣਿਆ, ਤੇ ਉਪਦੇਸ਼ ਸ਼ਬਦ ਤਾਂ ਅੱਖਰਾਂ ਦੇ ਆਸਰੇ ਤੇ ਹੀ ਦਿੱਤਾ ਜਾ ਸਕਦਾ ਹੈ:

ਸੁਨਿ ਉਪਦੇਸੁ ਹਿਰਦੈ ਬਸਾਵਹੁ ॥
ਮਨ ਇਛੇ ਨਾਨਕ ਫਲ ਪਾਵਹੁ ॥
(ਗਉੜੀ ਸੁਖਮਨੀ, ਪੰਨਾ ੨੯੩)

ਆਹਤ ਸ਼ਬਦ ਗੁਰੂ ਦੇ ਆਸਰੇ ਤੇ ਅਨਾਹਦ ਸ਼ਬਦ ਗੁਰੂ ਨੂੰ ਪ੍ਰਗਟ ਕਰਨਾ ਹੈ। ਜਦ ਗੁਰਬਾਣੀ ਦਾ ਜਾਪ ਤੇ ਇਕ ਅੱਖਰ ਵਾਹਿਗੁਰੂ ਦਾ ਜਾਪੁ ਖ਼ੁਦ ਧਿਆਨ ਦਾ ਸੰਬੰਧ ਜੋੜ ਕੇ ਕੀਤਾ ਜਾਵੇ ਤਾਂ ਉਹ ਅਨਾਹਦ ਸ਼ਬਦ ਗੁਰੂ ਪ੍ਰਗਟ ਹੋ ਜਾਂਦਾ ਹੈ:

ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥
(ਬਿਲਾਵਲੁ ਮਹਲਾ ੧, ਪੰਨਾ ੭੯੫)

ਅਥਵਾ :

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
(ਸਿਧ ਗੋਸਟਿ, ਪੰਨਾ ੯੪੩)

ਸ਼ਬਦ-ਗਿਆਨ ਨੂੰ ਗੁਰੂ ਬਣਾ ਕੇ ਆਤਮਾ ਨੂੰ ਉਪਦੇਸ਼ ਕਰਨਾ ਹੈ ਤਾਂ ਜੋ ਮਨ ਸ਼ਬਦ-ਗਿਆਨ ਨਾਲ ਜੁੜ ਕੇ ਅਕਾਲ ਵਿਚ ਲੀਨ ਹੋ ਸਕੇ:

ਗਿਆਨ ਗੁਰੂ ਆਤਮ ਉਪਦੇਸਹੁ ॥

# ਲੋਭ ਤੇ ਸੰਤੋਖ

ਜੋ ਕੁਛ ਹੈ, ਜੈਸਾ ਹੈ ਔਰ ਜੈਸਾ ਹੋ ਜਾਵੇ ਉਸ ਨੂੰ ਖਿੜੇ ਮੱਥੇ ਪ੍ਰਵਾਨ ਕਰ ਲੈਣਾ—ਇਹ ਸੰਤੋਖ ਹੈ ਪਰ ਅਪ੍ਰਵਾਨ ਕਰਨਾ ਇਹ ਲੋਭ ਹੈ। ਲੋਭ ਇਕ ਭਿਅੰਕਰ ਮਾਨਸਿਕ ਰੋਗ ਹੈ, ਜਿਸ ਨਾਲ ਮਨੁੱਖ ਸਦਾ ਪੀੜਤ ਰਹਿੰਦਾ ਹੈ ਤੇ ਭਖ-ਅਭਖ ਤੋਂ ਨਾਵਾਕਿਫ਼ ਰਹਿੰਦਾ ਹੈ :

ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥

(ਸਿਰੀ ਰਾਗੁ ਮਹਲਾ ੫, ਪੰਨਾ ੫੦)

ਕਈ ਵਿਚਾਰਵਾਨਾਂ ਦਾ ਖ਼ਿਆਲ ਹੈ ਕਿ ਲੋਭ ਤੋਂ ਬਿਨਾਂ ਵਿਕਾਸ ਅਸੰਭਵ ਹੈ, ਇਸ ਦਾ ਹੋਣਾ ਅਤੀ ਲਾਜ਼ਮੀ ਹੈ ਪਰ ਵਿਕਾਸ ਦੀ ਤਰਫ਼ ਤਾਂ ਸਾਰਾ ਬ੍ਰਹਿਮੰਡ ਚਲ ਰਿਹਾ ਹੈ। ਇਕ ਨਿੱਕਾ ਬੂਟਾ ਵੀ ਵਿਕਾਸ ਦੀ ਤਰਫ਼ ਗਤੀ-ਸ਼ੀਲ ਹੈ। ਉਹ ਵੀ ਫੁੱਲ ਤੇ ਫਲ ਤਕ ਅਪੜਨਾ ਚਾਹੁੰਦਾ ਹੈ। ਬੂਟੇ ਵਿਚ ਗਤੀ ਤਾਂ ਵਿਕਾਸ ਦੀ ਹੈ ਪਰ ਗਤੀ ਵਿਚ ਲੋਭ ਨਹੀਂ। ਮਨੁੱਖ ਲੋਭ ਨੂੰ ਮੁੱਖ ਰੱਖ ਕੇ ਗਤੀ-ਸ਼ੀਲ ਹੁੰਦਾ ਹੈ ਤਾਂ ਫਿਰ ਇਸ ਲੋਭ-ਸ਼ੀਲ ਗਤੀ ਵਿਚ ਸੰਸਾਰ ਨੂੰ ਬਹੁਤ ਹਾਨੀ ਪੁੱਜਦੀ ਹੈ। ਮਨੁੱਖ ਦੇ ਲੋਭ ਨੇ ਸੰਸਾਰ ਦਾ ਸੰਤੁਲਨ ਵਿਗਾੜ ਕੇ ਰੱਖ ਦਿਤਾ ਹੈ। ਇਕ ਦੀ ਤਿਜੋਰੀ ਭਰੀ ਪਈ ਹੈ ਧਨ ਨਾਲ, ਪਰ ਇਕ ਦਾ ਪੇਟ ਵੀ ਖ਼ਾਲੀ ਹੈ। ਮਨੁੱਖ ਦਿਨ ਵਿਚ ਚਾਰ ਸੂਟ ਬਦਲਦਾ ਹੈ, ਇਕ ਤਨ ਤੋਂ ਹੀ ਨੰਗਾ ਹੈ। ਇਕ ਕਈ ਬੰਗਲਿਆਂ ਦਾ ਮਾਲਕ ਹੈ, ਪਰ ਇਕ ਰੁੱਖ ਥੱਲੇ ਰਾਤ ਕੱਟ ਰਿਹਾ ਹੈ।

ਜਿਵੇਂ ਪਾਗ਼ਲ ਕੁੱਤਾ ਖ਼ਤਰਨਾਕ ਹੁੰਦਾ ਹੈ ਤੇ ਇਸ ਤੋਂ ਡਰ ਲੱਗਦਾ ਹੈ, ਹੂ-ਬ-ਹੂ ਲੋਭੀ ਬੰਦਾ ਬੜਾ ਹੀ ਖ਼ਤਰਨਾਕ ਹੁੰਦਾ ਹੈ :

ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥

(ਸਿਰੀ ਰਾਗੁ ਮਹਲਾ ੫, ਪੰਨਾ ੫੦)

ਜੀਵਨ ਥੋੜ੍ਹਾ ਹੈ, ਪਰ ਲੋਭ ਬਹੁਤ ਹੈ, ਇਸ ਵਾਸਤੇ ਇਸ ਛੋਟੇ ਜਿਹੇ ਜੀਵਨ ਤੇ ਬੋਝ ਬਹੁਤ ਹੈ। ਅੱਜ ਦਾ ਹਰ ਬੰਦਾ ਬੜਾ ਦਬਿਆ ਦਬਿਆ ਜੀਅ ਰਿਹਾ ਹੈ। ਜੀਵਨ ਦਾ ਬੇੜਾ ਪੁਰਾਣਾ ਜਰਜਰਾ ਵੀ ਹੋ ਜਾਵੇ ਤਾਂ ਵੀ ਬੰਦਾ ਬੋਝ ਵਧਾਣ

ਵਿਚ ਲਗਿਆ ਰਹਿੰਦਾ ਹੈ। ਨਤੀਜਾ ਇਹ ਨਿਕਲਦਾ ਹੈ ਕਿ ਜ਼ਿੰਦਗੀ ਦਾ ਬੇੜਾ ਆਖ਼ਿਰ ਸੰਸਾਰ ਦੇ ਸਾਗਰ ਵਿਚ ਡੁੱਬ ਕੇ ਰਹਿ ਜਾਂਦਾ ਹੈ:

ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥
ਹਰੂਏ ਹਰੂਏ ਤਿਰਿ ਗਏ ਡੂਬੇ ਜਿਨਿ ਸਿਰਿ ਭਾਰ॥

(ਸਲੋਕ ਕਬੀਰ, ਪੰਨਾ ੧੩੬੬)

ਲੋੜਾਂ ਦੀ ਪੂਰਤੀ ਤਾਂ ਹੋ ਸਕਦੀ ਹੈ ਪਰ ਲੋਭ ਦੀ ਪੂਰਤੀ ਅੱਜ ਤੱਕ ਨਹੀਂ ਹੋ ਸਕੀ। ਜਦ ਲੋਭ ਵਧਦਾ ਹੈ ਤਾਂ ਕਈ ਵਾਧੂ ਲੋੜਾਂ ਨੂੰ ਆਪ ਹੀ ਜਨਮ ਦੇਣਾ ਪੈਂਦਾ ਹੈ ਤਾਕਿ ਲੋਭ ਨੂੰ ਟਿਕਣ ਵਾਸਤੇ ਸਹੂਲਤ ਮਿਲ ਸਕੇ ਔਰ ਇਸ ਤਰ੍ਹਾਂ ਸਾਰੀ ਜ਼ਿੰਦਗੀ ਮਨੁੱਖ ਲੋੜਾਂ ਨੂੰ ਵਧਾਉਣ ਦੇ ਆਹਰੇ ਲਗਿਆ ਰਹਿੰਦਾ ਹੈ ਤਾਕਿ ਲੋਭ ਸਦੀਵੀ ਰੂਪ ਵਿਚ ਟਿਕਿਆ ਰਹੇ। ਮਨੁੱਖ ਬਹਾਨਾ ਤਾਂ ਇਹ ਕਰਦਾ ਹੈ ਕਿ ਮੈਂ ਸਭ ਕੁਛ ਇਸ ਵਾਸਤੇ ਕਰ ਰਿਹਾ ਹਾਂ ਤਾਕਿ ਆਰਾਮ ਨਾਲ ਰਹਿ ਸਕਾਂ ਪਰ ਵੇਖਣ ਵਿਚ ਇਹ ਆਇਆ ਹੈ ਕਿ ਸਭ ਕੁਛ ਹੈ ਪਰ ਆਰਾਮ ਨਹੀਂ ਹੈ। ਲੋਭੀ ਸਦਾ ਭੁੱਖਾ ਰਹਿੰਦਾ ਹੈ। ਖਾ ਕੇ ਵੀ ਭੁੱਖਾ ਔਰ ਪਹਿਨ ਕੇ ਵੀ ਨੰਗਾ ਰਹਿੰਦਾ ਹੈ।

ਗਤੀ ਤਾਂ ਭਾਵੇਂ ਸੰਤੋਖੀ ਵਿਚ ਵੀ ਹੁੰਦੀ ਹੈ ਔਰ ਲੋਭੀ ਨਾਲੋਂ ਬੜੀ ਕੁਸ਼ਲਗਤੀ ਹੁੰਦੀ ਹੈ, ਪਰ ਇਹ ਸਾਰੀ ਗਤੀ ਲੋਭ-ਰਹਿਤ ਹੁੰਦੀ ਹੈ। ਕੰਮ ਸਿਰੇ ਚੜ੍ਹ ਗਿਆ ਠੀਕ ਹੈ, ਨਹੀਂ ਚੜ੍ਹਿਆ ਤਾਂ ਵੀ ਠੀਕ ਹੈ। ਕੁਛ ਮਿਲ ਗਿਆ ਠੀਕ ਹੈ, ਜੇ ਨਹੀਂ ਮਿਲਿਆ ਤਾਂ ਪ੍ਰਸੰਨ ਚਿੱਤ ਰਹਿਣਾ। ਐਸੀ ਹਾਲਤ ਮਨ ਦੀ ਬਣਾ ਲੈਣ ਨਾਲ ਸਦੀਵੀ ਪ੍ਰਸੰਨਤਾ ਨਸੀਬ ਹੁੰਦੀ ਹੈ ਤੇ ਸੰਤੋਖ ਤੋਂ ਬਿਨਾਂ ਰੱਜਣਾ ਹੈ ਵੀ ਔਖਾ:

ਬਿਨਾ ਸੰਤੋਖ ਨਹੀ ਕੋਊ ਰਾਜੈ॥

(ਗਉੜੀ ਸੁਖਮਨੀ, ਪੰਨਾ ੨੭੯)

ਲੋਭੀ ਫੁੱਲਾਂ ਦੀ ਸੇਜ ਤੇ ਵੀ ਤੜਫਦਾ ਰਹਿੰਦਾ ਹੈ, ਪਰ ਸੰਤੋਖੀ ਕੰਡਿਆਂ ਦੀ ਸੇਜ ਤੇ ਵੀ ਮੁਸਕ੍ਰਾਉਂਦਾ ਹੈ। ਦਰਅਸਲ ਸਭ ਤੋਂ ਵੱਡੀ ਦੌਲਤ ਹੀ ਸੰਤੋਖ ਹੈ ਜੋ ਹਰ ਥਾਂ, ਹਰ ਹਾਲਤ ਔਰ ਹਰ ਸਮੇਂ ਮਨੁੱਖ ਨੂੰ ਖੇੜੇ ਵਿਚ ਰੱਖਦਾ ਹੈ। ਜਿਉਂ ਬੰਦਾ ਦੁੱਖ ਨੂੰ, ਨੁਕਸਾਨ ਨੂੰ ਖਿੜੇ ਮੱਥੇ ਪ੍ਰਵਾਨ ਕਰ ਲੈਂਦਾ ਹੈ ਤਾਂ ਦੁੱਖ ਵਿਦਾ ਹੋ ਜਾਂਦਾ ਹੈ। ਕਿਸੇ ਜਾਨੀ ਦੁਸ਼ਮਨ ਨੂੰ ਵੀ ਜੇ ਖਿੜੇ ਮੱਥੇ ਤੇ ਸਿਦਕ-ਦਿਲੀ ਨਾਲ ਪੇਸ਼ ਆਈਏ ਤਾਂ ਹੋ ਨਹੀਂ ਸਕਦਾ ਕਿ ਉਹ ਨੁਕਸਾਨ ਪਹੁੰਚਾਵੇ। ਦੁੱਖ ਉਦੋਂ ਦੁੱਖ ਰਹਿੰਦਾ ਹੀ ਨਹੀਂ, ਜਦ ਦੁੱਖ ਨੂੰ ਪ੍ਰਵਾਨ ਕਰ ਲਿਆ ਜਾਂਦਾ ਹੈ। ਹਰ ਤਰ੍ਹਾਂ ਦੇ ਹਾਲਾਤ ਨਾਲ ਸੁਲ੍ਹਾ ਕਰਨ ਦਾ ਨਾਮ ਸੰਤੋਖ ਹੈ।

# ਰੋਜ਼ੀ ਤੇ ਰਾਜ਼ਿਕ

ਸਭ ਤੋਂ ਵੱਡੀ ਚਿੰਤਾ ਮਨੁੱਖ ਨੂੰ ਰੋਜ਼ੀ ਦੀ ਹੈ। ਵੈਸੇ ਤਾਂ ਚਿੰਤਾਵਾਂ ਬੇਸ਼ੁਮਾਰ ਹਨ ਪਰ ਰੋਜ਼ੀ ਦੀ ਚਿੰਤਾ ਸਿਖ਼ਰ ਤੇ ਰਹਿੰਦੀ ਹੈ। ਰੋਜ਼ੀ ਦੀ ਤਲਾਸ਼ ਤਾਂ ਭਾਵੇਂ ਪਸ਼ੂ-ਪੰਖੀ, ਕੀੜੇ-ਮਕੌੜੇ ਵੀ ਕਰਦੇ ਹਨ ਪਰ ਰੋਜ਼ੀ ਦੀ ਚਿੰਤਾ ਨਹੀਂ ਹੈ :

ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥
ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥

(ਸਲੋਕ ਮ: ੧, ਪੰਨਾ ੧੪੪)

ਜੇ ਪਸ਼ੂ ਤੇ ਪੰਖੀਆਂ ਨੂੰ ਚਿੰਤਾ ਹੁੰਦੀ ਤਾਂ ਉਨ੍ਹਾਂ ਨੇ ਦਾਣਿਆਂ ਦਾ ਸਟਾਕ ਕਰ ਲੈਣਾ ਸੀ। ਚਿੰਤਾ ਹਮੇਸ਼ਾ ਭਵਿੱਸ਼ ਦੀ ਹੁੰਦੀ ਹੈ। ਪਸ਼ੂ ਅੱਜ ਵਿਚ ਜਿਊਂਦੇ ਹਨ। ਭਵਿੱਸ਼ ਦੀ ਚਿੰਤਾ ਦੇ ਬੋਝ ਨੂੰ ਸਿਰਫ਼ ਮਨੁੱਖ ਹੀ ਚੁੱਕਦਾ ਹੈ। ਅੱਜ ਮਿਲਿਆ ਹੈ, ਕੱਲ੍ਹ ਮਿਲੇਗਾ ਕਿ ਨਹੀਂ। ਅੱਜ ਜਵਾਨ ਹਾਂ, ਕੱਲ੍ਹ ਬੁੱਢਾ ਨਾ ਹੋ ਜਾਵਾਂ। ਅੱਜ ਜ਼ਿੰਦਾ ਹਾਂ, ਕੱਲ੍ਹ ਮਰ ਨਾ ਜਾਵਾਂ ਯਾ ਬੀਮਾਰ ਨਾ ਪੈ ਜਾਵਾਂ। ਇਸ ਤਰ੍ਹਾਂ ਦੀ ਚਿੰਤਾ ਵਿਚ ਮਨੁੱਖੀ ਜ਼ਿਹਨ ਅਕਸਰ ਗੋਤੇ ਖਾਂਦਾ ਰਹਿੰਦਾ ਹੈ। ਛੋਟੇ ਯਾ ਵੱਡੇ ਰੂਪ ਵਿਚ ਇਹ ਚਿੰਤਾ ਹਰ ਮਨੁੱਖ ਨੂੰ ਹੈ :

ਚਿੰਤਤ ਹੀ ਦੀਸੈ ਸਭੁ ਕੋਇ ॥
ਚੇਤਹਿ ਏਕੁ ਤਹੀ ਸੁਖੁ ਹੋਇ ॥

(ਦਖਣੀ ਓਅੰਕਾਰ, ਪੰਨਾ ੯੩੨)

ਮਨੁੱਖ ਖ਼ੁਦ ਇਕ ਕਿਰਤ ਹੈ। ਇਸ ਵਾਸਤੇ ਚਿੰਤਾ ਕਰਤੇ ਨੂੰ ਹੋਣੀ ਚਾਹੀਦੀ ਹੈ, ਤੇ ਹੈ :

ਨਾ ਕਰ ਚਿੰਤ ਚਿੰਤਾ ਹੈ ਕਰਤੇ

— —

ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥

(ਸਲੋਕ ਮ: ੧, ਪੰਨਾ ੪੬੭)

ਗੁਰਬਾਣੀ ਦਾ ਇਹ ਇਕ ਮਹਾਨ ਵਾਕ ਹੈ ਕਿ ਜਿਤਨੇ ਜੀਵ ਆਉਂਦੇ

ਹਨ ਸੰਸਾਰ ਵਿਚ ਉਨ੍ਹਾਂ ਵਾਸਤੇ ਰਿਜ਼ਕ ਦਾ ਬੰਦੋਬਸਤ ਕੁਦਰਤ ਕਈ ਵਸੀਲਿਆਂ ਨਾਲ ਕਰ ਛੱਡਦੀ ਹੈ:

ਪਹਿਲੋ ਦੇ ਤੈਂ ਰਿਜਕੁ ਸਮਾਹਾ ॥

(ਮਾਝ ਮਹਲਾ ੫, ਪੰਨਾ ੧੩੦)

ਗ਼ਮੇ ਰੋਜ਼ੀ ਮਖ਼ੁਰ ਮਜ਼ਨ ਔਰਾਕਿ ਦਫਤਰ ਰਾ।
ਕਿ ਪੇਸ਼ੇ ਅਜ਼ ਤਿਫ਼ਲ ਏਜ਼ਦ ਕਲ ਕੁਨਦ ਪਸਤਾਨੇ ਮਾਦਰ ਰਾ।

ਕਿ ਰਾਜ਼ਕ ਰਹੀਮ ਹੈਂ ॥
ਕਿ ਕਰਮੰ ਕਰੀਮ ਹੈਂ ॥

(ਜਾਪੁ ਸਾਹਿਬ)

ਬੱਚੇ ਦੇ ਜਨਮ ਤੋਂ ਪਹਿਲੇ ਮਾਂ ਦੇ ਅਸਥਨਾਂ ਵਿਚ ਦੁੱਧ ਦਾ ਆ ਜਾਣਾ ਇਸ ਗੱਲ ਦਾ ਸਬੂਤ ਹੈ ਕਿ ਪ੍ਰਕ੍ਰਿਤੀ ਰੋਜ਼ੀ ਦੇਣ ਦੇ ਮਾਮਲੇ ਵਿਚ ਤੱਤਪਰ ਹੈ।

ਜਦ ਮਨੁੱਖ ਚਿੰਤਾ-ਵੱਸ ਹੋ, ਕਈ ਆਦਮੀਆਂ ਦਾ ਰਿਜ਼ਕ ਦਬਾ ਕੇ ਬੈਠ ਜਾਂਦਾ ਹੈ ਤਾਂ ਭੁੱਖ-ਮਰੀ ਦੇ ਆਸਾਰ ਪੈਦਾ ਹੋ ਜਾਂਦੇ ਹਨ ਤੇ ਇਸ ਤਰ੍ਹਾਂ ਨਾਲ ਸੰਤੁਲਨ ਵਿਗੜ ਜਾਂਦਾ ਹੈ।

ਕਾਸ਼! ਮਨੁੱਖ ਰੋਜ਼ੀ-ਦਹਿੰਦ ਅਕਾਲ ਪੁਰਖ ਨੂੰ ਮੰਨ ਲਵੇ ਤਾਂ ਇਸ ਦੀਆਂ ਰੋਜ਼ੀ ਸੰਬੰਧੀ ਤਮਾਮ ਚਿੰਤਾਵਾਂ ਦਾ ਅੰਤ ਹੋ ਜਾਵੇ:

ਕਿ ਕਾਰਨ ਕੁਨਿੰਦ ਹੈਂ ॥
ਕਿ ਰੋਜ਼ੀ ਦਹਿੰਦ ਹੈਂ ॥

(ਜਾਪੁ ਸਾਹਿਬ)

# ਉਦਾਰਤਾ ਤੇ ਸ਼ੂਮ-ਪੁਣਾ

ਅਕਾਲ ਪੁਰਖ ਦੇ ਬਖ਼ਸ਼ੇ ਹੋਏ ਗੁਣਾਂ ਵਿਚੋਂ ਉਦਾਰਤਾ ਇਕ ਖ਼ਾਸ ਗੁਣ ਹੈ। ਵਿਸ਼ਾਲ ਹਿਰਦੇ ਨਾਲ ਪੇਸ਼ ਆਉਣਾ, ਖੁਲ੍ਹੇ ਸ਼ਬਦਾਂ ਵਿਚ ਗੱਲ ਕਰਨੀ, ਲੋੜਵੰਦ ਦੀ ਯਥਾ-ਸ਼ਕਤਿ ਖੁਲ੍ਹੇ ਦਿਲ ਨਾਲ ਲੋੜ ਪੂਰੀ ਕਰਨੀ। ਪ੍ਰਮਾਤਮਾ ਅਤੀ ਵਿਸ਼ਾਲ ਹੈ। ਉਸ ਨਾਲ ਜੁੜਨ ਵਾਲੇ ਵੀ ਵਿਸ਼ਾਲਤਾ ਦੇ ਧਾਰਨੀ ਹੁੰਦੇ ਹਨ। ਉਦਾਰਤਾ ਦੀਆਂ ਕੁਝ ਝਾਕੀਆਂ ਇਹ ਹਨ :

ਦੁਸ਼ਮਨ ਜਦ ਦੀਨ ਦੀ ਤਰ੍ਹਾਂ ਸਾਹਮਣੇ ਆਵੇ ਤਾਂ ਉਸ ਨਾਲ ਭਲਾ ਸਲੂਕ ਕਰਨਾ ਤੇ ਬਦਲੇ ਦੀ ਭਾਵਨਾ ਛੱਡ ਦੇਣੀ, ਉਦਾਰ-ਚਿਤ ਹੋ ਕੇ ਦਾਨ ਕਰਨਾ।

ਚੇਤੰਨਯ ਮਹਾਂ ਪ੍ਰਭੂ ਨੇ ਗੀਤਾ ਦਾ ਇਤਨਾ ਸੁੰਦਰ ਟੀਕਾ ਲਿਖਿਆ, ਜਿਸ ਦੇ ਸਾਹਮਣੇ ਉਸ ਦੇ ਮਿੱਤਰ ਦਾ ਲਿਖਿਆ ਹੋਇਆ ਟੀਕਾ ਫਿੱਕਾ ਪੈ ਗਿਆ ਤਾਂ ਚੇਤੰਨਯ ਨੇ ਆਪਣਾ ਟੀਕਾ ਦਰਿਆ ਵਿਚ ਸੁੱਟ ਦਿੱਤਾ ਤਾਕਿ ਮਿੱਤਰ ਮੇਰੇ ਇਸ ਟੀਕੇ ਕਰਕੇ ਮੇਰੇ ਸਾਹਮਣੇ ਨੀਵਾਂ ਨਾ ਹੋਵੇ। ਸਾਹਿਤਕ ਦੁਨੀਆ ਦੀ ਇਹ ਇਕ ਮਹਾਨ ਉਦਾਰਤਾ ਹੈ, ਨਹੀਂ ਤਾਂ ਦੂਜੇ ਦੇ ਖ਼ਿਆਲ ਤੇ ਕਵਿਤਾਵਾਂ ਤੇ ਵੀ ਮਨੁੱਖ ਆਪਣੀ ਲਿਖਤ ਦਾ ਦਾਵਾ ਕਰੀ ਜਾਂਦਾ ਹੈ। ਉਦਾਰਚਿਤ ਮਨੁੱਖ ਦੂਜੇ ਦੇ ਹੰਝੂਆਂ ਨੂੰ ਆਪਣੇ ਹੰਝੂ ਸਮਝਦਾ ਹੈ ਤੇ ਦੂਜੇ ਦੀਆਂ ਖ਼ੁਸ਼ੀਆਂ ਵਿਚ ਆਪ ਖ਼ੁਸ਼ ਹੁੰਦਾ ਹੈ।

ਸ਼ੂਮ ਜਿਥੇ ਦੂਜੇ ਦੇ ਦੁੱਖ ਤੋਂ ਸਦਾ ਨਾਵਾਕਿਫ਼ ਰਹਿੰਦਾ ਹੈ, ਉਥੇ ਉਸ ਨੂੰ ਦੂਜੇ ਦੀਆਂ ਖ਼ੁਸ਼ੀਆਂ ਵੀ ਚੰਗੀਆਂ ਨਹੀਂ ਲੱਗਦੀਆਂ। ਮਾਇਆ ਸ਼ੂਮ ਦੀ ਧੀ ਹੁੰਦੀ ਹੈ। ਇਸ ਵਾਸਤੇ ਨਾ ਆਪ ਇਸ ਤੋਂ ਕੋਈ ਸੁਖ ਲੈਂਦਾ ਹੈ ਤੇ ਨਾ ਹੀ ਦੂਜੇ ਨੂੰ ਵਿਖਾਉਂਦਾ ਹੈ :

ਸੋਹਾਗਨਿ ਕਿਰਪਨ ਕੀ ਪੂਤੀ ॥ ਸੇਵਕ ਤਜਿ ਜਗਤ ਸਿਉ ਸੂਤੀ ॥

(ਗੋਂਡ, ਕਬੀਰ ਜੀ, ਪੰਨਾ ੮੭੨)

ਸ਼ੂਮ ਬੰਦਾ ਦਰਵਾਜ਼ੇ ਬੰਦ ਕਰ ਕੇ ਭੋਜਨ ਛਕਦਾ ਹੈ, ਮਤਾਂ ਕੋਈ ਮੰਗਤਾ ਯਾ ਮਿੱਤਰ ਨਾ ਆ ਜਾਵੇ ਤੇ ਉਸ ਨੂੰ ਦੇਣਾ ਯਾ ਖਿਲਾਣਾ ਪਵੇ :

ਹੇ ਯਾਚਿਕ ਤੂੰ ਸਬਰ ਕਰ ਤਜਾਗੋ ਭੋਜਨ ਆਸ।
ਦੋ ਦੋ ਦੇਕਰ ਖਾਤ ਹੈਂ ਯੇ ਠਾਕੁਰ ਕੇ ਦਾਸ।

ਮਨੁੱਖੀ ਔਗੁਣਾਂ ਵਿਚੋਂ ਸ਼ੂਮ-ਪੁਣਾ ਇਕ ਬਹੁਤ ਹੀ ਵੱਡਾ ਦੁਰਗੁਣ ਹੈ। ਸ਼ੂਮ ਦੀ ਦੁਨੀਆਂ ਅਤੀ ਰੁੱਖੀ ਹੁੰਦੀ ਹੈ ਤੇ ਇਸ ਦਾ ਕੋਈ ਜਿਗਰੀ ਦੋਸਤ ਨਹੀਂ ਹੁੰਦਾ। ਸਭ ਕੁਛ ਹੁੰਦੇ ਹੋਏ ਉਸ ਨੂੰ ਆਪਣੇ ਹਿਤ ਲਈ ਵੀ ਨਾ ਵਰਤਣਾ ਇਸ ਨੂੰ ਸ਼ੂਮ-ਪੁਣਾ ਕਹਿੰਦੇ ਹਨ। ਹਿਰਦੇ ਦਾ ਸ਼ੂਮ ਜ਼ਿੰਦਗੀ ਦੇ ਹਰ ਪੱਖੋਂ ਸ਼ੂਮ-ਪੁਣੇ ਦੀ ਹੀ ਚਾਲ ਚਲੇਗਾ। ਇਹ ਅਗਰ ਗੁਣੀ ਹੋਵੇ ਤਾਂ ਕਿਸੇ ਨੂੰ ਗੁਣ ਵੀ ਨਹੀਂ ਦੇ ਸਕੇਗਾ। ਸ਼ੂਮ ਦੇ ਸੌੜੇ ਹਿਰਦੇ ਵਿਚ ਪਿਆਰ ਵਾਸਤੇ ਕੋਈ ਥਾਂ ਤਾਂ ਹੁੰਦੀ ਨਹੀਂ, ਇਸ ਵਾਸਤੇ ਕਿਸੇ ਨੂੰ ਪਿਆਰ ਦੇਣ ਵਿਚ ਅਸਮਰਥ ਹੁੰਦਾ ਹੈ। ਇਸ ਵਾਸਤੇ ਇਸ ਨੂੰ ਕਿਸੇ ਪਾਸੇ ਤੋਂ ਪਿਆਰ ਮਿਲਦਾ ਵੀ ਨਹੀਂ। ਕੁਦਰਤ ਨੇ ਇਕ ਅਦੁੱਤੀ ਨਿਯਮ ਬਣਾ ਰੱਖਿਆ ਹੈ ਜੋ ਅਸੀਂ ਕਿਸੇ ਨੂੰ ਦੇਂਦੇ ਹਾਂ ਪਲਟ ਕੇ ਉਹੀ ਸਾਡੀ ਝੋਲੀ ਵਿਚ ਪੈਂਦਾ ਹੈ:

ਦਿਤਾ ਲਈਏ ਆਪਣਾ ਅਣਦਿਤੇ ਕਿਛ ਹਥ ਨ ਆਵੈ॥
(ਭਾਈ ਗੁਰਦਾਸ ਜੀ)

ਧਨ, ਪਿਆਰ, ਗੁਣ ਦੇਣ ਲਈ ਉਦਾਰਤਾ ਚਾਹੀਏ ਪਰ ਇਹ ਸ਼ੂਮ ਪਾਸ ਨਹੀਂ ਹੁੰਦੀ।

ਜਿਵੇਂ ਕਈ ਸ਼ੂਮ ਧਨਾਢ ਸਾਰਾ ਧਨ ਆਖ਼ਰ ਨੂੰ ਇਥੇ ਹੀ ਛੱਡ ਜਾਂਦੇ ਹਨ, ਤਿਵੇਂ ਹੀ ਜਿਹੜਾ ਗੁਣੀ ਹੋ ਕੇ ਸ਼ੂਮ ਹੋਵੇਗਾ ਉਹ ਮਰ ਤਾਂ ਜਾਵੇਗਾ ਪਰ ਕਿਸੇ ਨੂੰ ਗੁਣ ਨਹੀਂ ਸਿਖਾਵੇਗਾ। ਜਿਸ ਗੁਣ ਤੋਂ ਕਈਆਂ ਨੂੰ ਲਾਭ ਪੁੱਜਣਾ ਸੀ ਉਹ ਗੁਣ ਵੀ ਸ਼ੂਮ ਦੀ ਮੌਤ ਨਾਲ ਮਰ ਜਾਂਦਾ ਹੈ। ਇਸ ਵਾਸਤੇ ਸ਼ੂਮ ਧਨ ਤੇ ਗੁਣ ਦਾ ਹਤਿਆਰਾ ਹੀ ਹੁੰਦਾ ਹੈ।

# ਦਾਤਾ ਤੇ ਮੰਗਤਾ

ਮੰਗਣ ਦੀ ਰੁਚੀ ਬਹੁਤ ਪ੍ਰਬਲ ਮਨੁੱਖ ਅੰਦਰ ਵੇਖਣ ਨੂੰ ਮਿਲਦੀ ਹੈ। ਅਕਸਰ ਮਨੁੱਖ ਉਹੀ ਚੀਜ਼ ਮੰਗਦਾ ਹੈ ਜੋ ਇਸ ਕੋਲ ਨਾ ਹੋਵੇ। ਬਚਪਨ ਵਿਚ ਇਹ ਮਾਂ ਬਾਪ ਪਾਸੋਂ ਮੰਗਦਾ ਹੈ, ਫਿਰ ਭੈਣਾਂ ਭਰਾਵਾਂ ਪਾਸੋਂ। ਸਮਾਂ ਪਾ ਕੇ ਫਿਰ ਪੁੱਤਰਾਂ ਕੋਲੋਂ ਮੰਗਦਾ ਹੈ। ਇਸ ਤਰ੍ਹਾਂ ਇਸ ਦੀ ਮੰਗਣ ਦੀ ਵਾਦੀ ਪੈ ਜਾਂਦੀ ਹੈ ਤੇ ਜਦ ਇਤਨਿਆਂ ਪਾਸੋਂ ਮੰਗ ਕੇ ਵੀ ਪੂਰਤੀ ਨਾ ਹੋਵੇ ਤਾਂ ਫਿਰ ਇਹ ਪ੍ਰਮਾਤਮਾ ਪਾਸੋਂ ਮੰਗਦਾ ਹੈ।

ਅਸੀਂ ਉਸ ਨੂੰ ਮੰਗਤਾ ਕਹਿੰਦੇ ਹਾਂ ਜੋ ਬਾਜ਼ਾਰ ਵਿਚ ਖੜਾ ਪੈਸਾ ਪੈਸਾ ਮੰਗ ਰਿਹਾ ਹੈ। ਅਸਲੀ ਮੰਗਤਾ ਤਾਂ ਉਹ ਹੈ ਜੋ ਸਭ ਕੁਝ ਹੁੰਦੇ ਹੋਏ ਵੀ ਪ੍ਰਮਾਤਮਾ ਕੋਲੋਂ ਮੰਗੀ ਜਾ ਰਿਹਾ ਹੈ ਤੇ ਇਸ ਦੀ ਮੰਗ ਦਾ ਅੰਤ ਨਹੀਂ ਹੁੰਦਾ।

ਜੋ ਮਨੁੱਖ ਆਪਣੇ ਆਪ ਨੂੰ ਮਾਰ ਨਹੀਂ ਸਕਦਾ, ਉਹ ਮੰਗ ਵੀ ਨਹੀਂ ਸਕਦਾ। ਮੰਗਣ ਵਾਸਤੇ ਆਪਣੇ ਆਪ ਨੂੰ ਪੂਰਨ ਰੂਪ ਮਾਰਨਾ ਪੈਂਦਾ ਹੈ। ਜੋ ਆਪਣੇ ਆਪ ਨੂੰ ਪੂਰਨ ਰੂਪ ਵਿਚ ਮਾਰ ਨਹੀਂ ਸਕਦੇ, ਉਹੋ ਪੂਰਨ ਰੂਪ ਵਿਚ ਮੰਗ ਨਹੀਂ ਸਕਦੇ। ਉਹ ਮੰਗਦੇ ਹੋਏ ਸ਼ਰਮਾਂਦੇ ਰਹਿੰਦੇ ਹਨ। ਮੰਗਣ ਵਾਲੇ ਨੂੰ ਭਾਵੇਂ ਕੁਛ ਮਿਲੇ ਯਾ ਨਾ ਮਿਲੇ ਪਰ ਉਸ ਦਾ ਮਾਨ ਗੌਰਵਤਾ ਤੇ ਅਣਖ ਤਾਂ ਨਸ਼ਟ ਹੀ ਹੋ ਜਾਂਦੇ ਹਨ। ਇਨ੍ਹਾਂ ਗੁਣਾਂ ਨੂੰ ਮਾਰੇ ਬਿਨਾਂ ਮੰਗਣਾ ਔਖਾ ਹੈ:

ਮਾਂਗਤ ਮਾਨ ਨ ਪਾਇਆ

— —

ਮੰਗਣ ਗਿਆ ਸੋ ਮਰ ਰਹਿਆ

— —

ਤਬ ਲਗ ਗੁਣ ਅਰ ਗੌਰਵਤਾ ਜਬ ਲਗ ਕਹੈ ਨ ਦੇਹ।
ਦੇਹ ਕਹੈ ਤੋ ਖੇਹਿ ਸਭ ਗੁਣ ਗੌਰਵ ਪਿਠ ਦੇਹ।

ਮਨੁੱਖ ਦੀ ਸਭ ਤੋਂ ਵੱਡੀ ਮੰਗ ਸੁਖ ਹੈ ਤੇ ਸੁਖ ਇਹ ਪਦਾਰਥਾਂ ਵਿਚ ਮੰਨੀ ਬੈਠਾ ਹੈ। ਇਸ ਵਾਸਤੇ ਇਹ ਪ੍ਰਮਾਤਮਾ ਪਾਸੋਂ ਪਦਾਰਥ ਹੀ ਮੰਗਦਾ ਰਹਿੰਦਾ ਹੈ। ਪਰ ਇਸ ਤਰ੍ਹਾਂ ਦੀ ਮੰਗ ਮੰਗਣੀ ਇਕ ਤਰ੍ਹਾਂ ਦੀ ਝੱਖ ਹੀ ਮਾਰਨੀ ਹੈ:

ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥

(ਪੰਨਾ ੧੪੯)

ਕੋਈ ਮੰਗਤਾ ਕਿਤਨਾ ਹੌਲਾ ਤੇ ਕਿਤਨਾ ਵੱਡਾ ਮੰਗਤਾ ਹੈ, ਇਹ ਉਸ ਦੀ ਮੰਗ ਤੋਂ ਹੀ ਪਤਾ ਚਲਦਾ ਹੈ। ਜੇ ਸਿਰਫ਼ ਇਕ ਪੈਸਾ ਮੰਗ ਰਿਹਾ ਹੈ ਤਾਂ ਇਹ ਮੰਗਤਾ ਜ਼ਰਾ ਛੋਟੇ ਮੇਲ ਦਾ ਹੈ ਪਰ ਜੋ ਰਾਜ ਪਾਠ, ਮਹਿਲ ਮਾੜ੍ਹੀਆਂ ਮੰਗ ਰਿਹਾ ਹੈ, ਇਹ ਉੱਚੇ ਪੱਧਰ ਦਾ ਮੰਗਤਾ ਹੈ।

ਮਨੁੱਖ ਦੀ ਮੰਗ ਬੜੀ ਪਰੁਖੀ ਹੈ, ਜੋ ਮੰਗਾਂ ਪਹਿਲੇ ਵੱਡੇ ਵਡੇਰੇ ਮੰਗ ਚੁਕੇ ਹਨ ਉਹੀ ਮੰਗਦੇ ਜਾ ਰਹੇ ਹਾਂ। ਇਸ ਵਾਸਤੇ ਜੀਵਨ ਵਿਚ ਕੋਈ ਨਵੀਨਤਾ ਨਹੀਂ ਹੈ :

ਜਉ ਮਾਗਹਿ ਤਉ ਮਾਗਹਿ ਬੀਆ ॥
ਜਾ ਤੇ ਕੁਸਲ ਨ ਕਾਹੂ ਥੀਆ ॥

(ਸਲੋਕੁ, ਪੰਨਾ ੨੫੮)

ਸੂਰਜ ਪਾਸੋਂ ਰੋਸ਼ਨੀ ਨਾ ਵੀ ਮੰਗੀਏ ਤਾਂ ਵੀ ਦੇਂਦਾ ਹੈ, ਪ੍ਰਮਾਤਮਾ ਇਸੇ ਤਰ੍ਹਾਂ ਦਾ ਅਣਮੰਗਿਆ ਦਾਨ ਦੇਣ ਵਾਲਾ ਦਾਤਾ ਹੈ :

ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥

(ਸਿਰੀ ਰਾਗੁ ਮਹਲਾ ੧, ਪੰਨਾ ੭੩)

ਤੇ ਐਸੇ ਦਾਤੇ ਕੋਲੋਂ ਬਾਰ ਬਾਰ ਦਾਤਾਂ ਹੀ ਮੰਗੀ ਜਾਣਾ ਜੋ :

ਦਾਤ ਕਰੈ ਅਪਨੀ ਬੀਚਾਰੁ ॥

ਕਿਸੇ ਦੇ ਮੰਗਣ ਨਾਲ ਨਹੀਂ ਬਲਕਿ ਆਪਣੀ ਵਿਚਾਰਧਾਰਾ ਦੇ ਮੁਤਾਬਿਕ ਦੇਂਦਾ ਹੈ। ਇਸ ਵਾਸਤੇ ਮੰਗਣ ਵਾਲਿਆਂ ਨੂੰ ਗੁਰਬਾਣੀ ਨੇ ਸਿਆਣਾ ਨਹੀਂ ਆਖਿਆ :

ਮਮਾ ਮਾਗਨਹਾਰ ਇਆਨਾ ॥
ਦੇਨਹਾਰ ਦੇ ਰਹਿਓ ਸੁਜਾਨਾ ॥

(ਪਉੜੀ, ਪੰਨਾ ੨੫੮)

ਮਾਂ ਬਾਪ ਦੀ ਮੰਗ ਨਹੀਂ ਕੀਤੀ, ਮਿਲ ਗਏ ਹਨ। ਸਰੀਰ ਦੀ ਤੇ ਸਰੀਰ ਦੇ ਹਰ ਕੀਮਤੀ ਅੰਗ ਦੀ ਅਸੀਂ ਕੋਈ ਮੰਗ ਨਹੀਂ ਕੀਤੀ, ਮਿਲ ਗਏ ਹਨ। ਪਵਨ ਪਾਣੀ, ਸੂਰਜ ਚੰਦ ਸਾਨੂੰ ਮਿਲੇ ਹੋਏ ਹਨ ਤੇ ਇਨ੍ਹਾਂ ਤੋਂ ਸੁਭਾਵਕ ਸਾਨੂੰ ਲਾਭ ਹੋ ਰਿਹਾ ਹੈ। ਜੋ ਮਨੁੱਖ ਆਪਣੇ ਆਪ ਨੂੰ ਪਾਤਰ ਬਨਾਉਣ ਤੇ ਜ਼ੋਰ ਲਾਵੇ ਤਾਂ ਇਸ ਨੂੰ ਹੋਰ ਵੀ ਬਹੁਤ ਕੁਛ ਮਿਲ ਸਕਦਾ ਹੈ।

ਸਿਆਣੇ ਦਾ ਕਹਿਣਾ ਹੈ ਕਿ ਜੋ ਕੁਛ ਕਿਸੇ ਨੂੰ ਮਿਲਿਆ ਹੈ, ਉਸ ਨੇ ਆਪਣੇ ਆਪ ਨੂੰ ਪਾਤਰ ਬਣਾ ਲਿਆ ਸੀ, ਜੋ ਨਹੀਂ ਮਿਲਿਆ ਉਸ ਦੇ ਅਜੇ ਯੋਗ ਨਹੀਂ ਸੀ।

ਧਨ ਸੰਪਦਾ, ਇਸਤ੍ਰੀ, ਪੁੱਤਰ, ਮਹਿਲ ਮਾੜ੍ਹੀਆਂ ਤਾਂ ਅਕਸਰ ਲੋਕਾਂ ਨੂੰ ਮਿਲ ਜਾਂਦੀਆਂ ਹਨ ਪਰ ਪ੍ਰਮਾਤਮਾ ਦਾ ਨਾਮ ਤੇ ਉਸ ਦਾ ਗਿਆਨ ਨਹੀਂ ਮਿਲਦਾ ਕਿਉਂਕਿ ਇਸ ਯੋਗ ਇਸ ਨੇ ਆਪਣੇ ਆਪ ਨੂੰ ਬਣਾਇਆ ਹੀ ਨਹੀਂ।

ਹਿਮਾਲੀਆ ਪਰਬਤ ਤੇ ਸਿਰਫ਼ ਜਾਣ ਦੀ ਲੋੜ ਹੈ, ਠੰਢ ਆਪਣੇ ਆਪ ਮਿਲੇਗੀ। ਅੱਖਾਂ ਖੋਲ੍ਹ ਲਈਏ ਤਾਂ ਸੂਰਜ ਦਾ ਪ੍ਰਕਾਸ਼ ਆਪ ਹੀ ਮਿਲਣ ਲੱਗ ਪੈਂਦਾ ਹੈ।

ਸਿਰਫ਼ ਆਪਣੇ ਆਪ ਨੂੰ ਪਾਤਰ ਬਣਾਈਏ, ਪਦਾਰਥ ਆਪਣੇ ਆਪ ਮਿਲ ਜਾਣਗੇ।

ਅਸੀਂ ਇਕ ਹੋਰ ਵੀ ਭੁੱਲ ਕਰਦੇ ਹਾਂ ਕਿ ਮੰਗਤਿਆਂ ਕੋਲੋਂ ਮੰਗਦੇ ਹਾਂ। ਜੋ ਆਪ ਮੰਗਾਂ ਨਾਲ ਭਰਿਆ ਹੋਇਆ ਹੈ ਉਸ ਕੋਲੋਂ ਮੰਗਦੇ ਹਾਂ ਤੇ ਮੰਗਤਾ ਪਲਟ ਕੇ ਮੰਗਣ ਦੀ ਚਾਹਤ ਤੋਂ ਬਿਨਾਂ ਦੇ ਵੀ ਨਹੀਂ ਸਕਦਾ।

ਸੋ ਮੰਗਣਾ ਵੀ ਉਸ ਕੋਲੋਂ ਚਾਹੀਦਾ ਹੈ ਜੋ ਰੰਚਿਕ-ਮਾਤਰ ਵੀ ਸਾਡੇ ਨਾਲ ਤਮ੍ਹਾਂ ਨਾ ਰੱਖੇ:

ਵਡਾ ਦਾਤਾ ਤਿਲੁ ਨ ਤਮਾਇ॥

(ਜਪੁ ਜੀ)

ਐਸੇ ਦਾਤੇ ਨੂੰ ਛੱਡ ਕੇ ਮੰਗਤਿਆਂ ਪਾਸੋਂ ਮੰਗਣ ਵਾਲਿਆਂ ਨੂੰ ਬਾਬੇ ਫਰੀਦ ਨੇ ਫਿਟਕਾਰ ਪਾਈ ਹੈ:

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ॥

(ਸਲੋਕ ਫਰੀਦ, ਪੰਨਾ ੧੩੮੦)

ਜੇ ਪੂਰੇ ਦਰਖ਼ਤ ਦੀ ਮੰਗ ਕਰ ਲਈਏ ਤਾਂ ਛਾਂ, ਫੁੱਲ, ਫਲ ਤੇ ਪੱਤੇ ਆਪਣੇ ਆਪ ਹੀ ਮਿਲ ਜਾਂਦੇ ਹਨ।

ਪ੍ਰਭੂ ਦੇ ਨਾਮ ਵਿਚ ਹੀ ਸਾਰੇ ਸੁੱਖ ਤੇ ਅਨੰਦ ਹਨ।

# ਸੰਬੰਧ ਤੇ ਸੰਬੰਧੀ

ਸੰਬੰਧ ਜੁੜਨ ਵਾਸਤੇ ਕੁਝ ਵਿਚਾਰਾਂ ਦਾ ਸਮਾਨ ਹੋਣਾ ਲਾਜ਼ਮੀ ਹੈ। ਸੰਬੰਧੀ ਦਾ ਮਤਲਬ ਵੀ ਇਤਨਾ ਹੀ ਹੈ ਕਿ ਉਹੋ ਬੰਧਪ ਜੋ ਸਮਾਨ ਹੈ। ਕਵੀ ਤੁਲਸੀ ਨੇ ਆਪਣੇ ਦੋਹਰੇ ਵਿਚ ਦੱਸਿਆ ਹੈ ਕਿ ਛੇ ਗੱਲਾਂ ਸਮਾਨ ਹੋਣ ਤਾਂ ਹੀ ਮਿੱਤ੍ਰਤਾ ਤੇ ਸੰਬੰਧ ਜੁੜ ਸਕਦੇ ਹਨ :

ਆਸਾ ਇਸ਼ਟ ਉਪਾਸ਼ਨਾ ਖਾਨ ਪਾਨ ਪਹਿਰਾਨ।
ਖਟ ਲਖਨ ਪ੍ਰਗਟੇ ਜਹਾਂ ਤਹਿੰ ਮਿੱਤ੍ਰਤਾ ਜਾਨ।

ਇਨ੍ਹਾਂ ਵਿਚੋਂ ਕੁਛ ਵੀ ਸਮਾਨ ਨਾ ਹੋਵੇ ਤਾਂ ਜੁੜੇ ਹੋਏ ਸੰਬੰਧ ਟੁੱਟਣ ਤੇ ਆ ਜਾਂਦੇ ਹਨ। ਪਹਿਲੇ ਇੱਛਾ ਨਾਲ ਇੱਛਾ ਟਕਰਾਂਦੀ ਹੈ, ਫਿਰ ਮਨੁੱਖ ਨਾਲ ਮਨੁੱਖ ਟਕਰਾਂਦਾ ਹੈ।

ਪੁਰਾਣਾ ਖ਼ਿਆਲ ਇਹ ਚਲਿਆ ਆ ਰਿਹਾ ਹੈ ਕਿ ਖ਼ੂਨ ਇਕ ਹੋਵੇ ਤਾਂ ਸੰਬੰਧ ਬੜਾ ਗੂੜ੍ਹਾ ਹੁੰਦਾ ਹੈ ਪਰ ਵੇਖਣ ਵਿਚ ਐਸਾ ਆਇਆ ਹੈ ਕਿ ਖ਼ੂਨ ਖ਼ੂਨ ਦਾ ਵੈਰੀ ਹੋ ਜਾਂਦਾ ਹੈ। ਇਕ ਭਾਈ ਦੂਜੇ ਭਾਈ ਨੂੰ ਕਤਲ ਕਰ ਦੇਂਦਾ ਹੈ। ਪੁੱਤਰ ਪਿਤਾ ਨੂੰ ਤੇ ਕਈ ਦਫ਼ਾ ਪਿਤਾ ਪੁੱਤਰ ਨੂੰ ਮਾਰ ਦਿੰਦਾ ਹੈ। ਭੈਣ ਭਰਾ ਜਾਨੀ ਦੁਸ਼ਮਣ ਬਣ ਜਾਂਦੇ ਹਨ। ਸੰਸਾਰ ਦੀਆਂ ਇਨ੍ਹਾਂ ਘਟਨਾਵਾਂ ਨੂੰ ਵੇਖ ਕੇ ਕਹਿਣਾ ਪੈਂਦਾ ਹੈ ਕਿ ਜੇ ਖ਼ੂਨ ਇਕ ਵੀ ਹੋਵੇ ਤਾਂ ਵੀ ਸੰਬੰਧ ਟੁੱਟ ਜਾਂਦੇ ਹਨ।

ਹਰਨਾਖ਼ਸ਼ ਆਪਣੇ ਪੁੱਤਰ ਦਾ ਵੈਰੀ ਬਣ ਬੈਠਾ। ਔਰੰਗਜ਼ੇਬ ਆਪਣੇ ਪਿਤਾ ਤੇ ਭਰਾਵਾਂ ਦਾ ਕਾਤਲ ਬਣਿਆ। ਬਾਬਾ ਪ੍ਰਿਥੀ ਚੰਦ ਗੁਰੂ ਅਰਜਨ ਦੇਵ ਜੀ ਨਾਲ ਵੈਰ ਕਰਦਾ ਹੀ ਰਿਹਾ ਤੇ ਇਸ ਤਰ੍ਹਾਂ ਦੀਆਂ ਘਟਨਾਵਾਂ ਰੋਜ਼ ਵਾਪਰ ਰਹੀਆਂ ਹਨ। ਕਿਧਰੇ ਪਤੀ ਪਤਨੀ ਦਾ ਦੁਸ਼ਮਣ ਬਣ ਬੈਠਾ ਹੈ ਤੇ ਕਿਧਰੇ ਪਤਨੀ ਪਤੀ ਨੂੰ ਜ਼ਹਿਰ ਦੇ ਕੇ ਮਾਰ ਰਹੀ ਹੈ। ਦਰਅਸਲ ਖ਼ੂਨ ਇਕ ਹੋਣ ਕਰਕੇ ਸਰੀਰਾਂ ਦਾ ਸੰਬੰਧ ਜੁੜਿਆ ਰਿਹਾ ਪਰ ਵਿਚਾਰ ਇਕ ਨਾ ਹੋਣ ਕਰਕੇ ਦਿਲ ਇਕ ਨਾ ਹੋ ਸਕੇ। ਦੋ ਹਿਰਦਿਆਂ ਦਾ ਇਕ ਹੋਣਾ ਲਾਜ਼ਮੀ ਹੈ। ਮਜ਼ਹਬ, ਦੇਸ਼, ਬੋਲੀ ਤੇ ਪਹਿਰਾਵਾ ਵੀ ਇਕ ਨਾ ਹੋਵੇ, ਸਿਰਫ਼ ਵਿਚਾਰ ਇਕ ਹੋ ਜਾਣ ਤਾਂ ਸੰਬੰਧ ਬੜੇ ਗੂੜ੍ਹੇ ਜੁੜ ਜਾਂਦੇ ਹਨ। ਇਹੋ ਜਿਹੇ ਪੱਕੇ ਸੰਬੰਧਾਂ ਨਾਲ ਪੁਰਾਣਾ ਇਤਿਹਾਸ

ਭਰਿਆ ਪਿਆ ਹੈ।

ਅਜੋਕੇ ਸੰਸਾਰ ਵਿਚ ਸਾਰੇ ਸੰਬੰਧ ਛੀਨ ਹੁੰਦੇ ਜਾ ਰਹੇ ਹਨ। ਵਿਗਿਆਨਕ ਕਹਿੰਦੇ ਹਨ ਕਿ ਗ੍ਰਹਿ ਨਛੱਤਰ, ਤਾਰੇ, ਸਿਆਰੇ ਇਕ ਦੂਜੇ ਤੋਂ ਦੂਰ ਜਾ ਰਹੇ ਹਨ। ਇਹ ਦੂਰੀ ਰੋਜ਼ ਰੋਜ਼ ਵਧਦੀ ਜਾ ਰਹੀ ਹੈ। ਅੱਜ ਇਕ ਮਨੁੱਖ ਵੀ ਦੂਜੇ ਮਨੁੱਖ ਨਾਲੋਂ ਦੂਰ ਜਾ ਰਿਹਾ ਹੈ। ਭਾਵੇਂ ਅੱਜ ਦੁਨੀਆਂ ਛੋਟੀ ਤੇ ਨੇੜੇ ਹੋ ਗਈ ਹੈ। ਦਿੱਲੀ ਵਿਚ ਘੁੰਮ ਰਿਹਾ ਬੰਦਾ ਚਾਰ ਘੰਟੇ ਬਾਅਦ ਲੰਡਨ ਵਿਚ ਘੁੰਮ ਰਿਹਾ ਹੁੰਦਾ ਹੈ ਲੇਕਿਨ ਹਿਰਦੇ ਦੀ ਦੂਰੀ ਮਨੁੱਖ ਦੇ ਹਰ ਥਾਂ ਅਜਨਬੀ ਹੋਣ ਦਾ ਅਹਿਸਾਸ ਕਰਾਂਦੀ ਹੈ। ਸਭ ਕੁਝ ਓਪਰਾ ਓਪਰਾ ਜਿਹਾ ਲੱਗਦਾ ਹੈ। ਹੁਣ ਇਕ ਮਨੁੱਖ ਆਪਣੇ ਘਰ ਵਿਚ ਵੀ ਓਪਰਾ-ਪਨ ਮਹਿਸੂਸ ਕਰਨ ਲੱਗ ਪਿਆ ਹੈ ਕਿਉਂਕਿ ਨਾ ਇਹ ਆਪਣਾ ਹਿਰਦਾ ਕਿਸੇ ਦੇ ਨੇੜੇ ਕਰਦਾ ਹੈ ਤੇ ਨਾ ਦੂਜੇ ਐਸਾ ਕਰਨ ਨੂੰ ਤਿਆਰ ਹਨ। ਜੇਲ੍ਹ ਅੰਦਰ ਸਭ ਤੋਂ ਵੱਡੀ ਸਜ਼ਾ ਇਕੱਲੇ ਰਹਿਣ ਦੀ ਦਿੱਤੀ ਜਾਂਦੀ ਹੈ। ਤਜਰਬਾ ਇਹ ਦੱਸਦਾ ਹੈ ਕਿ ਛੇ ਮਹੀਨੇ ਕਿਸੇ ਨੂੰ ਇਕੱਲਾ ਰੱਖ ਦਈਏ ਤਾਂ ਉਹ ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪੈਂਦਾ ਹੈ ਤੇ ਸਹਿਜੇ ਸਹਿਜੇ ਉਹ ਪਾਗ਼ਲ ਹੋ ਜਾਂਦਾ ਹੈ। ਪ੍ਰਵਾਰਾਂ ਨੇ ਇਥੋਂ ਜਨਮ ਲਿਆ ਕਿ ਮਨੁੱਖ ਦੀ ਇਕੱਲ ਨੂੰ ਖ਼ਤਮ ਕੀਤਾ ਜਾਵੇ ਤਾਕਿ ਇਹ ਪਾਗ਼ਲ ਨਾ ਹੋ ਜਾਵੇ ਤੇ ਅੱਜ ਜਦ ਮਨੁੱਖ ਪ੍ਰਵਾਰ ਵਿਚ ਰਹਿੰਦਾ ਹੋਇਆ ਵੀ ਓਪਰਾ-ਪਨ ਮਹਿਸੂਸ ਕਰਨ ਲੱਗ ਪਿਆ ਹੈ ਤਾਂ ਪਾਗ਼ਲਾਂ ਦੀ ਗਿਣਤੀ ਸੰਸਾਰ ਵਿਚ ਵਧਦੀ ਜਾ ਰਹੀ ਹੈ। ਜੋ ਦੇਸ਼ ਜਿੱਤ ਕੇ ਜ਼ਿਆਦਾ ਸਭਯ ਤੇ ਤਾਲੀਮ-ਯਾਫ਼ਤਾ ਕਹੇ ਜਾਂਦੇ ਹੰਨ ਉਥੇ ਇਹ ਪਾਗ਼ਲਪਨ ਬੜੇ ਪ੍ਰਗਾੜ੍ਹ ਰੂਪ ਵਿਚ ਪ੍ਰਗਟ ਹੋਇਆ ਹੈ। ਹਰ ਦਸ ਆਦਮੀਆਂ ਪਿਛੇ ਅਮਰੀਕਾ ਵਿਚ ਇਕ ਆਦਮੀ ਪਾਗ਼ਲ ਹੈ ਯਾ ਪਾਗ਼ਲ ਹੋਣ ਦੀ ਹਾਲਤ ਵਿਚ ਹੈ।

ਅਜੋਕਾ ਮਨੁੱਖ ਕਿਸੇ ਸਾਹਮਣੇ ਆਪਣਾ ਹਿਰਦਾ ਖੋਲ੍ਹਦਾ ਨਹੀਂ। ਦੂਜੇ ਵੀ ਐਸਾ ਕਰਦੇ ਹਨ, ਇਸ ਵਾਸਤੇ ਘਰ ਵਿਚ,ਬਾਹਰ ਤੇ ਸਾਰੀ ਦੁਨੀਆਂ ਦੀ ਪੁਰ-ਰੌਣਕ ਫ਼ਿਜ਼ਾ ਵਿਚ ਵੀ ਇਹ ਓਪਰਾ-ਪਨ ਮਹਿਸੂਸ ਕਰਨ ਲੱਗ ਪਿਆ ਹੈ। ਚੂੰਕਿ ਦਿਲਾਂ ਦੇ ਸੰਬੰਧ ਛੀਨ ਹੁੰਦੇ ਜਾ ਰਹੇ ਹਨ। ਸੰਬੰਧੀ ਵੀ ਮਿਟਦੇ ਜਾ ਰਹੇ ਹਨ। ਸਾਡੇ ਦੇਸ਼ ਦੇ ਰਿਸ਼ੀ ਮੁਨੀਆਂ ਨੇ ਸੰਬੰਧ ਜੋੜਨ ਦੇ ਬੜੇ ਸੋਹਣੇ ਢੰਗ ਬਣਾਏ ਸਨ ਕਿ ਇਕ ਬੰਦਾ ਜਦ ਦੂਜੇ ਬੰਦੇ ਨੂੰ ਮਿਲੇ ਤਾਂ ਰਾਮ ਰਾਮ ਬੁਲਾਵੇ, ਭਾਵ ਇਹ ਕਿ ਇਕ ਦੂਜੇ ਵਿਚ ਰਾਮ ਦੇ ਦਰਸ਼ਨ ਕੀਤੇ ਜਾਣ। ਅੰਦਰ ਰਾਮ (ਆਤਮਾ) ਸਾਂਝਾ ਹੈ ਤਾਂ ਸੰਬੰਧ ਬੜੇ ਗੂੜ੍ਹੇ ਜੁੜਨਗੇ।

ਸਿਖ, ਸਿਖ ਨਾਲ ਸਤਿ ਸ੍ਰੀ ਅਕਾਲ ਬੁਲਾਵੇ ਭਾਵ ਇਕ ਦੂਜੇ ਵਿਚ ਅਕਾਲ

ਪੁਰਖ ਦੇ ਦਰਸ਼ਨ ਕਰਨ ਪਰ ਇਹ ਵਾਦੀ ਹਟਦੀ ਜਾ ਰਹੀ ਹੈ। ਇਸ ਦੀ ਥਾਂ ਗੁੱਡ ਮਾਰਨਿੰਗ, ਗੁੱਡ ਈਵਨਿੰਗ ਤੇ ਗੁੱਡ ਨਾਈਟ ਲੈ ਰਹੀ ਹੈ।

ਉਪ੍ਰੋਕਤ ਬੋਲ-ਚਾਲ ਦੇ ਸੰਬੰਧਤ ਮੁਹਾਵਰਿਆਂ ਤੋਂ ਹੀ ਪਤਾ ਚਲਦਾ ਹੈ ਕਿ ਅਜੋਕੇ ਮਨੁੱਖ ਦੇ, ਮਨੁੱਖ ਨਾਲ ਸੰਬੰਧ ਕੈਸੇ ਹੋਣਗੇ।